ਸਾਹਿੱਤ ਆਚਾਰੀਆ

# ਪੰਡਿਤ ਕਰਤਾਰ ਸਿੰਘ ਦਾਖਾ

ਪ੍ਰੋ. ਜਸਵੰਤ ਸਿੰਘ ਸਪਰਾ

ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ

ਸਾਹਿੱਤ ਆਚਾਰੀਆ

# ਪੰਡਿਤ ਕਰਤਾਰ ਸਿੰਘ ਦਾਖਾ

(ਜੀਵਨ ਤੇ ਰਚਨਾ)

ਪ੍ਰੋ. ਜਸਵਿੰਦ੍ਰ ਸਿੰਘ ਸਪੇਰਾ

ਪੰਜਾਬੀ ਸਾਹਿੱਤ ਅਕਾਡਮੀ,
ਪੰਜਾਬੀ ਭਵਨ ਲੁਧਿਆਣਾ।

SAHITYACHARYA
PANDIT KARTAR SINGH DAKHA
Prof. Jaswant Singh Sapra
V.P.O. AYALI KALAN. Distt. Ludhiana.



ਪ੍ਰਕਾਸ਼ਕ : ਡਾ. ਪਰਮਿੰਦਰ ਸਿੰਘ
ਪੰਜਾਬੀ ਸਾਹਿੱਤ ਅਕਾਡਮੀ,
ਪੰਜਾਬੀ ਭਵਨ ਲੁਧਿਆਣਾ ।
ਪ੍ਰਿੰਟਰ : ਨਾਗਮਣੀ ਪ੍ਰੈਸ, ਜਨਤਾ ਨਗਰ,
ਲੁਧਿਆਣਾ ।

ਮੁੱਲ : [illegible] ਰੁਪਏ ।

## ਸਮੱਰਪਣ

ਉਹਨਾਂ ਮਹਾਨ ਸਿੱਖ ਵਿਦਵਾਨਾਂ ਨੂੰ,
ਜਿੰਨ੍ਹਾਂ
ਸਿੱਖ-ਅਕਾਦਮਿਕਤਾ ਦੀ ਜੋਤ ਨੂੰ,
ਆਪਣੀ ਬੁੱਧੀ ਦੇ ਚਿਰਾਗ ਬਾਲ ਕੇ
ਹਮੇਸ਼ਾ ਪ੍ਰਜਵਲਿੱਤ ਰੱਖਿਆ

ਜਸਵੰਤ ਸਿੰਘ 'ਸਪਰਾ'

**ਪੰਡਿਤ ਕਰਤਾਰ ਸਿੰਘ ਦਾਖਾ**
**ਯਾਦਗਾਰੀ ਸੰਸਥਾ**
**ਦਾਖਾ ਲੁਧਿਆਣਾ (ਪੰਜਾਬ)**

# ਤਤਕਰਾ

# ਪ੍ਰਵੇਸ਼ਿਕਾ

ਸਾਡੇ ਲਈ ਇਹ ਬੜੀ ਖ਼ੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਵੀਹਵੀਂ ਸਦੀ ਦੇ ਸਭ ਤੋਂ ਸਿਰਮੌਰ ਲੇਖਕ, ਨਿਆਇ ਸ਼ਾਸਤ੍ਰ ਦੇ ਉੱਘੇ ਪੰਡਿਤ, ਸਿੱਖ ਧਰਮ, ਦਰਸ਼ਨ ਤੇ ਇਤਿਹਾਸ ਦੇ ਪ੍ਰੌਢ ਵਿਦਵਾਨ, ਸਾਹਿੱਤ-ਆਚਾਰੀਆ ਪੰਡਿਤ ਕਰਤਾਰ ਸਿੰਘ ਦੇ ਘਾਲਣਾ-ਭਰਪੂਰ ਜੀਵਨ ਤੇ ਸਾਹਿੱਤ-ਸੇਵਾ ਸੰਬੰਧੀ ਪ੍ਰੋ: ਜਸਵੰਤ ਸਿੰਘ ਸਪਰਾ ਰਚਿਤ ਪੁਸਤਕ 'ਸਾਹਿੱਤ-ਆਚਾਰੀਆ, ਪੰਡਿਤ ਕਰਤਾਰ ਸਿੰਘ ਦਾਖਾ ਨੂੰ ਅਸੀਂ ਪੰਜਾਬੀ ਪਾਠਕਾਂ ਦੇ ਹੱਥਾਂ ਤੱਕ ਪਹੁੰਚਾ ਰਹੇ ਹਾਂ। ਬੜੀ ਹੈਰਾਨੀ ਦੀ ਗੱਲ ਹੈ ਕਿ ਅਜਿਹੇ ਪ੍ਰਤਿਭਾ-ਸ਼ੀਲ ਵਿਦਵਾਨ ਵੱਲ ਸਾਡੇ ਖੋਜੀਆਂ ਦਾ ਧਿਆਨ ਹੁਣ ਤੱਕ ਕਿਉਂ ਨਹੀਂ ਗਿਆ ਜਿਸ ਕਰਕੇ ਉਨ੍ਹਾਂ ਦੁਆਰਾ ਪੰਜਾਬੀ ਭਾਸ਼ਾ, ਗੁਰਮੁਖੀ ਲਿਪੀ, ਗੁਰਮਤਿ ਸਾਹਿੱਤ ਦੀ ਵਿਆਖਿਆ ਅਤੇ ਵਿਆਕਰਣ ਦੀਆਂ ਬਾਰੀਕੀਆਂ ਸੰਬੰਧੀ ਕੀਤਾ ਗਿਆ ਵਿਸ਼ਲੇਸ਼ਣ, ਅਣਗੌਲਿਆ ਹੀ ਪਿਆ ਰਿਹਾ। ਉਹ ਤਰਕ ਤੇ ਨਿਆਇ ਵਿੱਚ ਏਨੇ ਪਰਿਪੂਰਨ ਸਨ ਕਿ ਵੱਡੇ ਤੋਂ ਵੱਡਾ ਕਹਿੰਦਾ ਕਹਾਉਂਦਾ ਵਿਦਵਾਨ ਵੀ ਸ਼ਾਸਤ੍ਰਾਰਥ ਵਿੱਚ ਉਨ੍ਹਾਂ ਸਾਹਮਣੇ ਖਲੋ ਨਹੀਂ ਸੀ ਸਕਦਾ। ਏਸੇ ਲਈ ਭਾਈ ਰਣਧੀਰ ਸਿੰਘ ਜੀ ਨੇ ਉਨ੍ਹਾਂ ਬਾਰੇ ਇਹ ਸ਼ਬਦ ਆਖੇ ਕਿ 'ਪੰਡਿਤ ਜੀ ਤਾਂ ਧੁਰੋਂ ਹੀ ਪੜ੍ਹੇ ਹੋਏ ਹਨ ਜਨਮ-ਜਨਮਾਨਤਰਾਂ ਦੀ ਵਿਦਿਆ ਇਕੱਠੀ ਹੋ, ਇਨ੍ਹਾਂ ਦੀ ਸ਼ਖ਼ਸੀਅਤ ਵਿੱਚੋਂ ਉਮਡ ਰਹੀ ਹੈ।"

ਪੰਡਿਤ ਜੀ ਆਜ਼ਾਦ ਤਬੀਅਤ ਦੇ ਮਾਲਕ ਸਨ। ਉਹ ਭਾਸ਼ਾ ਦੇ ਸ਼ੁੱਧ ਉਚਾਰਨ ਤੇ ਸ਼ੁਧ ਅਰਥਾਂ ਸੰਬੰਧੀ ਕਿਸੇ ਪ੍ਰਕਾਰ ਦਾ ਸਮਝੌਤਾ ਕਰਨ ਨੂੰ ਤਿਆਰ ਨਹੀਂ ਸਨ। ਉਨ੍ਹਾਂ ਦੁਆਰਾ ਕੀਤਾ ਗਿਆ ਜਪੁ-ਜੀ ਸਾਹਿਬ ਦਾ ਟੀਕਾ ਆਪਣੀ ਮਿਸਾਲ ਆਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਿਰੋਮਣੀ ਵਿਆਕਰਣ ਆਪ ਦੀ ਸੱਭ ਤੋਂ ਮਹੱਤਵ-ਪੂਰਣ ਕ੍ਰਿਤ ਹੈ, ਜਿਸ ਰਾਹੀਂ ਗੁਰਬਾਣੀ ਦੇ ਸ਼ਬਦ-ਅਰਥਾਂ ਨੂੰ ਬਹੁਤ ਹੀ ਡੂੰਘਾਈ ਵਿੱਚ ਜਾ ਕੇ ਪਾਠਕਾਂ ਸਾਹਮਣੇ ਲਿਆਂਦਾ ਗਿਆ ਹੈ। ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ ਅਤੇ ਗੁਰਮੁਖੀ ਲਿਪੀ ਦੀ ਸੰਪੂਰਨਤਾ ਤੇ ਪਰਿਪਕਤਾ ਬਾਰੇ ਉਨ੍ਹਾਂ ਦੀ ਖੋਜ ਬੇ-ਮਿਸਾਲ ਹੈ। ਅਜਿਹੇ ਸ੍ਰੇਸ਼ਟ ਤੇ ਸਰਬਾਂਗੀ ਗੁਣਾਂ ਵਾਲੇ ਪ੍ਰਤਿਭਾ-ਸ਼ੀਲ ਵਿਦਵਾਨ ਬਾਰੇ ਲਿਖੀ ਗਈ ਇਹ ਖੋਜ-ਭਰਪੂਰ ਪੁਸਤਕ, ਇਸ ਪਾਸੇ ਵੱਲ ਪਹਿਲਾ ਪਰ ਮਹੱਤਵ-ਪੂਰਨ ਉੱਦਮ ਹੈ, ਜਿਸ ਦੇ ਅਧਿਐਨ ਉਪਰੰਤ ਨਿਸਚੇ ਹੀ ਆਸ ਕੀਤੀ ਜਾ ਸਕਦੀ ਹੈ ਕਿ ਹੋਰ ਖੋਜੀ ਵੀ ਇਸ ਪਾਸੇ ਵੱਲ ਰੁਚਿਤ ਹੋਣਗੇ ਤੇ ਆਪਣੇ ਇਸ ਮਹਾਨ ਲੇਖਕ ਦੀਆਂ ਘਾਲਣਾਵਾਂ ਦਾ ਸਹੀ-ਮੁਲਾਂਕਣ ਕਰਕੇ, ਮਾਤ-ਭਾਸ਼ਾ ਦੀ ਝੋਲੀ ਨੂੰ ਭਰਪੂਰ ਕਰਨਗੇ।

ਪੰਜਾਬੀ ਭਵਨ, ਲੁਧਿਆਣਾ। (ਡਾ.) ਪਰਮਿੰਦਰ ਸਿੰਘ,

1-7-1987 ਜਨਰਲ ਸਕੱਤਰ,

ਪੰਜਾਬੀ ਸਾਹਿੱਤ ਅਕਾਡਮੀ,

# ਮੇਰਾ ਪ੍ਰਤਿਸ਼ਟ ਸਗੋਤਰੀ ਗਰਾਈਂ

ਪ੍ਰਿੰ. ਸੰਤ ਸਿੰਘ ਸੇਖੋਂ

ਮੈਨੂੰ ਪੰਡਿਤ ਕਰਤਾਰ ਸਿੰਘ ਦਾਖਾ ਦੇ ਸਹਿ-ਪਰਿਵਾਰੀ ਹੋਣ ਦਾ ਮਾਣ ਪ੍ਰਾਪਤ ਹੈ। ਮੈਂ ਬਾਬੇ ਗੁੱਜਰ ਦੀ ਬਾਰ੍ਹਵੀਂ ਪੀੜ੍ਹੀ ਵਿਚਲੀ ਸੰਤਾਨ ਹਾਂ, ਪੰਡਿਤ ਕਰਤਾਰ ਸਿੰਘ ਦਾਖਾ ਬਾਬੇ ਹਮੀਰ ਦੀ ਗਿਆਰ੍ਹਵੀ ਪੀੜ੍ਹੀ ਵਿੱਚਲੀ ਸੰਤਾਨ ਸੀ। ਇਸ ਤਰ੍ਹਾਂ ਸਾਡੀ ਇਹ ਪਰਿਵਾਰਿਕ ਏਕਤਾ ਦੋਹਾਂ ਵਡਾਰੂਆਂ ਦੀ ਸੰਤਾਨ ਦੇ ਪੰਦਰਵੀਂ ਸਦੀ ਵਿੱਚ ਪਿੰਡ ਦਾਖਾ ਆ ਕੇ ਵਸ ਜਾਣ ਨਾਲ਼ ਅਤਿ ਨਿਕਟੀ ਹੋ ਗਈ ਹੈ ਅਤੇ ਹੁਣ ਅਸੀਂ ਸਾਡੇ ਜਾਣੇ ਇੱਕੋ ਮਾਤਾ 'ਦਾਖਾ' ਦੇ ਪਰਿਵਾਰ ਦੇ ਪੁੱਤਰ-ਪੋਤਰੇ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ ਕਥਨ 'ਮਾਨਸ ਕੀ ਜਾਤ ਸੱਭੈ ਏਕੋ ਪਹਿਚਾਨਬੋ' ਅਨੁਸਾਰ ਤਾਂ ਸਾਰਾ ਜਹਾਨ ਹੀ ਇੱਕ ਹੈ, ਫਿਰ ਵੀ ਇਹ ਜਾਤੀ, ਗੋਤ ਤੇ ਪਰਿਵਾਰ ਦੇ ਰਿਸ਼ਤੇ ਬੜੇ ਸਾਰਥਿਕ ਹਨ ਅਤੇ ਜਦੋਂ ਸਾਡੇ ਪਰਿਵਾਰ ਵਿੱਚੋਂ ਕੋਈ ਵਿਅਕਤੀ ਮਹਾਨਤਾ ਜਾਂ ਵਿਸ਼ੇਸ਼ਤਾ ਪ੍ਰਾਪਤ ਕਰਦਾ ਹੈ, ਤਾਂ ਸਾਨੂੰ ਪਰਿਵਾਰਿਕ ਮਾਣ ਹੋਣਾ ਸੁਭਾਵਕ ਹੈ। ਇਸ ਤਰ੍ਹਾਂ ਮੈਨੂੰ ਪੰਡਿਤ ਕਰਤਾਰ ਸਿੰਘ ਜੀ ਦਾ ਭਾਈ-ਭਤੀਜਾ ਹੋਣ ਦਾ ਗੌਰਵ ਪ੍ਰਾਪਤ ਹੈ।

ਪੰਡਿਤ ਕਰਤਾਰ ਸਿੰਘ 'ਦਾਖਾ' ਜੀ ਨੇ ਇਸ ਸਦੀ ਦੇ ਵੀਹਵਿਆਂ ਤੱਕ 'ਸਿੰਘ ਸਭਾ ਦੀ ਲਹਿਰ' ਵਿੱਚ ਹੀ ਜ਼ਿਆਦਾ ਕੰਮ ਕੀਤਾ। ਉਹ ਸਿੱਖ ਧਰਮ ਦੇ ਦਰਸ਼ਨ ਅਤੇ ਇਤਿਹਾਸ ਦੇ ਬੜੇ ਡੂੰਘੇ ਤੇ ਪਰਿਪੱਕ ਵਿਦਵਾਨ ਸਨ। ਉਨ੍ਹਾਂ ਦੀ ਪਰਿਪੱਕਤਾ ਦਾ ਆਧਾਰ ਗੁਰਬਾਣੀ ਦੇ ਸੁਵਿਸਤਾਰ ਅਧਿਐਨ ਤੋਂ ਛੁੱਟ ਬੜੀ ਡੂੰਘੀ ਸੰਸਕ੍ਰਿਤ ਭਸ਼ਾ ਦੀ ਵਿਦਿਆ ਵੀ ਸੀ। ਉਹ ਨਿਆਇ-ਸ਼ਾਸਤਰ ਦੇ ਬੜੇ ਉੱਘੇ ਪੰਡਿਤ ਸਨ। ਉਨ੍ਹਾਂ ਦਾ ਇਹ ਸ਼ਾਸਤਰੀ-ਗਿਆਨ ਭਰਮ-ਭੇਦ ਤੋਂ ਉੱਪਰ ਸੀ। ਉਹ ਕਿਸੇ ਗੱਲ ਦੇ ਪ੍ਰਤਿਪਾਦਨ ਲਈ ਕਿਸੇ ਕਿਸਮ ਦੀ ਹੱਠ-ਧਰਮੀ ਜਾਂ ਕੱਟੜਤਾ ਦਾ ਸਹਾਰਾ ਨਹੀਂ ਲੈਂਦੇ ਸਨ। ਉਹ ਆਪਣੇ ਮੱਤ ਦੇ ਪ੍ਰਤਿਪਾਦਨ ਅਤੇ ਵਿਰੋਧੀ ਮੱਤ ਦੇ ਖੰਡਨ ਵਿੱਚ ਨਿਆਇ ਅਤੇ ਤਰਕ ਦਾ ਪੱਲਾ ਕਦੇ ਵੀ ਨਹੀਂ ਸਨ ਛੱਡਦੇ। ਕਈ ਵਾਰ ਤਾਂ ਉਨ੍ਹਾਂ ਦੇ ਗਿਆਨ ਦੀ ਡੂੰਘਾਈ ਨੂੰ ਦੇਖ ਕੇ ਬੜਾ ਹੀ ਅਸਚਰਜ ਹੁੰਦਾ ਹੈ। ਮੈਨੂੰ ਉਨ੍ਹਾਂ ਦੀਆਂ ਦੋ ਪੁਸਤਕਾਂ ਪੜ੍ਹਨ ਦਾ ਹੀ ਸੁਭਾਗ ਪ੍ਰਾਪਤ ਹੋਇਆ ਹੈ। 'ਖੜਗ ਖ਼ਾਲਸਾ', ਆਪਣੇ ਵਿਦਿਆਰਥੀ ਹੋਣ ਦੇ ਸਮੇਂ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਿਰੋਮਣੀ ਵਿਆਕਰਣ' ਪਿਛਲੇਰੇ ਸਮੇਂ ਵਿੱਚ। ਮੈਨੂੰ ਉਨ੍ਹਾਂ ਦੇ ਵਿਆਕਰਣ ਵਿਚਲਾ ਇੱਕ ਤਰਕ ਸਦਾ ਹੀ ਯਾਦ ਰਿਹਾ ਹੈ। ਅੰਗਰੇਜ਼ੀ ਸ਼ਬਦ ਐਡਵਰਬ (Adverb) ਦਾ ਅਨੁਵਾਦ ਸਾਡੇ ਬਹੁਤ ਵਿਆਕਰਣ ਲਿਖਣ ਤੇ ਪੜ੍ਹਾਣ ਵਾਲਿਆਂ ਨੇ 'ਕਿਰਿਆ

ਵਿਸ਼ੇਸ਼ਣ' ਕੀਤਾ ਹੈ । ਇਸ ਉਕਤੀ ਦੀ ਘਾਟ ਦਾ ਗਿਆਨ ਸ਼ਾਇਦ ਕਦੀ ਨਾ ਹੁੰਦਾ ਜੇ ਪੰਡਿਤ ਕਰਤਾਰ ਸਿੰਘ ਦੇ ਵਿਆਕਰਣ ਵਿੱਚ ਇਸ ਗੱਲ ਦਾ ਉਲੇਖ ਨਾ ਪੜ੍ਹਿਆ ਹੁੰਦਾ । ਅੰਗਰੇਜ਼ੀ ਸ਼ਬਦ Adverb ਦੇ ਅਰਥ 'ਕਿਰਿਆ-ਵਿਸ਼ੇਸ਼ਣ' ਨਹੀਂ, ਸਗੋਂ ਸ਼ਬਦ ਹਨ । ਇਸੇ ਕਰਕੇ Adverb ਦੇ ਅਰਥ ਵਧਾਰਾ ਕਰਨ ਵਾਲੇ ਸ਼ਬਦ ਦੇ ਹਨ, ਅਰਥਾਤ Adverb ਵਧਾਰਾ ਕਰਦਾ ਹੈ, ਕਿਰਿਆ ਦੇ ਅਰਥਾਂ ਵਿੱਚ ਵੀ, ਵਿਸ਼ੇਸ਼ਣ ਦੇ ਅਰਥਾਂ ਵਿੱਚ ਵੀ । ਉਦਾਹਰਣ ਲਈ : He works hard, ਵਿੱਚ Hard ਸ਼ਬਦ ਕਿਰਿਆ ਦੇ ਅਰਥਾਂ ਵਿੱਚ ਵਧਾਰਾ ਕਰਦਾ ਹੈ । ਇਹ ਕਿਰਿਆ ਦਾ ਵਿਸ਼ੇਸ਼ਣ ਹੈ, ਪਰ He is very strong ਵਿੱਚ very ਸ਼ਬਦ Strong ਦੇ ਅਰਥਾਂ ਵਿੱਚ ਵਧਾਰਾ ਕਰਦਾ ਹੈ, ਅਰਥਾਤ ਇਹ ਕਿਰਿਆ ਵਿਸ਼ੇਸ਼ਣ ਦੀ ਥਾਂ ਵਿਸ਼ੇਸ਼ਣ ਦਾ ਵਿਸ਼ੇਸ਼ਣ ਹੈ । ਜਦੋਂ ਸਾਡੇ ਅਧਿਆਪਕ Adverb ਨੂੰ 'ਕਿਰਿਆ-ਵਿਸ਼ੇਸ਼ਣ' ਕਹਿੰਦੇ ਹਨ ਤਾਂ ਸਪਸ਼ਟ ਹੈ ਕਿ ਉਹ ਇਸਦੇ ਅੱਧੇ ਅਰਥ ਹੀ ਸਾਕਾਰ ਕਰਦੇ ਹਨ । ਇਹ ਤੇ ਇਸ ਤਰਾਂ ਦੀਆਂ ਹੋਰ ਊਣਤਾਈਆਂ ਸਾਡੇ ਵਿਆਕਰਣਾਂ ਵਿੱਚ ਪੰਡਿਤ ਜੀ ਨੇ ਆਪਣੇ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼੍ਰੋਮਣੀ-ਵਿਆਕਰਣ' ਵਿੱਚ ਦਰਸਾਈਆਂ ਹਨ । ਉਨ੍ਹਾਂ ਦੇ ਗ੍ਰੰਥ 'ਖੜਗ ਖ਼ਾਲਸਾ' ਵਿੱਚ ਵੀ ਬੜੇ ਮਰਮ-ਸਪਰਸ਼ੀ ਸੰਕੇਤ ਅਤੇ ਤਰਕ ਹਨ । ਪਰ ਸ਼ੱਕ ਹੈ ਕਿ ਪੰਡਿਤ ਜੀ ਵਿੱਚ ਇਸ ਦੁਨੀਆਦਾਰੀ ਦੀ ਘਾਟ ਦੇ ਕਾਰਨ ਉਹ ਆਪਣੀ ਵਿਦਵਤਾ ਲਈ ਸਤਿਕਾਰ ਤੋਂ ਵੱਧਕੇ ਆਰਥਿਕਤਾ (economy) ਦੇ ਖੇਤਰ ਵਿੱਚ ਲਾਭ ਨਹੀਂ ਉਠਾ ਸਕੇ । ਉਹ ਚੰਗੀ-ਚੋਖੀ ਭੋਇੰ ਦੇ ਮਾਲਕ ਹੋਣ ਦੇ ਬਾਵਜੂਦ ਗ਼ਰੀਬੀ ਦਾ ਜੀਵਨ ਹੀ ਬਤੀਤ ਕਰਦੇ ਰਹੇ । ਸ਼ਾਇਦ ਇਹ ਵਿਦਵਾਨਾਂ ਦਾ ਪੂਰਬ-ਪੱਛਮ ਵਿੱਚ ਮੁੱਢ ਤੋਂ ਹੀ ਭਾਗ ਰਿਹਾ ਹੈ ਤੇ ਪੱਛਮ-ਪੂਰਬ ਦੋਹਾਂ ਦੇ ਸਾਹਿੱਤ ਤੇ ਇਤਿਹਾਸ ਵਿੱਚ ਅਜਿਹੇ ਵਿਅਕਤੀਆਂ ਬਾਰੇ ਕਥਨ ਤੇ ਸੰਕੇਤ ਵੀ ਬਹੁਤਾਤ ਵਿੱਚ ਮਿਲਦੇ ਹਨ । ਫਿਰ ਵੀ ਜਦੋਂ ਇਸ ਸਮਾਜ ਵਿੱਚ ਨਿਗਾਹ ਮਾਰ ਕੇ ਦੇਖੀਦਾ ਹੈ, ਤਾਂ ਹਾਲੀ ਵੀ ਸਮਾਜ ਦੇ ਵਰਤਾਰੇ ਵਿੱਚ ਇਹ ਘਾਟ ਦਿਖਾਈ ਦੇ ਜਾਂਦੀ ਹੈ । ਮੈਂ ਕਈ ਵਾਰ ਸੋਚਦਾ ਹਾਂ, ਸ਼ਾਇਦ ਆਪਣੀ ਇਸ ਨਕਦਰੀ ਦਾ ਕਾਰਣ ਵਿਦਵਾਨਾਂ ਤੇ ਗੁਣਵਾਨਾਂ ਵਿੱਚ ਆਪ ਹੀ ਹੁੰਦਾ ਹੈ ; ਅਹੰਕਾਰ ਅਤੇ ਅਭਿਮਾਨ ਦੇ ਰੂਪ ਵਿੱਚ । ਪੰਡਿਤ ਕਰਤਾਰ ਸਿੰਘ ਦਾਖਾ ਵਿੱਚ ਵੀ ਇਹ ਔਗੁਣ ਜ਼ਰੂਰ ਹੋਵੇਗਾ, ਪਰ ਕੋਈ ਗੱਲ ਨਹੀਂ, ਗ਼ਰੀਬੀ ਅਮੀਰੀ ਤਾਂ ਕੱਪੜੇ ਹਨ, ਜੋ ਆਦਮੀ ਇਸ ਜੀਵਨ ਵਿੱਚ ਪਹਿਨਦਾ ਹੈ । ਸ਼ੁੱਧ ਅਰਥ ਤਾਂ ਉਸਦੇ ਜੀਵਨਦੇ ਉਨ੍ਹਾਂ ਗੁਣਾਂ ਵਿੱਚ ਸ਼ਾਮਲ ਹੁੰਦੇ ਹਨ, ਜਿਨ੍ਹਾਂ ਦਾ ਮਨੁੱਖਤਾ ਨੂੰ ਬੜਾ ਲਾਭ ਹੁੰਦਾ ਹੈ । ਵਿਦਵਾਨ ਦੀ ਵਿਦਵਤਾ ਤੋਂ ਸਾਰਾ ਸਮਾਜ ਹੀ ਲਾਭ ਪ੍ਰਾਪਤ ਕਰਦਾ ਹੈ ਤੇ ਜੇ ਸਮਾਜ ਉਸ ਵਿਦਵਾਨ ਨੂੰ ਇਸ ਲਾਭ ਦਾ ਪੂਰਾ ਮੁੱਲ ਨਹੀਂ ਦਿੰਦਾ ਤਾਂ ਕੋਈ ਅਸਹਿਣੀ ਗੱਲ ਨਹੀਂ ਹੈ । ਉਰਦੂ ਦਾ ਇੱਕ ਸਾਧਾਰਨ ਜਿਹਾ ਸ਼ੇਅਰ ਯਾਦ ਆਉਂਦਾ ਹੈ, 'ਬਾਤ ਰਹਿ ਜਾਤੀ ਹੈ, ਵਕਤ ਗੁਜ਼ਰ ਜਾਤਾ ਹੈ।'

ਪੰਡਿਤ ਕਰਤਾਰ ਸਿੰਘ ਨੇ ਆਪਣਾ ਜੀਵਨ ਗ਼ਰੀਬੀ-ਅਮੀਰੀ ਦੋਵਾਂ ਕੱਪੜਿਆਂ ਵਿੱਚੋਂ ਸ਼ਾਇਦ ਪੂਰਬੋਕਤ ਇੱਕ ਵਿੱਚ ਹੀ ਗੁਜ਼ਾਰ ਲਿਆ, ਪਰ ਉਨ੍ਹਾਂ ਦੀ ਬਾਤ, ਉਨ੍ਹਾਂ ਦੀ

ਵਡਿਆਈ, ਉਨ੍ਹਾਂ ਦੀ ਘਾਲਣਾ ਸਦੀਵੀ ਹੈ ਅਤੇ ਮੇਰਾ ਵਿਚਾਰ ਹੈ ਕਿ ਜਿਉਂ-ਜਿਉਂ ਸਾਡੇ ਪੰਜਾਬੀ ਸਮਾਜ ਵਿੱਚ ਅਕਾਦਮਿਕਤਾ ਵਧਦੀ ਜਾਵੇਗੀ, ਇਹ ਉਨ੍ਹਾਂ ਦੀ ਵਡਿਆਈ ਦਾ ਹੋਰ ਉਪਾਸ਼ਕ ਹੁੰਦਾ ਜਾਵੇਗਾ ।

ਪੰਡਿਤ ਕਰਤਾਰ ਸਿੰਘ ਸਿੱਖ-ਧਰਮ ਦੇ ਅਧਿਐਨਕਾਰ ਅਤੇ ਅਧਿਆਪਕ ਹੋਣ ਦੇ ਨਾਤੇ ਸਾਡੇ ਅੱਜ-ਕੱਲ੍ਹ ਦੀਆਂ ਯੂਨੀਵਰਸਿਟੀਆਂ ਵਿੱਚ ਅਜਿਹੇ ਅਧਿਐਨ ਤੇ ਅਧਿਆਪਨ ਲਈ ਖੁਲ੍ਹੀਆਂ ਉੱਤਰਗਾਮੀ ਸੰਸਥਾਵਾਂ ਦੇ ਮੋਢੀ ਹਨ : ਜਿਉਂ-ਜਿਉਂ ਇਹ ਸੰਸਥਾਵਾਂ ਆਪਣੇ ਅਧਿਐਨ ਤੇ ਅਧਿਆਪਨ ਦਾ ਘੇਰਾ ਵਧਾਂਦੀਆਂ ਜਾਣਗੀਆਂ, ਪੰਡਤ ਕਰਤਾਰ ਸਿੰਘ ਵਰਗੇ ਵਿਦਵਾਨਾਂ ਦੇ ਮੁੱਲ ਬਾਰੇ ਪੰਜਾਬੀ ਲੋਕਾਂ ਦਾ ਗਿਆਨ ਵਧਦਾ ਜਾਵੇਗਾ ।

ਖੁਸ਼ੀ ਦੀ ਗੱਲ ਹੈ ਕਿ ਪੰਜਾਬੀ ਯੂਨੀਵਰਸਿਟੀ ਨੇ, ਜਿਥੋਂ ਪੰਡਿਤ ਕਰਤਾਰ ਸਿੰਘ ਨੇ ਸਿੱਧੀ ਦੇ ਅਧਿਐਨ ਦਾ ਇਕ ਗਰੀਬੜਾ ਜਿਹਾ ਪੱਤਰ 'ਗੁਰੂ ਕਾਸ਼ੀ ਪੱਤਰ' ਕੱਢਿਆ ਤੇ ਕੁੱਝ ਚਿਰ ਚਲਾਇਆ ਸੀ, ਭਾਵ ਤਲਵੰਡੀ ਸਾਬੋ, ਤਖ਼ਤ ਦਮਦਮਾ ਸਾਹਿਬ ਵਿੱਚ ਆਪਣਾ ਇੱਕ ਅਧਿਐਨ-ਕੇਂਦਰ ਸਥਾਪਤ ਕੀਤਾ ਹੈ । ਮੈਂ ਤਾਂ ਇਸ ਨੂੰ ਪੰਡਿਤ ਕਰਤਾਰ ਸਿੰਘ ਦਾਖਾ ਦੇ ਸੁੱਟੇ ਬੀਜ ਦਾ ਹੀ ਪੁੰਗਰਿਆ ਬੂਟਾ ਸਮਝਦਾ ਹਾਂ ਤੇ ਆਸ ਕਰਦਾ ਹਾਂ ਕਿ ਸਮੇਂ ਸਿਰ ਇਹ ਬੂਟਾ ਇੱਕ ਵਿਸ਼ਾਲ ਬ੍ਰਿਖ ਬਣ ਜਾਵੇਗਾ ਜਿਹੜਾ ਸਿੱਖੀ-ਦਰਸ਼ਨ ਦੇ ਗਿਆਨ ਦੀ ਛਾਂ ਦੂਰ ਦੂਰ ਤੱਕ ਪਸਾਰੇਗਾ ।

ਮੈਨੂੰ ਆਸ ਹੈ ਕਿ ਪੰਜਾਬੀ ਯੂਨੀਵਰਸਿਟੀ ਤੇ ਹੋਰ ਗਿਆਨ-ਵਿਗਿਆਨ ਦਾ ਪ੍ਰਚਾਰ ਕਰਨ ਵਾਲੀਆਂ ਸੰਸਥਾਵਾਂ ਵੀ ਪੰਡਿਤ ਕਰਤਾਰ ਸਿੰਘ ਦੀਆਂ ਰਚਨਾਵਾਂ ਨੂੰ ਯੋਗ ਢੰਗ ਨਾਲ ਪ੍ਰਕਾਸ਼ਿਤ ਕਰਨਗੀਆਂ ਜਿਸ ਨਾਲ ਆਉਂਦੀਆਂ ਪੀੜ੍ਹੀਆਂ ਯੋਗ ਲਾਭ ਪ੍ਰਾਪਤ ਕਰ ਸਕਣਗੀਆਂ ।

ਮੈਂ ਪ੍ਰੋ. ਜਸਵੰਤ ਸਿੰਘ 'ਜਫਰ' ਦੇ ਇਸ ਉੱਦਮ ਨੂੰ ਬਹੁਤ ਹੀ ਵੱਡ-ਮੁੱਲਾ ਸਮਝਦਾ ਹਾਂ । ਉਸ ਨੇ ਸਾਡੇ ਇੱਕ ਕਰੀਬ-ਕਰੀਬ ਭੁੱਲੇ ਵਿਸਰੇ ਵਿਦਵਾਨ ਤੇ ਅਚਾਰੀਆ ਦੇ ਕੰਮ ਵੱਲ ਪੰਜਾਬੀ ਕੌਮ ਦਾ ਧਿਆਨ ਖਿੱਚਣ ਦਾ ਭਰਪੂਰ ਯਤਨ ਕੀਤਾ ਹੈ । ਮੇਰੀ ਆਕਾਂਖਿਆ ਹੈ ਕਿ ਇਸ ਪੁਸਤਕ ਦੇ ਰੂਪ ਵਿੱਚ ਪ੍ਰੋ. ਜਸਵੰਤ ਸਿੰਘ ਦਾ ਯੋਗਦਾਨ ਇੱਕ ਨਵਾਂ ਬੀਜ ਸਿੱਧ ਹੋਵੇਗਾ ਅਤੇ ਜਿਹੜਾ ਕੰਮ ਉਸਨੇ ਅਰੰਭਿਆ ਹੈ, ਉਸ ਦਾ ਭਰਪੂਰ ਪ੍ਰਤਿਪਾਦਨ ਅਤੇ ਵਿਸਤਾਰ ਹੋਵੇਗਾ । ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਨੇ ਵੀ ਇਸ ਪੁਸਤਕ ਨੂੰ ਛਾਪ ਕੇ ਆਪਣੀ ਸਥਾਪਨਾ ਦੀ ਸਾਰਥਿਕਤਾ ਸਿੱਧ ਕੀਤੀ ਹੈ । ਮੈਂ ਚਾਹੁੰਦਾ ਹਾਂ ਕਿ ਉਹ ਅਜਿਹੇ ਖੋਜ ਕਾਰਜਾਂ ਦੀ ਹਰ ਤਰ੍ਹਾਂ ਨਾਲ ਸਰਪ੍ਰਸਤੀ ਕਰੇ ਅਤੇ ਆਪਣੀ ਹੈਸੀਅਤ 'ਨਾਗਰੀ ਪ੍ਰਚਾਰਣੀ ਸਭਾ' ਵਰਗੀ ਬਣਾਵੇ।

ਸੰਤ ਸਿੰਘ ਸੇਖੋਂ
ਪਿੰਡ ਤੇ ਡਾਕ: ਦਾਖਾ,
ਜ਼ਿਲਾ ਲੁਧਿਆਣਾ

ਮਿਤੀ : 30 ਜੂਨ, 1987

# ਪੰਡਿਤ ਕਰਤਾਰ ਸਿੰਘ ਜੀ ਦਾਖਾ—ਕੁਝ ਯਾਦਾਂ

ਡਾ. ਹਰਿਭਜਨ ਸਿੰਘ ਦਿਓਲ
ਪ੍ਰਬੰਧਕੀ ਮੈਂਬਰ,
ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ।

ਪੰਡਿਤ ਕਰਤਾਰ ਸਿੰਘ ਜੀ ਦਾਖਾ ਅਜੋਕੇ ਯੁੱਗ ਦੇ ਸ਼੍ਰੋਮਣੀ ਸਾਹਿੱਤਕਾਰ, ਵੇਦਾਂਤ ਦੇ ਖੋਜੀ ਅਤੇ ਪੁਰਾਤਨ ਸੰਸਕ੍ਰਿਤ ਸਾਹਿੱਤ ਦੇ ਮੁਕਟ-ਮਣੀ ਆਖੇ ਜਾ ਸਕਦੇ ਹਨ। ਉਹ ਗੁਰਬਾਣੀ ਅਤੇ ਸਮੁੱਚੇ ਗੁਰਮਤਿ-ਸਾਹਿੱਤ ਦੇ ਗੰਭੀਰ ਵਿਆਖਿਆਕਾਰ ਹੋਣ ਦੇ ਨਾਲ ਹੀ ਵਿਆਕਰਣ ਦੇ ਸਮਰਾਟ ਸਮਝੇ ਜਾਂਦੇ ਸਨ। ਜਾਪਦਾ ਸੀ ਜਿਵੇਂ ਪਾਣਿਨੀ ਦੀ ਰੂਹ ਬੋਲ ਰਹੀ ਹੋਵੇ। ਪਿੰਗਲ ਅਲੰਕਾਰਾਂ ਵਿੱਚ ਨਿਪੁੰਨ, ਉਨ੍ਹਾਂ ਬਾਰੀਕੀਆਂ ਦਾ ਵਿਸ਼ਲੇਸ਼ਣ ਕਰਦੇ ਜੋ ਆਮ ਪਾਠਕ ਦੀ ਸੁਰਤ ਵਿਚ ਹੀ ਨਹੀਂ ਆਉਂਦੀਆਂ ਸਨ। ਪੁਰਾਤਨ ਯੂਨਾਨੀ ਫਿਲਾਸਫਰਾਂ ਵਰਗੀ ਸੰਘਣੀ ਸੋਚ, ਅਤੇ ਭਾਰਤੀ ਰਿਸ਼ੀਆਂ ਵਰਗਾ ਭਰਪੂਰ ਗਿਆਨ, ਉਨ੍ਹਾਂ ਦੀ ਸ਼ਖਸੀਅਤ ਦੇ ਮੂਲ ਗੁਣ ਮੰਨੇ ਜਾ ਸਕਦੇ ਹਨ। ਤਰਕ ਅਤੇ ਨਿਆਇ ਵਿੱਚ ਆਪਣੀ ਵਿਦਿਅਕ ਸੂਰਮਗਤੀ ਦੀ ਧਾਕ ਦੁਆਰਾ ਹਰ ਵਿਦਵਾਨ ਨੂੰ ਧੂ ਸਕਣ ਦੀ ਸ਼ਕਤੀ ਰਖਦੇ ਸਨ। ਸ਼ਾਸਤ੍ਰਾਰਥ ਅਤੇ ਵਾਦ-ਵਿਵਾਦ ਦੇ ਖੇਤਰ ਵਿੱਚ ਦਲੀਲ ਨੂੰ ਭਾਵ-ਪੂਰਤ ਕਰਕੇ ਤਰਿਸ ਨੂੰ ਸਫਲ ਬਣਾ, ਸਫਲ ਰੂਪ ਵਿੱਚ ਵਿਦਵਾਨਾਂ ਦੀ ਪ੍ਰਸ਼ੰਸਾ ਪ੍ਰਾਪਤ ਕਰਦੇ ਸਨ। ਇੱਕ ਵਾਰ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਆਖਿਆ ਸੀ ਕਿ "ਪੰਡਿਤ ਜੀ ਤਾਂ ਧੁਰੋਂ ਹੀ ਪੜ੍ਹੇ ਹੋਏ ਹਨ, ਜਨਮ-ਜਨਮਾਂਤਰਾਂ ਦੀ ਵਿਦਿਆ ਇਕੱਠੀ ਹੋ ਇਨ੍ਹਾਂ ਦੀ ਸ਼ਖਸੀਅਤ ਵਿੱਚੋਂ ਉਮਡ ਰਹੀ ਹੈ।"

ਪੰਡਿਤ ਜੀ ਮੇਰੇ ਪਿਤਾ ਜੀ ਪ੍ਰਿੰਸੀਪਲ ਇਕਬਾਲ ਸਿੰਘ ਜੀ ਦੇ ਨਜ਼ਦੀਕੀ ਮਿੱਤਰ ਅਤੇ ਧਾਰਮਿਕ, ਸਮਾਜੀ ਤੇ ਵਿਦਿਅਕ ਖੇਤਰ ਦੇ ਸਾਥੀ ਸਨ। ਸਾਡੇ ਘਰ ਵਿੱਚ ਕਈ-ਕਈ ਦਿਨ ਠਹਿਰਦੇ ਅਤੇ ਸਾਹਿੱਤ ਵਿੱਚ ਉੱਠ ਰਹੀਆਂ ਗ਼ਲਤੀਆਂ ਦਾ ਖੁੱਲ੍ਹ ਕੇ ਖੰਡਨ ਕਰਦੇ। ਭਾਸ਼ਾ ਦੇ ਲਿਖਣ ਅਤੇ ਉਚਾਰਣ ਵਿੱਚ ਉਹ ਕਿਸੇ ਨੂੰ ਮੁਆਫ਼ ਨਹੀਂ ਸਨ ਕਰਦੇ ਅਤੇ ਹਮੇਸ਼ਾ ਭਾਸ਼ਾ ਦੀ ਸ਼ੁੱਧੀ ਬਾਰੇ ਫਿਕਰਮੰਦ ਰਹਿੰਦੇ ਸਨ। ਸਾਨੂੰ ਸੰਸਕ੍ਰਿਤ ਦੇ ਸਲੋਕ ਗਾ ਕੇ ਸੁਣਾਉਂਦੇ। ਉਨ੍ਹਾਂ ਦੇ ਉਚਾਰਣ ਵਿੱਚ ਬੜੀ ਖਿੱਚ ਸੀ। ਬਾਣਭੱਟ ਦੀ 'ਕਾਦੰਬਰੀ' ਉਨ੍ਹਾਂ ਨੂੰ ਸਾਰੀ ਯਾਦ ਸੀ। ਉਸ ਵਿਚੋਂ ਬਹੁਤ ਕੁਝ ਸੁਣਾ ਕੇ ਸਮਝਾਂਦੇ ਸਨ।

ਪੰਡਿਤ ਜੀ ਜਿੱਥੇ ਕਿਤੇ ਜਾਂਦੇ, ਜੋ ਗੁਟਕਾ ਵੇਖਦੇ ਉਸਨੂੰ ਧਿਆਨ ਨਾਲ ਪੜ੍ਹ ਕੇ ਛਪਾਈ ਦੀਆਂ ਗ਼ਲਤੀਆਂ ਠੀਕ ਕਰਦੇ। ਪ੍ਰਕਾਸ਼ਕਾਂ ਨੂੰ ਬਹੁਤ ਬੁਰਾ-ਭਲਾ ਕਹਿੰਦੇ, ਜੋ

ਕਮਾਈ ਕਰਨ ਲਈ ਗੁਰਬਾਣੀ ਨੂੰ ਬੇਧਿਆਨੇ ਛਾਪੀ ਜਾ ਰਹੇ ਸਨ। ਉਨ੍ਹਾਂ ਦੀ ਬੋਲੀ ਵਿੱਚ ਸੰਸਕ੍ਰਿਤ ਦਾ ਵਿਸ਼ੇਸ਼ ਪ੍ਰਭਾਵ ਦੇਖਿਆ ਜਾ ਸਕਦਾ ਹੈ। ਸਾਡੇ ਸ਼ਾਇਆਂ ਦੇ ਜ਼ੋਰ ਪਾਉਣ ਤੇ ਉਨ੍ਹਾਂ ਜਪੁਜੀ ਸਾਹਿਬ ਦੀ ਸਟੀਕ ਲਿਖੀ, ਜੋ ਆਪਣੀ ਮਿਸਾਲ ਆਪ ਹੈ। ਭਾਵੇਂ ਸਰਲਤਾ ਪੱਖੋਂ ਕਾਫ਼ੀ ਔਖੀ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ' ਉਨ੍ਹਾਂ ਦੀ ਵਿਸ਼ੇਸ਼ ਪੁਸਤਕ ਹੈ, ਜਿਸ ਰਾਹੀਂ ਗੁਰਬਾਣੀ ਦੇ ਸ਼ਬਦ-ਅਰਥਾਂ ਨੂੰ ਬਹੁਤ ਹੀ ਡੂੰਘਾਈ ਵਿੱਚ ਜਾ ਕੇ ਸਮਝਾਇਆ ਗਿਆ ਹੈ।

ਪੰਡਿਤ ਜੀ ਆਮ ਬੋਲ-ਚਾਲ ਵਿੱਚ ਅਤੇ ਵਿਦਵਾਨਾਂ ਦੀਆਂ ਮਹਿਫ਼ਲਾਂ ਵਿੱਚ ਬੜੀ ਹੀ ਦ੍ਰਿੜਤਾ ਤੇ ਗੰਭੀਰਤਾ ਦੀ ਵਰਤੋਂ ਕਰਦੇ ਸਨ। ਬੜੇ ਹੀ ਖਾੜਕੂ ਅੰਦਾਜ਼ ਵਿੱਚ ਆਪਣੀ ਦਲੀਲ ਪੇਸ਼ ਕਰਦੇ ਸਨ। ਕਈ ਵਾਰ ਤਾਂ ਦੂਜੇ ਸਾਥੀਆਂ ਨੂੰ ਪੰਜ ਮਿੰਟ ਵਿੱਚ ਨਿਰ ਉੱਤਰ ਕਰ ਦਿੰਦੇ ਸਨ। ਗੁਰਦਵਾਰਾ ਸਾਹਿਬ ਵਿੱਚ ਜੇ ਕਥਾ ਕਰਨ ਵਾਲ਼ਾ ਭਾਈ ਆਪਣੀ ਹੀ ਮੱਤ ਦਸਦਾ ਜਾਂ ਗੁਰਮਤਿ ਬਾਰੇ ਇਨ੍ਹਾਂ ਨੂੰ ਠੀਕ ਨਾ ਲਗਦਾ, ਉਸਨੂੰ ਭਰੇ ਦੀਵਾਨ ਵਿੱਚ ਹੀ ਟੋਕਦੇ ਅਤੇ ਦਰੁਸਤ ਕਰਦੇ ਸਨ। ਉਹ ਗੁਰਬਾਣੀ ਦੇ ਉਚਾਰਣ ਅਤੇ ਲਿਖਣ ਵਿੱਚ ਸੌ ਫ਼ੀ ਸਦੀ ਸ਼ੁੱਧੀ ਦੇ ਮੁਦਈ ਸਨ। ਪੁਰਾਤਨ ਸਿੰਘ-ਸਭੀਆਂ ਵਾਂਗ ਪੂਰਨ ਨਿੱਤਨੇਮੀ, ਸਾਦਾ ਪੁਸ਼ਾਕ ਤੇ ਸਾਦਾ ਖ਼ੁਰਾਕ ਰਖਦੇ ਅਤੇ ਬਹੁਤਾ ਸਫ਼ਰ ਪੈਦਲ ਚੱਲ ਕੇ ਹੀ ਕਰਦੇ ਸਨ।

ਜਦੋਂ ਮੇਰੇ ਪਿਤਾ ਜੀ ਨੇ ਗੁਰੂਸਰ ਸੁਧਾਰ ਵਿੱਚ 1946 ਵਿੱਚ ਕਾਲਜ ਆਰੰਭ ਕੀਤਾ, ਤਾਂ ਪੰਡਿਤ ਜੀ ਉਨ੍ਹਾਂ ਦੇ ਨਾਲ਼ ਸਨ। ਇਨ੍ਹਾਂ ਨੂੰ ਪੰਜਾਬੀ ਦੇ ਪ੍ਰੋਫ਼ੈਸਰ ਲਗਾ ਦਿੱਤਾ ਗਿਆ। ਯੂਨੀਵਰਸਿਟੀ ਨੇ ਇਤਰਾਜ਼ ਕੀਤਾ ਕਿ ਇਨ੍ਹਾਂ ਪਾਸ ਰਸਮੀ ਡਿਗਰੀ ਨਹੀਂ। ਪਿਤਾ ਜੀ ਨੇ ਕਾਫ਼ੀ ਲਿਖਾ-ਪੜ੍ਹੀ ਕੀਤੀ ਅਤੇ ਪੰਡਿਤ ਜੀ ਨੂੰ ਵਾਈਸ ਚਾਂਸਲਰ ਪਾਸ ਲੈ ਕੇ ਗਏ ਕਿ ਇਹ ਤਾਂ 'ਪ੍ਰੋਫ਼ੈਸਰਾਂ ਦੇ ਪ੍ਰੋਫ਼ੈਸਰ ਹਨ'। ਯੂਨੀਵਰਸਿਟੀ ਚੁੱਪ ਕਰ ਗਈ ਅਤੇ ਵਾਈਸ-ਚਾਂਸਲਰ ਨੇ ਆਖਿਆ ਕਿ ਇਨ੍ਹਾਂ ਨੂੰ ਕਿਵੇਂ ਨਾ ਕਿਵੇਂ ਕਾਲਜ ਨਾਲ਼ ਜੋੜੀ ਰੱਖੋ। ਕਾਲਜ ਵਿੱਚ ਇਨ੍ਹਾਂ ਦੇ ਸਨਾਤਨੀ ਸਾਹਿੱਤ ਦੀ ਸਮਝ ਘੱਟ ਲੋਕਾਂ ਨੂੰ ਪੈਂਦੀ ਸੀ, ਤਾਂ ਆਪ ਇੱਕ ਦਿਨ ਬਿਨਾ ਦੱਸੇ ਹੀ ਅਲੋਪ ਹੋ ਗਏ ਤਾਂ ਕਈ ਮਹੀਨਿਆਂ ਪਿੱਛੋਂ ਮੁੜੇ ਅਤੇ ਫਿਰ ਪੜ੍ਹਾਈ ਬੰਦ ਕਰ ਦਿੱਤੀ।

ਪੰਡਿਤ ਜੀ ਬਹੁਤ ਸੁਤੰਤਰ ਸ਼ਖ਼ਸੀਅਤ ਦੇ ਮਾਲਕ ਸਨ। ਬਹੁਤ ਹੀ ਨਾਜ਼ਕ-ਤਬ੍ਹਾ ਹੋਣ ਕਾਰਨ ਨੌਕਰੀ ਬੜੇ ਹੀ ਆਜ਼ਾਦ ਹੋਕੇ ਕੀਤੀ ਤੇ ਆਪਣੇ ਵਿਚਾਰਾਂ ਅਤੇ ਵਿਦਿਅਕ ਵਿਆਖਿਆ ਨਾਲ਼ ਕਦੀ ਸਮਝੌਤਾ ਨਹੀਂ ਕੀਤਾ। ਪੈਪਸੂ ਬਨਣ ਉਪਰੰਤ ਇਨ੍ਹਾਂ ਨੂੰ ਮਹਿਕਮਾ ਪੰਜਾਬੀ ਵਿੱਚ ਸ. ਗਿਆਨ ਸਿੰਘ ਰਾੜੇਵਾਲ਼ਾ ਰਾਹੀਂ ਪਿਤਾ ਜੀ ਨੇ ਸੁਧਾਰੋਂ ਭੇਜਿਆ। ਉੱਥੇ ਕੁੱਝ ਸਮਾਂ ਰਹੇ ਤੇ ਫਿਰ ਛੱਡ ਕੇ ਆ ਗਏ। ਜਦੋਂ ਪੁੱਛਿਆ ਕਿ ਤੁਸੀਂ ਨੌਕਰੀ ਛੱਡ ਆਏ ਤਾਂ ਆਖਣ ਲੱਗੇ ਕਿ "ਸਾਰਾ ਕੁੱਝ ਗ਼ਲਤ ਲਿਖ ਕੇ ਸਾਹਿੱਤ ਦਾ ਸੱਤਿਆਨਾਸ ਮਾਰਿਆ ਜਾ ਰਿਹਾ ਹੈ। ਮੈਂ ਇਸ ਕਲੰਕ ਨੂੰ ਆਪਣੇ ਸਿਰ ਨਹੀਂ ਲੈਣਾ'। ਸੁਧਾਰ ਸਕੂਲ ਦੇ ਹੋਸਟਲ ਦੇ ਇੱਕ ਕਮਰੇ ਵਿੱਚ ਆ ਗਏ ਬਿਨਾ ਕੁੱਝ ਲੈਣ ਦੇ ਕੰਮ ਆਰੰਭ ਕਰ ਦਿੱਤਾ।

ਪੰਡਿਤ ਜੀ ਸੁਭਾਅ ਦੇ ਕੁੱਝ ਤੇਜ਼ ਹੀ ਸਨ । ਬਹੁਤ ਛੇਤੀ ਗਰਮ-ਨਰਮ ਹੋ ਜਾਂਦੇ ਸਨ । ਉਨ੍ਹਾਂ ਦੀ ਸਾਥੀਆਂ ਵਿਚੋਂ ਗਿਆਨੀ ਨਾਹਰ ਸਿੰਘ ਗੁੱਜਰਵਾਲ, ਗਿਆਨੀ ਹਰਬੰਸ ਸਿੰਘ ਚਮਿੰਡੇ ਅਤੇ ਭਗਤ ਅਮਰ ਸਿੰਘ ਕੂੜਕਾ ਵਿਸ਼ੇਸ਼ ਸੱਜਣ ਸਨ, ਜਿਨ੍ਹਾਂ ਨਾਲ ਉਹ ਬਹੁਤ ਪ੍ਰਸੰਨ ਰਹਿੰਦੇ ਸਨ । ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਅਤੇ ਮੇਰੇ ਪਿਤਾ ਜੀ ਹਮੇਸ਼ਾ ਉਨ੍ਹਾਂ ਦੀ ਵਿਦਿਅਕ ਯੋਗਤਾ ਨੂੰ ਕਿਤਾਬੀ ਰੂਪ ਦਿਵਾਉਣ ਦੇ ਯਤਨ ਕਰਦੇ ਰਹਿੰਦੇ ਸਨ ।

ਪੰਡਿਤ ਜੀ ਨੇ ਵੇਦਾਂਤ ਦੇ ਖੇਤਰ ਵਿੱਚ ਕਈ ਵਿਦਵਾਨ ਪੰਡਿਤਾਂ ਨਾਲ ਵਾਦ-ਵਿਵਾਦ ਕੀਤੇ ਤੇ ਜਿੱਤ ਪ੍ਰਾਪਤ ਕੀਤੀ । ਕੁੰਭ ਦੇ ਮੇਲੇ ਤੇ ਵੀ ਜਾ ਕੇ ਬਹਿਸਾਂ ਵਿੱਚ ਹਿੱਸਾ ਲਿਆ। ਸਿੰਘ ਸਭਾ ਲਹਿਰ ਸਮੇਂ ਵਿਰੋਧੀਆਂ ਨਾਲ ਵਿਦਵਤਾ ਭਰਪੂਰ ਸ਼ਾਸਤ੍ਰਾਰਥ ਕਰਦੇ ਰਹੇ ਤੇ ਜਿੱਤਾਂ ਪ੍ਰਾਪਤ ਕਰਦੇ ਰਹੇ । ਇਸ ਕਰਕੇ ਭਾਈ ਵੀਰ ਸਿੰਘ, ਗਿਆਨੀ ਸ਼ੇਰ ਸਿੰਘ, ਤੇ ਮਾਸਟਰ ਤਾਰਾ ਸਿੰਘ ਜੀ ਆਦਿਕ ਇਨ੍ਹਾਂ ਦਾ ਬੇਹੱਦ ਸਤਿਕਾਰ ਕਰਦੇ ਸਨ ।

ਪੰਡਿਤ ਜੀ ਇੱਕ ਚਲਦਾ-ਫਿਰਦਾ ਐਨਸਾਈਕਲੋਪੀਡੀਆ ਸਨ । ਹਰ ਵਿਸ਼ੇ ਤੇ ਪੂਰਾ ਲੈਕਚਰ ਦੇ ਸਕਦੇ ਸਨ । ਇੱਕ ਵਾਰ ਇੱਕ ਅਖ਼ਬਾਰ ਵਾਲੇ ਨੇ ਇਨ੍ਹਾਂ ਦਾ ਨਿੱਕਾ ਲੇਖ ਪ੍ਰਕਾਸ਼ਤ ਕਰ ਦਿੱਤਾ ਜਿਸ ਵਿੱਚ 'ਪੰਡਿਤ' ਸ਼ਬਦ ਵਿੱਚ ਸਿਹਾਰੀ ਨਾ ਲਗਾਈ ਅਤੇ 'ਪੰਡਤ' ਹੀ ਲਿਖ ਦਿੱਤਾ । ਇਨ੍ਹਾਂ ਲਈ ਇਹ ਗਲਤੀ ਬਹੁਤ ਅਸਹਿ ਸੀ । ਉਨ੍ਹਾਂ ਨੇ ਅਖ਼ਬਾਰ ਦੇ ਦਫ਼ਤਰ ਵਿੱਚ ਜਾ ਕੇ ਹੰਗਾਮਾ ਕੀਤਾ ਤੇ ਜਿੰਨੇ ਪਰਚੇ ਮਿਲੇ ਸਭ ਪਾੜ ਸੁੱਟੇ । ਉਹ ਆਪ ਵਿਦਿਅਕ ਪਵਿੱਤਰਤਾ ਦੇ ਪੂਰਨ ਮੁਦੱਈ ਸਨ । ਇਸੇ ਤਰ੍ਹਾਂ ਕਿਸੇ ਵਿਚਾਰ ਗੋਸ਼ਟੀ ਵਿਚ ਕਿਸੇ ਵਿਅਕਤੀ ਨੇ ਆਖ ਦਿੱਤਾ ਕਿ ਗੁਰਮੁਖੀ ਲਿਪੀ ਸੰਪੂਰਨ ਨਹੀਂ, ਇਸ ਵਿੱਚ ਕਈ ਘਾਟ ਹਨ । ਪੰਡਿਤ ਜੀ ਨੇ ਪੂਰੀਆਂ ਦਲੀਲਾਂ ਤੇ ਤੱਥਾਂ ਉਪਰ ਆਪਣਾ ਭਾਸ਼ਣ ਆਰੰਭਿਆ ਅਤੇ ਵਿਦਵਾਨਾਂ ਨੂੰ ਚਕ੍ਰਿੱਤ ਕਰਨ ਵਾਲੀਆਂ ਗੱਲਾਂ ਉਭਾਰੀਆਂ । ਉਨ੍ਹਾਂ ਨੇ ਗੁਰਮੁਖੀ ਲਿਪੀ ਦੀ ਸੰਪੂਰਨਤਾ ਅਤੇ ਭਾਸ਼ਾਈ ਪਰਪੱਕਤਾ ਦੀ ਗੱਲ ਤਰਕ ਅਤੇ ਵਿਗਿਆਨ ਦੀ ਕਸਵਟੀ ਉੱਤੇ ਪਰਖਕੇ ਸਿੱਧ ਕੀਤਾ ਕਿ ਗੁਰਮੁਖੀ ਲਿਪੀ ਸਾਰੀਆਂ ਭਾਰਤੀ ਲਿਖੀਆਂ ਵਿੱਚੋਂ ਹਰ ਤਰ੍ਹਾਂ ਸੰਪੂਰਨ ਹੀ ਨਹੀਂ ਸਗੋਂ ਸ੍ਰੇਸ਼ਟ ਹੈ । ਇਸ ਵਿਚ ਉਨ੍ਹਾਂ 'ਙ' ਵਿਅੰਜਨ ਦੀ ਬਹੁਤ ਰੌਚਿਕ ਸੰਘਣੀ ਤੇ ਤਿੱਖੀ ਵਿਆਖਿਆ ਕਰ ਕੇ ਸਭ ਨੂੰ ਹੈਰਾਨ ਕਰ ਦਿੱਤਾ ।

ਪੰਡਿਤ ਜੀ ਦਾ ਵਿਚਾਰ ਸੀ ਕਿ ਸੰਸਕ੍ਰਿਤ ਉਸ ਸਮੇਂ ਦੀ ਪੰਜਾਬੀ ਭਾਸ਼ਾ, ਹੀ ਸੀ । ਸਗੋਂ ਉਹ ਆਖਿਆ ਕਰਦੇ ਸਨ ਕਿ ਰਿੱਗ ਵੇਦ ਵਿਚਲੇ ਅੱਧੇ ਤੋਂ ਬਹੁਤੇ ਸ਼ਬਦ ਅੱਜ ਦੇ ਪੰਜਾਬ ਵਿੱਚ ਬੋਲੇ ਜਾਂਦੇ ਹਨ । ਉਨ੍ਹਾਂ 'ਗੁਰਮੁਖੀ ਤੇ ਹਿੰਦੀ ਦਾ ਟਾਕਰਾ' ਨਾਮ ਦੀ ਪੁਸਤਕ ਵਿੱਚ ਇਸ ਵਿਸ਼ੇ ਨੂੰ ਪੂਰੀ ਦਲੀਲ ਅਤੇ ਵਿਗਿਆਨਕ ਢੰਗ ਨਾਲ ਪੇਸ਼ ਕੀਤਾ । ਅੱਜ-ਤਕ ਇਸ ਵਿਸ਼ੇ ਤੇ ਅਜਿਹੀ ਕੋਈ ਹੋਰ ਦੂਜੀ ਪੁਸਤਕ ਵੇਖਣ ਵਿੱਚ ਨਹੀਂ ਆਈ । ਜਾਤਾਂ, ਗੋਤਾਂ, ਪਿੰਡਾਂ, ਥੇਹਾਂ, ਧਰਮਾਂ ਤੇ ਸੰਪਰਦਾਵਾਂ ਬਾਰੇ ਪੁਰਾਤਨ ਧਰਮਾਂ, ਕਤੇਬਾਂ ਬਾਰੇ ਉਨ੍ਹਾਂ ਦੇ ਗਿਆਨ ਦੀ ਵਿਸ਼ਾਲਤਾ ਦੀ ਕੋਈ ਹੱਦ ਨਹੀਂ ਸੀ । ਘੰਟਿਆਂ ਤੱਕ ਉਹ ਇਨ੍ਹਾਂ ਵਿਸ਼ਿਆਂ ਤੇ ਬੋਲਦੇ ਅਤੇ ਖਰੜਿਆਂ ਅਤੇ ਪੁਸਤਕਾਂ ਦੇ ਪੂਰੇ ਹਵਾਲੇ (Reference) ਦਿੰਦੇ । ਸਾਹਿੱਤ ਦੇ

ਇਤਿਹਾਸ ਦਾ ਵਰਨਣ ਉਨ੍ਹਾਂ ਦੇ ਆਪਣੇ ਹੀ ਅੰਦਾਜ਼ ਦਾ ਸੀ, ਜਿਸ ਤੋਂ ਕਈ ਸਮਕਾਲੀ ਅਖ਼ਬਾਰਾਂ ਉੱਠਦੇ ਸਨ।

ਇਹ ਬਹੁਤ ਹੀ ਦੁੱਖ ਦੀ ਗੱਲ ਹੈ ਕਿ ਪੰਜਾਬੀ ਦਾ ਇਹ ਵਿਦਵਾਨ, ਸਾਹਿਤ ਦਾ ਆਚਾਰੀਆ ਅਤੇ ਗੁਰਮਤਿ ਦਾ ਸੁੱਧ ਪ੍ਰਚਾਰਕ ਅਣਗੌਲਿਆ ਹੀ ਤੁਰ ਗਿਆ। ਨਾ ਕਿਸੇ ਸਰਕਾਰ ਨੇ, ਨਾ ਹੀ ਕਿਸੇ ਸਰਦਾਰ ਸਾਹਿਬ ਨੇ ਅਤੇ ਨਾ ਹੀ ਕਿਸੇ ਸੰਸਥਾ ਨੇ, ਨਾ ਹੀ ਸ਼੍ਰੋਮਣੀ ਕਮੇਟੀ ਨੇ ਇਸ ਬਾਰੇ ਕਦੇ ਕੁਝ ਕੀਤਾ। "ਪੰਜਾ ਸਾਹਿਬ" ਅਤੇ 'ਗੁਰੂ ਕਾਸ਼ੀ ਪੱਤਰ' ਨਜ਼ਰ ਹੀ ਨਹੀਂ ਆਉਂਦੇ। ਇਨ੍ਹਾਂ ਦੀ ਨਾ ਕੋਈ ਯਾਦਗਾਰ ਹੈ ਅਤੇ ਨਾ ਹੀ ਇਨ੍ਹਾਂ ਦਾ ਗਿਆਨ ਸਾਂਭਿਆ ਗਿਆ ਹੈ। ਜੋ ਉਨ੍ਹਾਂ ਪਾਸ ਸੀ, ਨਾਲ ਹੀ ਲੈ ਗਏ ਹਨ। ਪਿੱਛੇ ਥੋੜ੍ਹਾ ਬਹੁਤ ਹੈ, ਪਰ ਜੋ ਵੀ ਹੈ ਉਸਨੂੰ ਸੰਭਾਲਣ ਦਾ ਯਤਨ ਹੋਣਾ ਚਾਹੀਦਾ ਹੈ।

ਹਥਲੀ ਪੁਸਤਕ "ਸਾਹਿੱਤ-ਆਚਾਰੀਆ, ਪੰਡਿਤ ਕਰਤਾਰ ਸਿੰਘ [ ਦਾਖਾ ਰਾਹੀਂ ਪੰਡਿਤ ਜੀ ਦੀ ਯਾਦ ਮੁੜ ਤਾਜ਼ਾ ਹੋਈ ਹੈ। ਕੀ ਕੋਈ ਆਗੂ, ਸਾਹਿੱਤ-ਪ੍ਰੇਮੀ ਜਾਂ ਸੰਸਥਾ ਇਨ੍ਹਾਂ ਭੁੱਲੇ-ਵਿੱਸਰੇ ਭਾਸ਼ਾਈ ਯੋਧਿਆਂ ਤੇ ਧਰਮ ਮੁਜਾਹਦਾਂ ਨੂੰ ਯਾਦ ਕਰੇਗੀ ਅਤੇ ਸਾਡੀਆਂ ਨਸਲਾਂ ਨੂੰ ਆਪਣੇ ਵਿਰਸੇ ਦੇ ਕੀਮਤੀ ਖ਼ਜ਼ਾਨੇ ਦਾ ਅਹਿਸਾਸ ਕਰਾਏਗੀ ? ਜੇ ਅਜਿਹਾ ਕੁੱਝ ਹੋ ਸਕੇ ਤਾਂ ਸਾਡੇ ਅਹੁਭਾਗ।

ਪੰਡਿਤ ਜੀ ਸਾਡੇ ਵਿੱਚ ਨਹੀਂ ਰਹੇ। ਪਰੰਤੂ ਉਨ੍ਹਾਂ ਦੀਆਂ ਕੁਝ ਰਚਨਾਵਾਂ ਹਨ, ਜਿਨ੍ਹਾਂ ਨੂੰ ਇਕੱਠੀਆਂ ਕਰਕੇ ਪ੍ਰਕਾਸ਼ਿਤ ਕਰਨਾ ਚਾਹੀਦਾ ਹੈ। ਇਸ ਪੁਸਤਕ ਰਾਹੀਂ ਜੋ ਯਤਨ ਕੀਤਾ ਗਿਆ ਹੈ, ਉਹ ਬੇਹੱਦ ਸਲਾਹੁਣ ਯੋਗ ਹੈ, ਜਿਸ ਦੇ ਕਰਤਾ ਪ੍ਰੋ. ਜਸਵੰਤ ਸਿੰਘ 'ਸਪਰਾ' ਦਾ ਬਹੁਤ ਬਹੁਤ ਧੰਨਵਾਦ ਹੈ। ਜਿਨ੍ਹਾਂ ਕੌਮ ਦੀ ਰੁਚੀ ਉਸਾਰੂ, ਸਾਹਿਤੱਕ ਤੇ ਵਿਦਿਅਕ ਪਾਸੇ ਵੱਲ ਉਭਾਰੀ ਹੈ। ਇਸ ਮਹਾਨ ਕਾਰਜ ਉੱਤੇ ਮੈਂ ਲੇਖਕ ਨੂੰ ਵਧਾਈ ਦਿੰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਉਹ ਸਾਡੇ ਪੁਰਾਤਨ ਭੁੱਲੇ-ਵਿੱਸਰੇ ਵਿਦਵਾਨਾਂ ਵੱਲ ਰੁਚਿਤ ਰਹੇ ਅਤੇ ਸਾਨੂੰ ਸਾਡੇ ਵਿਰਸੇ ਨਾਲ ਜੋੜਨ ਦਾ ਜਤਨ ਜਾਰੀ ਰੱਖੇ। ਡਾ. ਆਤਮ ਹਮਰਾਹੀ ਇਸ ਖੇਤਰ ਵਿੱਚ ਬਹੁਤ ਹੀ ਪ੍ਰਸੰਸਾ-ਜਨਕ ਕੰਮ ਕਰ ਰਹੇ ਹਨ। ਉਨ੍ਹਾਂ ਮਾਲਵੇ ਦਾ ਕਵੀਸ਼ਰੀ ਵਿਰਸਾ ਸਾਂਭਿਆ ਤੇ ਉਸ ਨੂੰ ਸ਼ਿੰਗਾਰ ਕੇ ਪੇਸ਼ ਕੀਤਾ ਹੈ।

ਅੰਤ ਵਿੱਚ ਪੰਡਿਤ ਜੀ ਸੰਬੰਧੀ ਇਸ ਪੁਸਤਕ ਦਾ ਮੈਂ ਹਾਰਦਿਕ ਸੁਆਗਤ ਕਰਦਾ ਹਾਂ।

ਪਟਿਆਲਾ 3.5.87 ਡਾ. ਹਰਭਜਨ ਸਿੰਘ ਦਿਓਲ

# ਗੁਰੂ-ਕਾਸ਼ੀ ਸੰਕਲਪ ਦਾ ਪ੍ਰਵਰਤਕ

ਡਾ. ਆਤਮ ਹਮਰਾਹੀ

ਚਮਕੌਰ ਦੀ ਗੜ੍ਹੀ ਤੋਂ ਤਾੜੀ ਮਾਰਕੇ ਨਿਕਲੇ ਗੁਰੂ ਗੋਬਿੰਦ ਸਿੰਘ ਜੀ ਨੇ ਮਾਛੀਵਾੜੇ ਦੇ ਇਲਾਕੇ ਵਿੱਚੋਂ ਇਕ ਫ਼ਾਰਸੀ ਕਾਵਿ-ਪੱਤਰ 'ਫ਼ਤਹਿ-ਨਾਮਾ' ਲਿਖਕੇ ਭਾਈ ਧਰਮ ਸਿੰਘ ਹੁਰਾਂ ਹੱਥ ਔਰੰਗਜ਼ੇਬ ਨੂੰ ਭੇਜਿਆ, ਜਿਸ ਦਾ ਉੱਤਰ ਮਾਲਵੇ ਵਿੱਚ ਲੈ ਪੁੱਜਣ ਦਾ ਹੁਕਮ ਦਿੱਤਾ। ਸ. ਅਮਰ ਸਿੰਘ ਨੇ ਇਸ ਫ਼ਤਹਿਨਾਮੇ' ਦੇ ਪੰਡਿਤ ਜਗਨ ਨਾਥ ਨੂੰ ਲੱਭੇ ਸਾਰੇ ਤੇਈ ਸ਼ਿਅਰ 'ਸ਼ੇਰੇ-ਪੰਜਾਬ' ਵਿੱਚ ਛਾਪੇ ਸਨ। ਇਸ ਦਾ ਉੱਤਰ ਦੀਨਾ ਸਾਹਿਬ ਵਿਖੇ ਪੁੱਜਾ, ਜਿਸ ਦੇ ਉੱਤਰ ਵਿੱਚ ਮੁੜ 'ਜ਼ਫ਼ਰਨਾਮਾ' ਭੇਜਿਆ ਗਿਆ। ਇਸ ਦਾ ਉੱਤਰ, ਦੱਖਣੀ ਮਾਲਵੇ ਵਿੱਚ ਉਡੀਕਵਾਨ ਦਸ਼ਮੇਸ਼ ਜੀ ਨੂੰ ਤਲਵੰਡੀ ਸਾਬੋ ਵਿਖੇ ਮਿਲਿਆ. ਜਿੱਥੇ ਉਹਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦਮਦਮੀ ਬੀੜ ਆਪਣੀ ਦੈਵੀ ਯਾਦ-ਸ਼ਕਤੀ ਦੇ ਆਸਰੇ ਭਾਈ ਮਨੀ ਸਿੰਘ ਨੂੰ ਆਪਣੇ ਮੁਖਾਰਬਿੰਦ ਤੋਂ ਲਿਖਾਈ ਸੀ। ਇਸੇ ਪਾਵਨ-ਸਥਾਨ ਤਲਵੰਡੀ ਸਾਬੋ (ਸ਼ਹਾਬੋ) ਨੂੰ 'ਸਿੱਖਾਂ ਦੀ 'ਗੁਰੂ ਕਾਸ਼ੀ' ਹੋਣ ਦਾ ਵਰਦਾਨ ਬਖਸ਼ਿਆ ਤੇ ਜੁ ਪਿਛਲੇਰੇ ਇਤਿਹਾਸ ਵਿੱਚ ਸਿੱਖਾਂ ਦਾ ਪੰਜਵਾਂ ਪਵਿੱਤਰ 'ਤਖ਼ਤ' ਬਣਿਆ।

ਏਥੇ ਹੀ ਦਮਦਮੀ ਟਕਸਾਲ ਸਥਾਪਤ ਹੋਈ। ਜੱਥੇਦਾਰ ਬਾਬਾ ਦੀਪ ਸਿੰਘ ਨੇ ਸਿੱਖੀ ਦੀ ਅਮੋੜ ਸ਼ਹਾਦਤ ਨੂੰ ਬਲਵਾਨ ਕਰਕੇ ਸਿੱਖ-ਸੂਰਮਗਤੀ ਦਾ ਇੱਕ ਲਹੂ-ਭਿੱਜਾ ਪਰ ਸੁਨਹਿਰੀ ਪੰਨਾ ਸਿਰਜਿਆ। ਏਥੇ ਸੰਕਲਪੇ ਗਏ 'ਗੁਰੂ-ਕਾਸ਼ੀ' ਸੰਕਲਪ ਨੂੰ ਗਿਆਨ ਅਤੇ ਸਿੱਖ ਆਕਾਦਮਿਕਤਾ ਦੀ ਪੁੱਠ ਗੁਰਮਤਿ ਦੇ ਸਾਹਿੱਤਕ ਮੁਜਾਹਦ, ਵੇਦਾਚਾਰੀਆ. ਸਾਹਿੱਤ ਆਚਾਰੀਆ, ਉੱਘੇ ਸ਼ਾਸਤ੍ਰਾਰਥੀ 'ਭੇੜੂ ਪੰਡਿਤ' ਪੰਡਿਤ ਕਰਤਾਰ ਸਿੰਘ ਦਾਖਾ ਨੇ ਚਾੜ੍ਹੀ।

ਧਰਮ-ਪਰਕੀ ਮਨੌਤ ਹੈ ਕਿ ਸੰਸਾਰ ਦੇ ਸਰਬ-ਪੱਖੀ ਸੰਚਾਲਨ ਲਈ ਵਿਭਿੰਨ ਯੋਗਤਾਵਾਂ ਨਾਲ ਸੰਪੰਨ ਕਰਕੇ ਵਾਹਿਗੁਰੂ ਸਮੇਂ-ਸਮੇਂ ਕੁਝ ਵਿਅਕਤੀਆਂ ਨੂੰ ਫ਼ਕੀਰੀ ਜਾਮੇ ਵਿੱਚ, ਅਮੋੜ ਲਗਨ ਦੇ ਅਣਿਆਲੇ ਤੀਰ ਬਖਸ਼ ਕੇ ਸੰਸਾਰ ਵਿੱਚ, ਭੇਜਦਾ ਹੈ। ਬੰਦਾ ਸਿੰਘ ਬਹਾਦਰ ਨਾਂਦੇੜ ਤੋਂ ਤੁਰਿਆ ਅਜਿਹਾ ਹੀ ਇੱਕ ਤੀਰ ਸੀ, ਜਿਸ ਨੇ ਸਰਹਿੰਦੀ ਪੰਜਾਬ ਦੇ ਮੁਗਲ-ਕਹਿਰ ਨੂੰ ਬੇਨ-ਖਦੇੜ ਸੁੱਟਿਆ। ਸਾਹਿੱਤ ਦਾ ਇੱਕ ਅਣਿਆਲਾ ਤੀਰ ਭਾਈ ਮਨੀ ਸਿੰਘ ਸੀ, ਜੋ ਬੰਦ-ਬੰਦ ਕਟੀਚ ਸ਼ਹੀਦ ਹੋਇਆ। ਨਿਆਇ ਦਾ ਇੱਕੋ ਤੀਰ ਪੰਡਿਤ ਕਰਤਾਰ ਸਿੰਘ ਦਾਖਾ ਸੀ, ਜੋ ਭਾਈ ਦਿੱਤ ਸਿੰਘ ਦੀ ਸਿੱਖੀ-ਪ੍ਰਕਾਸ਼ ਦੀ ਮਿਸ਼ਾਲ ਨੂੰ ਚਿਰਾਗਾਂ ਰੱਖ ਕੇ ਆਪਣੇ ਭਾਸ਼ਾਈ ਤੇ ਤਰਕਸ਼ੀਲਤਾ ਦੇ ਜਲਾਲ ਨਾਲ ਪੰਜਾਬ ਦੇ ਸੰਪਰ-ਦਾਇਕਪੁੰਦ ਦੇ ਅਖਾੜੇ ਵਿਚ ਦਸਮੇਸ਼ ਪਿਤਾ ਦੇ ਅਣਿਆਲੇ ਤੀਰ ਵਾਂਗ ਆ ਧਮਕਿਆ

ਅਤੇ ਉਸ ਸਿੱਖ-ਫ਼ਲਸਫ਼ੇ ਦੇ ਹਰੇਕ ਦੋਖੀ ਦਾ ਸੀਨਾ-ਠਾਕ ਕਰ ਸੁਟਿਆ ।

ਪੰਡਿਤ ਕਰਤਾਰ ਸਿੰਘ ਦਾਖਾ ਸ਼ਾਸਤ੍ਰਰਥੀ ਸਿੱਖ ਮੁਜਾਦਗੀ ਦਾ ਸਰਬ-ਸੰਪੰਨ ਸਰੂਪ ਸੀ । ਅਜੇਤ, ਦ੍ਰਿੜ੍ਹ, ਉੱਚ-ਆਦਰਸ਼-ਭਾਵੀ, ਵਿਦਵਾਨ, ਵਿਵੇਚਕ, ਨਿਸ਼ਕਾਮ ਫ਼ਕੀਰ, ਦੂਲਾ, ਅੱਖੜ, ਬੇ-ਲਿਹਾਜ਼, ਗੁਰ-ਪ੍ਰਭੂ ਦੀ ਬਖਸ਼ਿਸ਼ ਦਾ ਨਿਵਾਜਿਆ ਇੱਕ ਬਖਤਾਵਰ ਜੱਟ, ਸ਼ਾਹੂਕਾਰ ਦਾ ਫ਼ਕੀਰ ਪੁੱਤਰ । ਅਜਿਹੀ ਫ਼ਕੀਰੀ ਵਾਹਿਗੁਰੂ ਟਾਵੇਂ-ਟਾਵੇਂ ਵਿਅਕਤੀਆਂ ਨੂੰ ਹੀ ਪ੍ਰਦਾਨ ਕਰਦਾ ਹੈ । ਉਹ ਵਿਦਵਤਾ ਤੇ ਅੱਖੜਤਾ ਦਾ ਸਮਨਵਯ ਸੀ ਅਤੇ ਪੰਡਿਤਾਈ ਤੇ ਜੱਟਵਾਹੀ ਦਾ ਅਜਬ ਸੰਗਮ । ਉਹ 'ਗੁਰੂ-ਗੋਬਿੰਦ ਪ੍ਰਤਿਭਾ' ਦੀ ਅਕਾਦਮਿਕਤਾ ਦਾ ਮਹਾ-ਅਚਾਰੀਆ ਸੀ । ਸਿੱਖ-ਫ਼ਲਸਫ਼ੇ ਦਾ ਸੱਚਾਈ ਨੂੰ ਨਿਆਇ-ਸ਼ੀਲਤਾ ਰਾਹੀਂ ਸਥਾਪਤ ਕਰਨ ਦੀਆਂ ਤਮਾਮ ਯੁਕਤੀਆਂ ਦਾ ਉਹ ਸਮਰੱਥ ਸਰਵੱਗਯ ਗਿਆਤਾ ਸੀ । ਉਹ ਤ੍ਰੈਕਾਲੀ ਸਿੱਖ ਫ਼ਲਸਫ਼ੇ ਦੀ ਸਥਾਪਨਾ ਵਿੱਚ ਜੁੱਟਿਆ ਹੋਇਆ ਅਜਿੱਤ ਤੇ ਸਿਦਕੀ ਵਿਦਵਾਨ ਸੀ । ਦ੍ਰਿੜ੍ਹਤਾ ਅਤੇ ਤਰਕ ਉਸਦੇ ਸ਼ਾਸਤ੍ਰਰਥ ਦਾ ਮੀਰੀ ਗੁਣ ਸੀ । ਸਾਡੀ ਜਾਚੇ ਉਸ ਵਰਗੀ ਸਿੱਖ-ਸ਼ਾਸਤ੍ਰਾਰਥੀ ਸਿੱਖ ਇਤਿਹਾਸ ਨੇ ਸ਼ਾਇਦ ਹੀ ਹੋਰ ਦੂਜਾ ਪੈਦਾ ਕੀਤਾ ਹੋਵੇ । ਉਸ ਵਿੱਚ ਸਿੱਖ-ਸਮਾਜ ਦੀ ਭਾਈ-ਸੰਪ੍ਰਦਾ ਦਾ ਗਿਆਨ, ਨਿਰਮਲ ਸੰਪ੍ਰਦਾ ਦੀ ਪੰਡਤਾਊ ਪ੍ਰਤਿਭਾ ਅਤੇ ਗ੍ਰਿਹਸਤੀ ਹੁੰਦਿਆਂ ਹੋਇਆਂ ਸੰਨਿਆਸੀਆਂ ਵਰਗੀ ਮਹਾਂ-ਮੰਡਲੇਸ਼ਵਰਤਾ ਇੱਕੋ ਸਮੇਂ ਵਿਦਮਾਨ ਸਨ । ਉਸ ਨੇ ਬਿਨਾ ਕਿਸੇ ਲਿਹਾਜ਼-ਖੋਰੀ ਦੇ ਸਿੱਖ-ਸੱਚਾਈ ਉੱਤੇ ਪਹਿਰਾ ਦਿੱਤਾ । ਅਜ਼ਾਬ, ਭੁੱਖਾਂ ਅਤੇ ਗਰੀਬੀ ਦੇ ਅਜਿਹੇ ਅਕੱਥ ਤਸੀਹੇ ਝੱਲੇ, ਜਿਨ੍ਹਾਂ ਉੱਤੇ ਸ਼ਾਇਦ ਹੀ ਕੋਈ ਗ੍ਰਿਹਸਤੀ ਉਸ ਵਾਂਗ ਸਿਦਕ-ਦਿਲੀ ਨਾਲ਼ ਪਹਿਰਾ ਦੇ ਸਕਿਆ ਹੋਵੇ । ਕੌਮਾਂ ਆਪਣੇ ਫ਼ਕੀਰ-ਸਾਧਕਾਂ ਦੀ ਕੀਰਤੀ ਨਾਲ਼ ਹੀ ਚਿਰਾਗਾਂ ਰਹਿੰਦੀਆਂ ਹਨ । ਕੁਰਬਾਨੀ ਹੀ ਕਿਸੇ ਕੌਮ ਦੀ ਸਦੀਵਤਾ ਦਾ ਆਧਾਰ ਹੁੰਦੀ ਹੈ । ਸ਼ਹਾਦਤਾਂ ਦੀ ਕੀਰਤੀ ਅਤੇ ਸਿਰੜੀਆਂ ਦੀ ਸੇਵਾ ਹੀ ਕਿਸੇ ਧਰਮ, ਸਮਾਜ ਜਾਂ ਸੰਪਰਦਾਇ ਦੀ ਹੋਂਦ ਨੂੰ ਬਰਕਰਾਰ ਰੱਖਦੀ ਹੈ । ਪੰਡਿਤ ਦਾਖਾ ਸੰਸਕ੍ਰਿਤੀ-ਪ੍ਰਤਿਭਾ ਦਾ ਅਲੌਕਿਕ ਭੂਸ਼ਣ ਸੀ । ਉਹ ਪੰਜਾਬੀ ਭਾਸ਼ਾ ਦਾ ਪਹਿਲਾ ਇਤਿਹਾਸਾਚਾਰੀਆ ਅਤੇ ਪਹਿਲਾ ਹੀ ਭਾਸ਼ਾ-ਵਿਗਿਆਨੀ ਸੀ । ਗੁਰਮਤਿ ਦੀ ਟੀਕਾਕਾਰੀ ਵਿੱਚ ਉਹ ਪੰਡਿਤ ਤਾਰਾ ਸਿੰਘ ਨਰੋਤਮ ਅਤੇ ਪੰਡਿਤ ਗੁਲਾਬ ਸਿੰਘ ਦਾ ਉੱਤਰ-ਅਧਿਕਾਰੀ ਸੀ । ਉਹ ਲੋਕਾਂ ਦਾ ਨਹੀਂ ਸਗੋਂ ਵਿਦਵਾਨਾਂ ਦਾ ਵਿਦਵਾਨ ਸੀ । ਉਹ ਸਿੱਖ ਸਾਹਿੱਤ ਤੇ ਦਰਸ਼ਨ ਦਾ ਖੜਗ-ਬਰਦਾਰ ਸੀ ਉਸਦੀ 'ਖੜਗ-ਖ਼ਾਲਸਾ' ਪੁਸਤਕ ਦੁਸ਼ਮਨੇਸ਼ੀ ਸ਼ਮਸ਼ੀਰ ਬਣਕੇ ਲਿਸ਼ਕੀ ਤੇ ਦੋਖੀਆਂ ਦੀਆਂ ਅੱਖਾਂ ਚੁੰਧਿਆ ਦਿੱਤੀਆਂ । ਉਸਦੀ ਬੇ-ਬਹਾ ਕੀਰਤੀ ਦਾ ਅਨੁਮਾਨ ਇਸ ਗੱਲ ਤੋਂ ਲੱਗ ਸਕਦਾ ਹੈ ਕਿ 'ਮਹਾਨ ਕੋਸ਼' ਦੇ ਨਿਰਮਾਤਾ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਉਸਨੂੰ, "ਪੰਥ ਦਾ ਅਮੁੱਲਾ ਲਾਲ" ਅਤੇ ਸੰਤ ਵਿਸਾਖਾ ਸਿੰਘ 'ਸੰਤ-ਸਿਪਾਹੀ' ਨੇ "ਸਿੱਖ ਪੰਥ ਦਾ ਦਮਕਦਾ ਹੀਰਾ" ਕਹਿ ਕੇ ਉਸਦੀ ਪ੍ਰਤਿਭਾ ਨੂੰ ਅਭਿਵਾਦਨ ਕੀਤਾ । ਉਸਦੀ ਘਾਲ਼ ਸਰਦਾਰ ਕਰਮ ਸਿੰਘ ਹਿਸਟੋਰੀਅਨ ਤੇ ਸਰਦਾਰ ਕਪੂਰ ਸਿੰਘ ਆਈ.ਸੀ.ਐਸ. ਦੀ ਹਾਣੀ ਹੈ । ਉਸਦੀ ਦਿੱਬ-ਦ੍ਰਿਸ਼ਟੀ 'ਬ੍ਰਹਮਾਸੀਵਰਤ' ਮਾਲਵਾ ਦੇਸ਼ ਦੀ ਰਿਗਵੇਦ ਤੋਂ ਲੈ ਕੇ ਅੱਜ ਉਸਦੇ ਪ੍ਰਲੋਕ-ਪਿਆਨੇ ਤੱਕ ਦੀ ਸਾਹਿੱਤਕਾਰੀ ਦੀ ਗਿਆਤਾ ਹੈ ।

ਆਪਣੇ ਚਾਰ ਵਿਰਕੱਤ ਸੇਵਕਾਂ ਨੂੰ ਕਾਸ਼ੀ ਭੇਜਕੇ, ਵੇਦਾਚਾਰੀਆ ਬਣਾਕੇ ਗੁਰੂ ਗੋਬਿੰਦ ਸਿੰਘ ਜੀ ਨੇ ਮਹਾਨ ਨਿਰਮਲ ਸੰਪਰਦਾਇ ਦਾ ਮੁੱਢ ਬੰਨ੍ਹਿਆ ਸੀ। ਇਸੇ ਸੰਕਲਪ ਨੂੰ ਦਮਦਮਾ ਸਾਹਿਬ ਵਿਖੇ ਮੂਰਤੀਮਾਨ ਕਰਨ ਦਾ ਆਦੇਸ਼ ਦੇ ਕੇ 'ਗੁਰ-ਕਾਂਸੀ' ਦੇ ਵਰਦਾਨ ਰਾਹੀਂ ਗੁਰਮਤਿ ਅਕਾਦਮਿਕਤਾ ਦੀ ਆਧਾਰ-ਸ਼ਿਲਾ ਰੱਖੀ ਤੇ ਨਾਦੇੜ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦ ਗੁਰੂ ਤਾਈ ਸਦੀਵੀ ਤੌਰ ਤੇ ਹਵਾਲੇ ਕਰਕੇ ਸਿੱਖ-ਦਰਸ਼ਨ ਤੇ ਸਮਾਜ ਨੂੰ ਨਿਯਮਬੱਧ ਕੀਤਾ। ਜੇ ਕਰ ਮਾਲਵੇ ਦੀ ਸਿੱਖ-ਕੀਰਤੀ ਨੂੰ ਇਤਿਹਾਸਕਤਾ ਪ੍ਰਦਾਨ ਕਰਨ ਦਾ ਸਿਹਰਾ ਜਨੇਤ-ਪੁਰੇ ਦੇ ਸਪੂਤ ਸੰਤ-ਸਿਪਾਹੀ ਸੰਤ ਵਿਸਾਖਾ ਸਿੰਘ ਜੀ ਕਿਸ਼ਨਪੁਰਾ ਦੇ ਸਿਰ ਤਿੰਨ-ਜਿਲਦੀ 'ਮਾਲਵਾ ਇਤਿਹਾਸ' ਤਿਆਰ ਤੇ ਪ੍ਰਕਾਸ਼ਿਤ ਕਰਨ ਕਰਕੇ ਬਝਦਾ ਹੈ, ਜਿਸ ਦੀ ਵਿਸਤ੍ਰਿਤ ਭੂਮਿਕਾ ਪੰਡਿਤ ਕਰਤਾਰ ਸਿੰਘ ਦਾਖਾ ਨੇ ਲਿਖੀ ਹੈ, ਤਾਂ ਗੁਰੂ-ਕਾਸ਼ੀ ਸੰਕਲਪ ਨੂੰ ਆਧੁਨਿਕ ਸਮੇਂ ਵਿੱਚ ਉਭਾਰਨ, ਉਜਿਆਰਨ ਕੇ ਸਥਾਪਤ ਕਰਨ ਦਾ ਸ੍ਰੇਅ ਪੰਡਿਤ ਕਰਤਾਰ ਸਿੰਘ ਦਾਖਾ ਨੂੰ ਹੀ ਜਾਂਦਾ ਹੈ।

ਗੁਰੂ-ਕਾਸ਼ੀ ਸੰਕਲਪ ਨੂੰ ਰੂਪਮਾਨ ਕਰਨ ਦੀ ਕੋਈ ਪ੍ਰੇਰਨਾ ਪੰਡਿਤ ਦਾਖਾ ਦੇ ਅੰਤਹਕਰਣ ਵਿੱਚ ਪ੍ਰਜੁਲਤ ਹਈ ਹੋਵੇਗੀ ਕਿ ਜਿਸ ਨੇ ਸਿੱਖੀ ਦੇ ਇਸ ਫਕੀਰ ਪ੍ਰਚਾਰਕ ਨੂੰ ਬੇ-ਸਰੋ-ਸਾਮਾਨੀ ਦੀ ਹਾਲਤ ਵਿੱਚ ਦਮਦਮਾ ਸਾਹਿਬ ਵਿਖੇ ਪੁੱਜਕੇ 'ਗੁਰਮਤਿ ਪ੍ਰਚਾਰਕ ਮਹਾਂ-ਵਿਦਿਆਲਾ' ਖੋਹਲਣ ਅਤੇ 'ਗੁਰੂ-ਕਾਸ਼ੀ' ਮਾਸਿਕ ਪੱਤਰ ਕੱਢਣ ਲਈ ਮਜਬੂਰ ਕੀਤਾ। ਪੜ੍ਹਾਈ ਤੇ ਰਿਹਾਇਸ਼ ਸਾਰੀ ਨਿਸ਼ੁਲਕ ਸੀ। ਖਰਚਾ ਦਾਨ-ਪਾਤਰਤਾ ਰਾਹੀਂ ਚਲਦਾ ਸੀ। ਆਪਣੀ ਕਮਾਲ ਦੀ ਵਿਦਵਤਾ ਦੇ ਬਲ-ਬੋਤੇ ਉਸਨੇ ਮਲਾਇਆ-ਸਿੰਘਾਪੁਰ ਦੀ ਯਾਤਰਾ ਤੋਂ ਲਿਆਂਦੀ ਸਾਰੀ ਰਕਮ ਵਿਦਿਆਲੇ ਤੇ 'ਗੁਰੂ-ਕਾਸ਼ੀ ਪੱਤਰ' ਦੇ ਲੇਖੇ ਲਾ ਦਿੱਤੀ ਅਤੇ ਇੱਕ ਪੈਸਾ ਵੀ ਆਪਣੀ ਗ੍ਰਿਹਸਥੀ ਵਿੱਚ ਨਾ ਵਰਤਿਆਂ। ਇਉਂ ਉਸ ਨੇ ਸਿੱਖ-ਧਰਮ ਤੇ ਸਿੱਖਿਆ ਸੰਸਥਾਵਾਂ ਦੇ ਉਸ ਸੰਕਲਪ ਨੂੰ ਆਪਣੀ ਆਰਥਿਕ ਨਿਸ਼ਕਾਮਤਾ ਤੇ ਦ੍ਰਿੜ੍ਹਤਾ ਨਾਲ ਮਜ਼ਬੂਤ ਕੀਤਾ, ਜੋ ਉਸ ਤੋਂ ਪਹਿਲਾਂ ਸਿੰਘ ਸਭਾ ਦੇ ਮੋਢੀ ਰਾਈਸਾਂ ਵਿੱਚ ਸੀ, ਜਿਸ ਤੋਂ ਪ੍ਰੇਰਿਤ ਸੈਂਕੜੇ ਸਿੱਖ ਵਿੱਦਿਆਲੇ ਖੁਲ੍ਹੇ। ਮਾਲਵੇ ਵਿੱਚ ਭਾਈ ਤਖਤ ਸਿੰਘ, ਭਾਈ ਠਰੇਣ ਸਿੰਘ ਸਿੱਧਵਾਂ ਖੁਰਦ ਤੇ ਉਹਨਾਂ ਦੀ ਸਪੁੱਤਰੀ ਬੀਬੀ ਹਰਪ੍ਰਕਾਸ਼ ਕੌਰ, ਨਿਹੰਗ ਸਮਸ਼ੇਰ ਸਿੰਘ ਗੁਰੂਸਰ ਸੁਧਾਰ, ਪ੍ਰਿੰਸੀਪਲ ਇਕਬਾਲ ਸਿੰਘ ਦਿਓਲ ਚੋਪਾਰਾਇ, ਸ. ਬਖਤਾਵਰ ਸਿੰਘ ਗਿੱਲ, ਸੰਤ ਅਤਰ ਸਿੰਘ ਜੀ ਮਸਤੂਆਨਾ, ਸੰਤ ਨਿਰੰਜਣ ਸਿੰਘ ਜੀ ਮੋਹੀ, ਸੰਤ ਵਿਸਾਖਾ ਸਿੰਘ, ਜੈਲਦਾਰ ਕਰਤਾਰ ਸਿੰਘ ਜਸਪਾਲੋਂ, ਬਾਬੂ ਤੇਜਾ ਸਿੰਘ ਭਸੌੜ, ਸੰਤ ਦਰਬਾਰੀ ਦਾਸ ਲੋਪੋਂ, ਸੰਤ ਨਾਹਰ ਸਿੰਘ ਦੋਧਰ, ਜਗਤ ਸਿੰਘ ਸੇਵਕ, ਨਾਜ਼ਮ ਗਹਿਲ ਸਿੰਘ ਤਲਵੰਡੀ ਮੱਲ੍ਹੀਆਂ, ਬਾਬਾ ਗੁਰਮੁੱਖ ਸਿੰਘ ਲੁਧਿਆਣਾ, ਸ. ਘਮੰਡ ਸਿੰਘ ਮੋਗਾ, ਸ. ਗੁਰਚਰਨ ਸਿੰਘ ਜੇਜੀ ਅਤੇ ਹੋਰ ਬੇਸ਼ੁਮਾਰ ਸਿੱਖ ਸਮਾਜ ਸੇਵਕਾਂ ਨੇ ਆਪਣੀ ਸੇਵਾ ਤੇ ਰਸੂਖ ਸਿੱਖ ਸਮਾਜ ਦੇ ਲੇਖੇ ਲਾਇਆ।

ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਅਜੋਕੀਆਂ ਸਿੱਖ ਪੁਨਰ-ਸੁਰਜੀਤੀ ਨੂੰ ਸਮਰਪਤ ਸੰਸਥਾਵਾਂ ਦੇ ਸੰਕਲਪ ਦਾ ਉਹ ਮੋਢੀ ਸੀ। ਉਸ ਦੀ ਕਾਰਜਸ਼ੀਲਤਾ ਭਾਸ਼ਾ ਵਿਭਾਗ, ਪੰਜਾਬੀ ਯੂਨੀਵਰਸਿਟੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕਈ ਵਿਭਾਗਾਂ ਅਤੇ ਫਾਉਂਡੇਸ਼ਨਾਂ ਦੇ ਨਿਰਮਾਣ ਵਿੱਚੋਂ ਝਲਕਦੀ ਹੈ। ਪੰਡਿਤ ਕਰਤਾਰ ਸਿੰਘ ਦਾਖਾ ਦੇ

ਅਪਨਾਏ 'ਗੁਰੂ ਕਾਸ਼ੀ ਸੰਕਲਪ' ਨੂੰ ਹੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦਮਦਮਾ ਸਾਹਿਬ ਵਿਖੇ ਸਿੱਖ-ਦਰਸ਼ਨ ਨੂੰ ਸਮਰਪਤ ਕੇਂਦਰ ਸਥਾਪਿਤ ਕਰਕੇ ਮੂਰਤੀਮਾਨ ਕਰ ਰਹੀ ਹੈ। ਅਸੀਂ ਸਰਕਾਰ ਅਤੇ ਯੂਨੀਵਰਸਿਟੀ ਅਧਿਕਾਰੀਆਂ ਨੂੰ ਇਹ ਗੱਲ ਪੁਰਜ਼ੋਰ ਸ਼ਬਦਾਂ ਵਿੱਚ ਕਹਿਣੀ ਚਾਹੁੰਦੇ ਹਾਂ ਕਿ ਇਸ ਕੇਂਦਰ ਦੀ ਕਿਸੇ ਇੱਕ ਸਾਖਾ ਨੂੰ ਪੰਡਿਤ ਕਰਤਾਰ ਸਿੰਘ ਦਾਖਾ ਦੇ ਨਾਂ ਨਾਲ ਮਨਸੂਬ ਕੀਤਾ ਜਾਵੇ। ਅਜਿਹਾ ਕਰਨ ਨਾਲ ਜਿੱਥੇ ਉਸ ਰਿਸ਼ੀ ਵਿਦ-ਵਾਨ ਦੀ ਘਾਲਣਾਂ ਨੂੰ ਸਿੱਖ ਸਮਾਜ ਵੱਲੋਂ ਮਾਨਤਾ ਮਿਲੇਗੀ, ਉੱਥੇ ਇਸ ਅਮੋੜ ਵਿਦਵਾਨ ਦਾ ਜਿਗਰਾ, ਗੰਭੀਰਤਾ ਤੇ ਦੂਰ-ਦ੍ਰਿਸ਼ਟੀ ਦੀ ਪਰਵਾਜ਼ ਸਿੱਖ ਬੁਧੀ-ਜੀਵੀਆਂ ਨੂੰ ਹਮੇਸ਼ਾ 'ਲੱਖ ਆਗਾਸਾਂ ਆਗਾਸ' ਤੱਕ ਤੋਂ ਪਾਰ ਦੀ ਉਡਾਰੀ ਮਾਰਨ ਦੀ ਵੀ ਪ੍ਰੇਰਨਾ ਦਿੰਦੀ ਰਹੇਗੀ।

ਪੰਡਿਤ ਕਰਤਾਰ ਸਿੰਘ ਦਾਖਾ ਦਾ ਸ਼ੁਮਾਰ ਸ੍ਰੇਸ਼ਟ ਸਿੱਖ ਤੇ ਮਲਵਈ ਵਿਦਵਾਨਾ ਵਿਚ ਹੁੰਦਾ ਹੈ। ਓਹ ਭਾਈ ਮਨੀ ਸਿੰਘ ਭਾਈ ਸੰਤੋਖ ਸਿੰਘ ਭਾਈ ਦਰਬਾਰੀ, ਗਿਆਨੀ ਗਿਆਨ ਸਿੰਘ, ਭਾਈ ਹਰੀਆ, ਬਾਬਾ ਰਾਮ ਸਿੰਘ ਨਾਮਧਾਰੀ, ਬਾਬੂ ਚੰਦਰ ਸਿੰਘ ਵਕੀਲ, ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਗਿਆਨੀ ਗੁਰਬਚਨ ਸਿੰਘ, ਸ੍ਰੀ ਮਹੰਤ ਸੁੱਚਾ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਸਰਅਤਰ ਸਿੰਘ ਭਦੌੜ, ਪੰਡਿਤ ਭਾਨ ਸਿੰਘ ਨੱਥੂਵਾਲਾ ਜਦੀਦ, ਬਾਬਾ ਬੁੱਢਾ ਸਿੰਘ ਰਿਸ਼ੀਕੇਸ਼, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਭਾਈ ਤਖਤ ਸਿੰਘ ਫ਼ਿਰੋਜ਼ਪੁਰ, ਬਾਬੂ ਤੇਜਾ ਸਿੰਘ ਗਿਆਨੀ ਸਵਾਮੀ ਗੰਗੇਸ਼ਵਰਾ ਨੰਦ, ਸ: ਸ਼ਮਸ਼ੇਰ ਸਿੰਘ ਅਸ਼ੋਕ ਬਾਬਾ ਤੇਜਾ ਸਿੰਘ ਭਸੌੜ, ਗਿਆਨੀ ਬਚਨ ਸਿੰਘ ਫਰੀਦਕੋਟ, ਪੰਡਿਤ ਰਾਮ ਬਸੰਤ ਸਿੰਘ ਸਾਧੂ ਦਯਾ ਸਿੰਘ ਆਰਿਫ ਗਿਆਨੀ ਨਾਹਰ ਸਿੰਘ ਗੁਜਰਾਂਵਾਲਾ, ਗਿਆਨੀ ਲਾਲ ਸਿੰਘ ਸੰਗਰੂਰ ਡਾ. ਜੀਤ ਸਿੰਘ ਸੀਤਲ ਪ੍ਰੋ: ਪਿਆਰਾ ਸਿੰਘ 'ਪਦਮ' ਗਿਆਨੀ ਲਾਲ ਸਿੰਘ ਚੋਧਰ, ਗਿਆਨੀ ਬਲਵੰਤ ਸਿੰਘ, ਕੋਠਾ ਗੁਰੂ ਤੇ ਸਰਦਾਰ ਕਪੂਰ ਸਿੰਘ ਆਈ ਸੀ ਐਸ. (ਜੋ ਦਾਖੇ ਦੇ ਗੁਆਂਢੀ ਪਿੰਡ 'ਚੱਕ' ਦੇ ਜੰਮਪਲ ਸਨ) ਆਦਿਕ ਉੱਘੇ ਮਲਵਈ ਵਿਦਵਾਨਾਂ ਦੀ ਕੋਟੀ ਦਾ ਦਮਕਦਾ ਤੇ ਪਿਰਤ-ਪਾਊ ਹੀਰਾ ਸੀ।

ਮੇਰੇ ਅਜ਼ੀਜ਼ ਵਿਦਿਆਰਥੀ ਪ੍ਰੋ ਜਸਵੰਤ ਸਿੰਘ 'ਸਪਰਾ' ਨੇ ਮੇਰੀ ਨਿਗਰਾਨੀ ਹੇਠ ਇਸ ਅਣਗੌਲੇ ਪਰ ਪ੍ਰਤਿਸ਼ਠ ਕਾਰਜ ਨੂੰ ਨੇਪਰੇ ਚਾੜ੍ਹਕੇ ਸਿੱਖ ਅਕਾਦਮਿਕਤਾ ਸਾਹਮਣੇ ਇੱਕ ਚੁਣੌਤੀ ਪੇਸ਼ ਕੀਤੀ ਹੈ ਅਤੇ ਪੰਜਾਬੀ ਸਾਹਿੱਤ ਅਕਾਦਮੀ, ਲੁਧਿਆਣਾ ਨੇ ਇਸ ਖੋਜ ਕਾਰਜ ਨੂੰ ਪੁਸਤਕੀ ਜਾਮੇ ਵਿਚ ਨਿਰੂਪਤ ਕਰਕੇ ਪੰਡਿਤ ਕਰਤਾਰ ਸਿੰਘ ਦਾਖਾ ਪ੍ਰਤੀ ਆਪਣੀ ਕ੍ਰਿਤਗਤਾ ਦਾ ਸਬੂਤ ਦਿਤਾ ਹੈ। ਸਾਡਾ ਯਤਨ ਰਹੇਗਾ ਕਿ ਅਸੀਂ ਪੰਜਾਬੀ ਗੁਰਮੁਖੀ ਭਾਸ਼ੀ ਸਮਾਜ ਨੂੰ ਉਸ ਦੇ ਗੌਰਵਮਈ ਪਰ ਵਿਸਰੇ ਹੋਏ ਸਾਹਿੱਤਿਕ ਅਤੀਤ ਤੋਂ ਜਾਣੂ ਕਰਵਾਉਂਦੇ ਰਹੀਏ। ਇਸ ਕਾਰਜ ਦੇ ਨੇਪਰੇ ਚੜ੍ਹਨ ਉੱਤੇ ਮੈਂ ਪੰਡਿਤ ਜੀ ਦੇ ਸਪੁੱਤਰ ਸ. ਸੁਰੇਸ਼ਰ ਸਿੰਘ ਨੂੰ ਵਿਸ਼ੇਸ਼ ਤੌਰ ਤੇ ਉਹਨਾ ਦੀ ਮਿਲਵਰਤਣ ਲਈ ਵਧਾਈ ਦਿੰਦਾ ਹਾਂ। ਅਤੇ ਉਹਨਾਂ ਸਾਰੇ ਬੁਧੀਜੀਵੀਆਂ ਦੀ ਸਰਪ੍ਰਸਤੀ ਤੇ ਹੱਲਾਸ਼ੇਰੀ ਲਈ ਦਿਲੋਂ ਧੰਨਵਾਦੀ ਹਾਂ। ਮੈਨੂੰ ਆਸ ਹੈ ਪ੍ਰੋ. ਜਸਵੰਤ ਸਿੰਘ ਭਾਈ ਚਿੱਤ ਸਿੰਘ ਦੀ ਕਾਰਜਸ਼ੀਲਤਾ ਤੇ ਸੁਹਿਰਦਤਾ ਨੂੰ ਅੱਗੇ ਤੋਰੇਗਾ।

'ਅੰਤਹਕਰਣ' — ਡਾ. ਆਤਮ ਹਮਰਾਹੀ

1044-7, ਧੂਰੀ ਰੇਲਵੇ ਲਾਈਨ
ਲੁਧਿਆਣਾ-3



ਸਾਹਿੱਤ-ਆਚਾਰੀਆ ਪੰਡਿਤ ਕਰਤਾਰ ਸਿੰਘ 'ਦਾਖਾ'
(13 ਸਤੰਬਰ, 1888 — 25 ਨਵੰਬਰ, 1958)

ਅਧਿਆਇ ਪਹਿਲਾ

# ਜੀਵਨ—ਦਰਪਣ

ਪੰਡਿਤ ਕਰਤਾਰ ਸਿੰਘ 'ਦਾਖਾ' ਪੰਜਾਬੀ ਦੇ ਉਨ੍ਹਾਂ ਥੋੜੇ ਜਿਹੇ ਵਿਦਵਾਨਾਂ ਵਿੱਚੋਂ ਇੱਕ ਸੀ, ਜਿਨ੍ਹਾਂ ਨੇ ਆਪਣਾ ਤਨ, ਮਨ, ਧਨ ਤੇ ਸੁਖ-ਆਰਾਮ ਪੂਰੀ ਦ੍ਰਿੜ੍ਹਤਾ ਅਤੇ ਮਿਸ਼ਨਰੀ ਭਾਵਨਾ ਨਾਲ਼ ਗੁਰਮਤਿ, ਪੰਜਾਬੀ ਸਾਹਿੱਤ ਅਤੇ ਪੰਜਾਬੀ ਭਾਸ਼ਾ ਦੇ ਅਰਪਣ ਕੀਤਾ। ਉਹ ਗੁਰਮਤਿ ਦਾ ਸਾਹਿੱਤਕ ਮੁਜਾਹਦ ਅਤੇ ਪੰਜਾਬੀ ਭਾਸ਼ਾ ਦਾ ਅਮੋੜ ਮੁਦੱਈ ਸੀ। ਉਸਨੇ ਜ਼ਿੰਦਗੀ ਭਰ ਆਪਣੇ ਇਸ ਮਹਾਨ ਆਦਰਸ਼ ਉੱਤੇ ਨਿਰੰਤਰ ਅਤੇ ਅਥੱਕ ਲਗਨ ਪਹਿਰਾ ਦਿੱਤਾ। ਉਸਦੀ ਆਪਣੇ ਆਦਰਸ਼ ਪ੍ਰਤੀ ਪ੍ਰਤੀਬੱਧਤਾ ਅਤੇ ਬਹੁਪੱਖੀ ਵਿਦਵਤਾ ਬਾਰੇ ਪੰਜਾਬੀ ਦੇ ਪ੍ਰਤਿਸ਼ਟ ਵਿਦਵਾਨ ਸਵਰਗਵਾਸੀ ਸ. ਸ਼ਮਸ਼ੇਰ ਸਿੰਘ ਜੀ 'ਅਸ਼ੋਕ' ਲਿਖਦੇ ਹਨ, "ਉਹ ਆਪਣੀ ਕਿਸਮ ਦੇ ਪਹਿਲੇ ਅਤੇ ਆਖਰੀ ਵਿਦਵਾਨ ਸਨ, ਜਿਨ੍ਹਾਂ ਨੇ ਪੰਜਾਬੀ ਵਿੱਚ ਦਰਸ਼ਨ, ਸਾਹਿੱਤ, ਪਿੰਗਲ, ਅਲੰਕਾਰ, ਵੈਦਿਕ ਵਾਙਮਯ ਅਤੇ ਗੁਰਬਾਣੀ ਬਾਰੇ ਗਹਿਰੀ ਖੋਜ ਪ੍ਰਕਾਸ਼ਿਤ ਕਰਨ ਦੇ ਯਤਨ ਕੀਤੇ ਹਨ।"[1]

ਜਨਮ ਅਤੇ ਜਨਮ-ਨਗਰ :—

ਪੰਜਾਬੀ ਜਗਤ ਦੇ ਇਸ ਵਿਦਵਾਨ ਲੇਖਕ ਦਾ ਜਨਮ[1] ਜ਼ਿਲ੍ਹਾ ਲੁਧਿਆਣਾ ਦੇ ਪਿੰਡ 'ਦਾਖਾ' ਵਿਖੇ ਇੱਕ ਜੱਟ ਜ਼ਿਮੀਂਦਾਰ ਸ. ਰਾਮ ਸਿੰਘ ਸੇਖੋਂ ਦੇ ਘਰ 13 ਸਤੰਬਰ, 1888 ਈ. ਨੂੰ ਹੋਇਆ।[2] 'ਦਾਖਾ' ਲੁਧਿਆਣੇ ਸ਼ਹਿਰ ਦੇ ਲਹਿੰਦੇ ਪਾਸੇ ਸ਼ੇਰ ਸ਼ਾਹ ਸੂਰੀ ਮਾਰਗ ਉੱਤੇ 17ਵੇਂ ਕਿਲੋਮੀਟਰ ਤੇ ਸਥਿਤ ਇੱਕ ਘੁੱਗ ਵਸਦਾ ਨਗਰ-ਖੇੜਾ ਹੈ। ਇਹ ਮਾਲਵੇ ਦਾ ਇੱਕ ਅਤਿ ਵਿਕਸਤ ਅਤੇ ਹਰ ਪੱਖੋਂ ਉੱਨਤ ਪਿੰਡ ਹੈ। ਇਸਦੀ ਸਥਾਪਨਾ ਬਾਰੇ ਕੁੱਝ ਭਰੋਸੇ ਯੋਗ ਜਾਣਕਾਰੀ ਅਤੇ ਉਸਤੋਂ ਪ੍ਰਾਪਤ ਤੱਥਾਂ ਤੋਂ ਗਿਆਤ ਹੁੰਦਾ ਹੈ ਕਿ ਇਸਦੀ ਮੋੜ੍ਹੀ 1445 ਈ. ਵਿੱਚ ਗੁੱਜਰ ਅਤੇ ਹਮੀਰ ਨਾਂ ਦੇ ਦੋ ਸੇਖੋਂ ਜੱਟਾਂ ਨੇ ਗੱਡੀ ਸੀ।[3] ਇਸ ਸੰਬੰਧ ਵਿੱਚ ਜੋ ਵਿਚਾਰ ਮੁੱਢ ਤੋਂ ਹੀ ਦਾਖਾ-ਨਿਵਾਸੀਆਂ ਵਿੱਚ ਪ੍ਰਚਲੱਤ ਹਨ ਅਤੇ ਠੀਕ ਮੰਨੇ ਜਾਂਦੇ ਹਨ, ਉਨ੍ਹਾਂ ਨੂੰ ਅਸੀਂ ਇੱਥੇ ਅੰਕਿਤ ਕਰਦੇ ਹਾਂ :

ਬਾਬਾ ਹਮੀਰ ਰਿਆਸਤ ਪਟਿਆਲ਼ਾ ਦੇ ਪਿੰਡ ਬੋੜਾਵਾਲ਼ ਦਾ ਵਸਨੀਕ ਸੀ, ਜਿਸਦੀ ਬੇਹੱਦ ਖ਼ੂਬਸੂਰਤ ਲੜਕੀ ਤੇ ਮੋਹਿਤ ਹੋ ਕੇ ਵਕਤ ਦੇ ਹਾਕਮ ਨੇ ਉਸ ਨੂੰ ਵਰਨ ਦੀ ਨੀਤ ਧਾਰ ਲਈ। ਹਾਕਮ ਦੀ ਇਸ ਇੱਛਾ ਤੇ ਬਾਬਾ ਹਮੀਰ ਨੂੰ ਬਹੁਤ ਦੁੱਖ ਹੋਇਆ ਅਤੇ ਫਿਰ ਹਾਕਮ ਵੱਲੋਂ ਜਦੋਂ ਹਰ ਤਰ੍ਹਾਂ ਦਾ ਹਾਕਮੀ-ਦਬਾਅ ਪਾਇਆ ਜਾਣ ਲੱਗ ਪਿਆ, ਤਾਂ

ਉਸਦੀ ਅਣਖ ਝੰਜੋੜੀ ਗਈ ਅਤੇ ਉਸਨੇ ਹਾਕਮ ਨੂੰ ਉਸਦੀ ਕਾਮ-ਅਧੀਰਤਾ ਦਾ ਮਜ਼ਾ ਚਖਾਉਣ ਦੀ ਵਿਉਂਤ ਬਣਾ ਲਈ। ਉਸਨੇ ਆਪਣੇ ਭਾਈਚਾਰੇ ਨਾਲ ਸਲਾਹ-ਮਸ਼ਵਰਾ ਕੀਤਾ ਅਤੇ ਹਾਕਮ ਨੂੰ ਇਸ ਸ਼ਰਤ ਤੇ ਲੜਕੀ ਵਰਨ ਲਈ ਕਿਹਾ ਕਿ ਉਹ ਇੱਜ਼ਤ-ਮਾਣ ਨਾਲ ਬੱਡ਼ਾਵਾਲ ਵਿਖੇ ਬਾਰਾਤ ਲੈ ਕੇ ਢੁੱਕੇ ਅਤੇ ਪ੍ਰਚਲੱਤ ਰਵਾਇਤਾਂ ਅਨੁਸਾਰ ਲੜਕੀ ਵਰ ਲਵੇ। ਇਹ ਸ਼ਰਤ ਹਾਕਮ ਵੱਲੋਂ ਪ੍ਰਵਾਨ ਕਰ ਲਈ ਗਈ ਅਤੇ ਵਿਆਹ ਦੀ ਮਿਤੀ ਨਿਯਤ ਹੋ ਗਈ।

ਇੱਧਰ ਬਾਬਾ ਹਮੀਰ ਅਤੇ ਭਾਈਚਾਰੇ ਨੇ ਪਿੰਡ ਦੀ ਧਰਮਸਾਲਾ ਵਿੱਚ ਜੰਞ ਦੇ ਢੁਕਾਉ ਦਾ ਇੰਤਜ਼ਾਮ ਕੀਤਾ। ਧਰਮਸ਼ਾਲਾ ਦੇ ਚਾਰੇ ਪਾਸੇ ਕੰਡਿਆਲੀਆਂ ਝਾੜੀਆਂ ਅਤੇ ਹੋਰ ਸੁੱਕੀਆਂ ਲੱਕੜਾਂ ਦੇ ਢੇਰ ਲਗਾ ਦਿੱਤੇ ਗਏ। ਆਪਣੀ ਮਿਥੀ ਵਿਉਂਤ ਅਨੁਸਾਰ ਵਿਆਹ ਤੋਂ ਇੱਕ ਦਿਨ ਪਹਿਲਾਂ ਬਾਬਾ ਹਮੀਰ ਅਤੇ ਭਾਈਚਾਰੇ ਨੇ ਆਪਣਾ ਸਾਮਾਨ ਗੱਡਿਆਂ ਤੇ ਲੱਦ ਲਿਆ। ਬਾਰਾਤ ਆਈ ਤੇ ਧਰਮਸ਼ਾਲਾ ਵਿੱਚ ਉਸਦੀ ਖ਼ਾਤਰ-ਸੇਵਾ ਕੀਤੀ ਗਈ। ਮਹਿਮਾਨ-ਨਿਵਾਜ਼ੀ ਵਜੋਂ ਬੜੀ ਤੇਜ਼ ਸ਼ਰਾਬ ਬਰਾਤੀਆਂ ਨੂੰ ਚੋਖੀ ਮਾਤਰਾ ਵਿੱਚ ਪਿਲਾਈ ਗਈ। ਸਿੱਟੇ ਵਜੋਂ ਬਹੁਤ ਸਾਰੇ ਬਾਰਾਤੀ ਆਪਣੀ ਹੋਸ਼ ਗੁਆ ਬੈਠੇ। ਰਾਤ ਨੂੰ ਬਾਬਾ ਹਮੀਰ ਨੇ ਧਰਮਸਾਲਾ ਦੇ ਚੁਫੇਰ ਪਈਆਂ ਲੱਕੜਾਂ ਅਤੇ ਸੁੱਕੀਆਂ ਝਾੜੀਆਂ ਨੂੰ ਅੱਗ ਲਗਾ ਦਿੱਤੀ, ਜਿਸਦੀਆਂ ਲਾਟਾਂ ਨੇ ਇੱਕ ਦਮ ਸਮੁੱਚੀ ਧਰਮਸਾਲਾ ਨੂੰ ਆਪਣੀ ਲਪੇਟ ਵਿੱਚ ਲੈ ਲਿਆ ਅਤੇ ਬਹੁਤ ਸਾਰੇ ਬਾਰਾਤੀ ਅੱਗ ਦੇ ਵਿੱਚ ਹੀ ਝੁਲਸ ਕੇ ਮਰ ਗਏ। ਬਾਬਾ ਹਮੀਰ ਤੇ ਉਸਦਾ ਕਬੀਲਾ ਇਸ ਦੋਸ਼ ਕਰਕੇ ਹਾਕਮੀ-ਕਹਿਰ ਤੋਂ ਭੈ-ਭੀਤ ਹੋ ਕੇ ਅਤੇ ਆਪਣੀ ਗਿਣੀ ਮਿਥੀ ਵਿਉਂਤ ਅਨੁਸਾਰ ਸਾਮਾਨ ਦੇ ਭਰੇ ਗੱਡੇ ਲੈ ਕੇ ਰਾਤ ਦੇ ਹਨ੍ਹੇਰੇ ਵਿੱਚ ਦੁਆਬੇ ਵੱਲ ਵਹੀਰਾਂ ਘੱਤ ਗਏ। ਸਾਰਾ ਕਬੀਲਾ ਦੂਰ ਅੰਮ੍ਰਿਤਸਰ ਦੇ ਇਲਾਕੇ ਵਿੱਚ ਜਾ ਪੁੱਜਾ। ਬਾਬਾ ਹਮੀਰ ਦੇ ਆਪਣੇ ਗੱਡੇ ਦੀ ਰਸਤੇ ਵਿੱਚ ਹੀ ਧੁਰ ਟੁੱਟ ਗਈ, ਜਿਸ ਕਰਕੇ ਉਹ ਉੱਥੇ ਹੀ ਅਟਕ ਗਿਆ। ਇੱਥੋਂ ਥੋੜੀ ਵਿੱਥ ਤੇ ਹੀ ਵਸਦੇ 'ਗੁੱਜਰ' ਕੋਲ ਉਸਨੇ ਰਾਤ ਕੱਟੀ। ਗੁੱਜਰ ਜਿਸ ਥਾਂ ਤੇ ਵਸਦਾ ਸੀ, ਉਹ ਵਰਤਮਾਨ ਪਿੰਡ ਦਾਖੇ ਵਾਲਾ ਸਥਾਨ ਹੀ ਸੀ। ਗੁੱਜਰ ਵੀ ਹਮੀਰ ਦੇ ਖ਼ਾਨਦਾਨ ਨਾਲ ਹੀ ਸੰਬੰਧਤ ਸੀ, ਜੋ ਪਹਿਲਾਂ ਇੱਥੇ ਆ ਵਸਿਆ ਸੀ। ਬੜ੍ਹਾਵਾਲ ਤੋਂ ਦੁਰੇਡਾ ਇਲਾਕਾ ਹੋਣ, ਗੁੱਜਰ ਨਾਲ ਭਾਈਚਾਰਕ ਸਾਂਝ ਹੋਣ ਅਤੇ ਦਰਿਆ ਸਤਲੁਜ ਦੇ ਬੀਆਬਾਨ ਕਿਨਾਰੇ ਦਾ ਥਾਂ ਹੋਣ ਕਰਕੇ ਬਾਬਾ ਹਮੀਰ ਨੇ ਵੀ ਇਸ ਥਾਂ ਹੀ ਨਿਵਾਸ ਕਰਨ ਦਾ ਮਨ ਬਣਾ ਲਿਆ। ਦੋਵਾਂ ਨੇ ਜ਼ਮੀਨ ਦੇ ਵੱਡੇ ਭਾਗ ਉੱਤੇ ਕਬਜ਼ਾ ਕਰਕੇ ਵਾਹੀ-ਖੇਤੀ ਕਰਨੀ ਆਰੰਭ ਕਰ ਦਿੱਤੀ। ਕੁਝ ਸਮਾਂ ਬਾਅਦ ਹਮੀਰ ਦੀ ਮੌਤ ਹੋ ਗਈ ਅਤੇ ਉਸਤੋਂ ਪਿੱਛੋਂ ਉਸਦੀ ਪਤਨੀ 'ਦਾਖਾਂ' ਨੇ ਪਰਿਵਾਰ ਦਾ ਕੰਮ-ਕਾਜ ਬੜੀ ਸੁਹਿਰਦਤਾ, ਸਿਆਣਪ ਅਤੇ ਮਰਦਾਵੇਂ ਧੈਰਯ ਨਾਲ ਚਲਾਇਆ। ਮਗਰੋਂ ਉਸਦੇ ਨਾਂ ਉੱਤੇ ਹੀ ਉਸਦੀ ਅਤੇ ਗੁੱਜਰ ਦੀ ਸੰਤਾਨ ਦੇ ਨਿਵਾਸ-ਅਸਥਾਨ ਦਾ ਨਾਂ 'ਦਾਖਾਂ' (ਹੁਣ ਦਾਖਾ) ਪੈ ਗਿਆ।

ਢੇਰ ਸਮੇਂ ਤੱਕ ਗੁੱਜਰ ਅਤੇ ਹਮੀਰ ਦੋਵਾਂ ਵਡਾਰੂਆਂ ਦੀ ਸੰਤਾਨ ਬੜੇ ਭਰੱਪਣ,

ਇਤਫ਼ਾਕ ਅਤੇ ਮਿਹਨਤ ਨਾਲ ਵਾਹੀ-ਖੇਤੀ ਦਾ ਕੰਮ ਕਰਦੀ ਰਹੀ। ਜਦੋਂ ਸੰਤਾਨ ਬਹੁਗਿਣਤੀ ਵਿੱਚ ਹੋ ਗਈ ਤਾਂ ਆਪਸੀ ਏਕੇ-ਇਤਫ਼ਾਕ ਅਤੇ ਭਰੱਪਣ ਵਿੱਚ ਤਰੇੜ ਆਉਣੀ ਸੁਭਾਵਕ ਸੀ। ਇਸ ਤਰੇੜ ਦਾ ਸਿੱਟਾ ਗੰਭੀਰ ਪਾੜਾ ਪੈਣ ਦੇ ਖ਼ਦਸ਼ੇ ਕਾਰਨ ਦੋਹਾਂ ਘਜਰਗਾ ਦੀ ਸੰਤਾਨ ਨੇ ਸਾਂਝੀ-ਮਾਲਕੀ ਦੀ ਜ਼ਮੀਨ ਨੂੰ ਮੁੱਖ ਤੌਰ ਤੇ ਦੋ ਹਿੱਸਿਆਂ ਵਿੱਚ ਤਕਸੀਮ ਕਰਕੇ ਕਾਰੋਬਾਰ ਕਰਨਾ ਆਰੰਭ ਕਰ ਦਿੱਤਾ। ਇਸ ਵੰਡੀ ਹੋਈ ਜ਼ਮੀਨ ਦੀ ਅੱਗੋਂ ਫਿਰ ਭਰਾਵਾਂ ਨੇ ਵੰਡ ਕਰ ਲਈ।

ਲੋਧੀ ਖ਼ਾਨਦਾਨ ਦੇ ਰਾਜ ਸਮੇਂ ਇਹ ਪਿੰਡ ਅਤੇ ਇਸਦੇ ਆਸਪਾਸ ਦਾ ਇਲਾਕਾ ਦੌਲਤ ਖਾਂ ਲੋਧੀ ਦੀ ਸ਼ਾਸਕੀ ਅਧੀਨ ਸੀ। ਪਿੰਡ ਦੀ ਵਸੋਂ ਲਾਹੌਰ ਨੂੰ ਜਾਣ ਵਾਲੀ ਸ਼ਾਹ-ਰਾਹ ਦੇ ਨੇੜੇ ਅਤੇ ਆਮ ਮੁਸਾਫ਼ਰੀ ਲਾਂਘਾ ਹੋਣ ਕਰਕੇ ਪਿੰਡ ਦੀ ਸੁਰੱਖਿਆ ਲਈ ਇਸਦੇ ਦੁਆਲੇ ਇੱਕ ਕੱਚੀ ਗੜ੍ਹੀ ਦੀ ਉਸਾਰੀ ਵੀ ਕੀਤੀ ਗਈ ਸੀ, ਜਿਸਦੇ ਨਿਸ਼ਾਨ ਕੁਝ ਸਮਾਂ ਪਹਿਲਾਂ ਤੱਕ ਮੌਜੂਦ ਦੱਸੇ ਜਾਂਦੇ ਹਨ।

**ਧਰਤੀ ਨੂੰ ਗੁਰੂ ਹਰਗੋਬਿੰਦ ਜੀ ਦੀ ਚਰਣ-ਛੁਹ** : ਹਥਲੀ ਪੁਸਤਕ ਦੇ ਨਾਇਕ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਖੋਜ ਮੁਤਾਬਿਕ ਭਾਦੋਂ ਸੁਦੀ 5, ਸੰਮਤ 1689 ਬਿਕਰਮੀ ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਦੁਆਬੇ ਵੱਲੋਂ ਆਉਂਦੇ ਹੋਇਆਂ ਪਿੰਡ ਇਆਲੀ ਕਲਾਂ ਵਿੱਚ ਦੀ ਹੁੰਦੇ ਹੋਇਆਂ 'ਦਾਖੇ' ਦੀ ਧਰਤੀ ਨੂੰ ਵੀ ਚਰਨ-ਛੁਹ ਬਖਸ਼ੀ।[4] ਆਪ 'ਦਾਖੇ' ਵਿੱਚੋਂ ਲੰਘਦੇ ਹੋਏ ਅੱਗੇ 'ਗੁਰੂਸਰ ਸੁਧਾਰ' ਨੂੰ ਜਾ ਰਹੇ ਸਨ ਤਾਂ ਭਾਈ ਨਰੈਣਾ ਜੱਟ ਅਤੇ ਲੁਹਾਰ ਰੱਲੇ ਦੀਆਂ ਮਾਈਆਂ ਦੇ ਦਿਲ ਵਿੱਚ ਗੁਰੂ ਜੀ ਪ੍ਰਤੀ ਪ੍ਰੇਮ ਅਤੇ ਸ਼ਰਧਾ ਉਤਪੰਨ ਹੋਈ। ਦੋਵੇਂ ਦੁਧ ਗਰਮ ਕਰਕੇ ਅਤੇ ਪ੍ਰਸ਼ਾਦੇ ਲੈ ਕੇ ਗੁਰੂ ਜੀ ਦੀ ਸੇਵਾ ਦਾ ਮਾਣ ਅਤੇ ਖੁਸ਼ੀ ਪ੍ਰਾਪਤ ਕਰਨ ਲਈ ਉਨ੍ਹਾਂ ਦੇ ਪਿੱਛੇ-ਪਿੱਛੇ ਹੋ ਤੁਰੀਆਂ। ਦਾਖਿਆਂ ਤੋਂ ਪੰਜ ਕੁ ਕਿਲੋਮੀਟਰ ਦੀ ਦੂਰੀ ਤੇ ਪਿੰਡ ਰਕਬਾ ਅਤੇ ਪੰਡੋਰੀ ਦੇ ਵਿਚਕਾਰ (ਜਿੱਥੇ ਅੱਜ ਕੱਲ੍ਹ ਗੁਰਦੁਆਰਾ ਦਮਦਮਾ ਸਾਹਿਬ ਹੈ) ਗੁਰੂ ਸਾਹਿਬ ਠਹਿਰੇ।[5] ਮਾਈਆਂ ਦੀ ਮੁਰਾਦ ਬਰ ਆਈ, ਗੁਰੂ ਸਾਹਿਬ ਨੇ ਉਨ੍ਹਾਂ ਤੋਂ ਦੁੱਧ ਅਤੇ ਪ੍ਰਸ਼ਾਦੇ ਛਕੇ ਅਤੇ ਪ੍ਰਸੰਨ ਹੋ ਕੇ ਵਰ ਮੰਗਣ ਲਈ ਕਿਹਾ, ਤਾਂ ਲੁਹਾਰ ਦੀ ਮਾਈ ਨੇ ਆਪਣੇ ਪਰਿਵਾਰ ਲਈ 'ਸਿੱਖੀ' ਦਾ ਵਰਦਾਨ ਮੰਗਿਆ। ਗੁਰੂ ਹਰਗੋਬਿੰਦ ਜੀ ਨੇ ਇਸ ਮਾਈ ਨੂੰ ਅਤੇ ਇਸਦੀ ਸੰਤਾਨ ਨੂੰ ਸਦੀਵੀ-ਸਿੱਖੀ ਦਾ ਵਰਦਾਨ ਦਿੱਤਾ। ਦੂਜੀ ਮਾਈ ਨੇ ਵੀ ਆਪਣੇ ਪਰਿਵਾਰ ਲਈ ਸਿੱਖੀ-ਸੇਵਕੀ ਦੀ ਮੰਗ ਕੀਤੀ, ਤਾਂ ਬਚਨ ਹੋਇਆ, "ਮਾਈ ਤੇਰੀ ਸੰਤਾਨ ਵਿੱਚ ਵੀ ਰਹਿੰਦੀ ਦੁਨੀਆ ਤੱਕ ਸਿੱਖੀ ਰਹੇਗੀ ਅਤੇ ਗੁਣੀਂ ਭੀ ਜਗਤ-ਪ੍ਰਸਿੱਧ ਹੋਣਗੇ, ਜੋ ਲੋਕਾਂ ਦੇ ਘਰੀਂ ਜਾ ਕੇ ਸਿੱਖੀ ਪ੍ਰਚਾਰ ਕਰਿਆ ਕਰਨਗੇ, ਤੂੰ ਪਿੱਛੋਂ ਲੱਗ ਕੇ ਆਈ ਹੈਂ, ਇਸ ਲਈ ਜ਼ਰਾ ਪਛੜ ਕੇ ਹੋਣਗੇ।"[6] ਮਾਈ ਸੰਤਾਨਹੀਣ ਸੀ, ਪਰੰਤੂ ਇਸ ਵਰਦਾਨ ਸਦਕਾ ਇੱਕ ਸਾਲ ਪਿੱਛੋਂ ਮਾਈ ਦੇ ਘਰ 'ਚੂਹੜ' ਨੇ ਜਨਮ ਲਿਆ। ਚੂਹੜ ਦੀ ਅੱਠਵੀਂ ਪੀੜ੍ਹੀ ਵਿਚੋਂ ਸਿੱਖ-ਸਮਾਜ ਦਾ ਅਦੁੱਤੀ ਵਿਦਵਾਨ ਅਤੇ ਗੁਰੂ-ਪੰਥ ਦਾ ਅਮੋਲ ਹੀਰਾ ਪੰਡਿਤ ਕਰਤਾਰ ਸਿੰਘ 'ਦਾਖਾ' ਹੋਇਆ ਹੈ, ਜੋ ਆਪਣੀ ਵਿਦਵਤਾ ਅਤੇ ਪੰਥ-ਸੇਵਾ ਨੂੰ ਗੁਰੂ

ਹਰਗੋਬਿੰਦ ਸਾਹਿਬ ਜੀ ਦੀ ਹੀ ਮਿਹਰ ਦਾ ਸਦਕਾ ਮੰਨਦਾ ਹੋਇਆ ਲਿਖਦਾ ਹੈ :

"ਜਾਸ ਕ੍ਰਿਪਾ ਤੇ ਸਜੇ ਹਮ ਹੈ; ਅਰ ਜਾਸ ਕ੍ਰਿਪਾ ਤੇ ਲਏ ਸੁਖ ਸਿੰਧੁ ।
ਜਾਸ ਕ੍ਰਿਪਾ ਤੇ ਗੁਣ-ਗਿਆਨ ਪ੍ਰਾਪਤ, ਜਾਸ ਕ੍ਰਿਪਾ ਤੇ ਟਰੇ ਦੁੱਖ ਦ੍ਵੰਦੁ ।
ਰਿਸਿ ਪ੍ਰਸਿੱਧ ਸੁ-ਬਿਧ ਦਈ ਅਰ ਨਿਧ ਦਈ ਜਿਨ ਕੇਹਰਿ ਜਿੰਦੁ ।
ਸੋ ਹਰ ਗੋਬਿੰਦ ਦੇਵ ਗੁਰ ਤਿਨ ਕੇ ਪਗ ਪੂਜ ਰਹਾਂ ਅਰ ਬਿੰਦੁ ।[7]

ਇਉਂ ਮੰਨਿਆਂ ਜਾਂਦਾ ਏ ਕਿ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਬਖ਼ਸ਼ਿਸ਼ ਸਦਕਾ ਹੀ ਇਹ ਪਿੰਡ ਵਿਦਿਆ ਦੇ ਖੇਤਰ ਵਿੱਚ ਮਾਲਵੇ ਦੇ ਬਹੁਤੇ ਪਿੰਡਾਂ ਨਾਲੋਂ ਅੱਗੇ ਹੈ ।

1740 ਈ. ਦੇ ਲਗਪਗ ਇਸੇ ਹੀ ਪਿੰਡ ਦੇ ਇੱਕ ਚੌਧਰੀ ਗਿਰਧਾਰੀ ਦੇ ਯਤਨਾਂ ਸਦਕਾ ਇਹ ਪਿੰਡ ਰਾਏਕੋਟ ਦੇ ਮਾਲਕ ਰਾਏ ਅਲਯਾਸ ਦੀ ਮਾਲਕੀ ਹੇਠ ਆ ਗਿਆ । ਇਸੇ ਸਮੇਂ ਵਿੱਚ ਹੀ ਪਿੰਡ ਦੇ ਦੱਖਣ-ਪੱਛਮ ਵੱਲ 'ਖਾਰੇ ਖੂਹ' ਤੇ ਕੱਚੀ ਗੜ੍ਹੀ ਦੀ ਉਸਾਰੀ ਵੀ ਕੀਤੀ ਗਈ ਸੀ, ਜਿਸਦਾ ਅੱਜ ਕੋਈ ਨਾਮੋ-ਨਿਸ਼ਾਨ ਕਾਇਮ ਨਹੀਂ ਹੈ ।[8] ਬਾਅਦ ਵਿੱਚ ਰਾਏਕੋਟ ਦਾ ਇਲਾਕਾ ਜਦੋਂ ਮਹਾਰਾਜਾ ਅਮਰ ਸਿੰਘ ਪਟਿਆਲਾ ਨੇ ਫਿਤੇ ਕੀਤਾ ਤਾਂ ਇਹ ਪਿੰਡ ਉਸਨੇ ਆਪਣੇ ਮਿੱਤਰ ਕੈਂਥਲ ਵਾਲੇ 'ਭਈਕਿਆਂ' ਨੂੰ ਦੇ ਦਿੱਤਾ । ਪਿੰਡ ਦੀ ਸਥਾਪਨਾ ਤੋਂ ਲਗਪਗ ਚਾਰ ਸੌ ਸਾਲ ਬਾਅਦ ਲਗਪਗ 1845 ਈ. ਵਿੱਚ ਇੱਥੋਂ ਦੇ ਹੀ ਵਸਨੀਕਾਂ ਨੇ 'ਦਾਖਾ' ਪਿੰਡ ਦੇ ਪੱਛਮ ਵੱਲ ਜ਼ਮੀਨ ਦਾ ਇੱਕ ਹੋਰ ਵੱਡਾ ਟੁਕੜਾ ਆਬਾਦ ਕਰਕੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ ਅਤੇ ਉੱਥੇ ਹੀ ਵਸੇਬਾ ਕਰਕੇ ਇੱਕ ਨਵੇਂ ਪਿੰਡ 'ਈਸੇਵਾਲ' ਦੀ ਸਥਾਪਨਾ ਕੀਤੀ । ਇਸੇ ਲਈ ਹੀ ਈਸੇਵਾਲ ਦੀਆਂ ਸਭ ਪੱਤੀਆਂ ਅਤੇ ਠੁਲ੍ਹੇ ਪਿੰਡ ਦਾਖਾ ਦੀਆਂ ਪੱਤੀਆਂ ਅਤੇ ਠੁਲ੍ਹਿਆਂ ਦੇ ਅਨੁਸਾਰੀ ਹਨ ।[9]

19ਵੀਂ ਸਦੀ ਦੇ ਆਰੰਭ ਵਿੱਚ, ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਉੱਤੇ ਅਧਿਕਾਰ ਪ੍ਰਾਪਤ ਕੀਤਾ ਤਾਂ ਉਸਨੇ ਦਾਖਾ ਅਤੇ ਇਸਦੇ ਲਾਗ-ਪਾਸ ਦਾ ਇਲਾਕਾ ਸਰਦਾਰ ਫ਼ਤਹਿ ਸਿੰਘ ਆਹਲੂਵਾਲੀਏ ਨੂੰ ਮਿੱਤਰਤਾ ਵਜੋਂ ਦੇ ਦਿੱਤਾ, ਜੋ ਅੰਗਰੇਜ਼ੀ-ਰਾਜ ਤੱਕ ਉਸਦੇ ਅਧੀਨ ਹੀ ਰਿਹਾ ।[10] ਆਪਣੇ ਵਡਾਰੂਆਂ ਦੇ ਨਾਵਾਂ ਅਨੁਸਾਰ ਸਮੁੱਚੇ ਪਿੰਡ ਨੂੰ ਪੰਜ ਪੱਤੀਆਂ : ਪੱਤੀ ਜਲਾਲ, ਪੱਤੀ ਹੱਮੂ, ਪੱਤੀ ਬੂੜਾ, ਪੱਤੀ ਸਾਈ ਦਿੱਤਾਂ ਅਤੇ ਪੱਤੀ ਬਾਲਾ ਅਨੁਸਾਰ ਵੰਡਿਆ ਹੋਇਆ ਹੈ । ਇਹ ਪੱਤੀਆਂ ਅੱਗੋਂ ਫਿਰ ਠੁਲ੍ਹਿਆਂ ਵਿੱਚ ਵੰਡੀਆਂ ਗਈਆਂ ਹਨ, ਜਿਨ੍ਹਾਂ ਦੇ ਨਾਮ ਵੀ ਬਜ਼ੁਰਗਾਂ ਦੇ ਨਾਵਾਂ ਨਾਲ ਹੀ ਸੰਬੰਧਤ ਹਨ । ਪੰਡਿਤ ਕਰਤਾਰ ਸਿੰਘ ਅਤੇ ਉਸਦਾ ਖ਼ਾਨਦਾਨ 'ਬਾਲਾ ਪੱਤੀ' ਦੇ 'ਚੂਹੜ' ਨਾਮੀ ਠੁਲ੍ਹੇ ਨਾਲ ਸੰਬੰਧਤ ਹੈ ਅਤੇ ਕਰਤਾਰ ਸਿੰਘ ਪਿੰਡ ਦੇ ਮੋਢੀ ਗੱਡ ਪੁਰਸ਼ 'ਹਮੀਰ' ਦੀ 15ਵੀਂ ਪੁਸ਼ਤ ਵਿੱਚੋਂ ਹੋਇਆ ਹੈ । ਇਸ ਤੱਥ ਨੂੰ ਦਾਖਾ ਨਿਵਾਸੀ ਜਮਾਂਦਾਰ ਸ਼ੇਰ ਸਿੰਘ ਦੀ ਤਿਆਰ ਕੀਤੀ ਬੰਸਾਵਲੀ ਵਿਚੋਂ ਇਸ ਪ੍ਰਕਾਰ ਅੰਕਿਤ ਕੀਤਾ ਗਿਆ ਹੈ :




ਵਰਤਮਾਨ ਸਮੇਂ ਵਿੱਚ ਦਾਖਾ ਮਾਲਵੇ ਦੇ ਉਂਗਲੀਆਂ ਤੇ ਗਿਣੇ ਜਾਣ ਵਾਲੇ ਸਰਬ-ਪੱਖੀ ਵਿਕਸਿਤ ਪਿੰਡਾਂ ਵਿੱਚੋਂ ਇੱਕ ਹੈ। ਜੀਵਨ ਦੇ ਹਰ ਖੇਤਰ ਵਿੱਚ ਸਫ਼ਲ ਕਈ ਮਹਾਨ

ਸ਼ਖ਼ਸੀਅਤਾਂ ਨੇ ਇੱਥੇ ਜਨਮ ਲਿਆ ਹੈ, ਜਿਨ੍ਹਾਂ ਨੇ ਆਪਣੀ ਪਤ੍ਰਿਭਾ ਸਦਕਾ ਇਸ ਪਿੰਡ ਦੇ ਨਾਂ ਨੂੰ ਚਾਰ-ਚੰਨ ਲਾਏ ਹਨ। ਪੰਜਾਬੀ ਸਾਹਿੱਤ ਵਿੱਚ 'ਦਾਖਾ' ਨੂੰ ਉਹੀ ਸਥਾਨ ਅਤੇ ਗੌਰਵ ਪ੍ਰਾਪਤ ਹੈ, ਜੋ ਵਾਰਿਸ ਸ਼ਾਹ ਕਰਕੇ ਜੰਡਿਆਲਾ ਸ਼ੇਰ ਖ਼ਾਂ ਨੂੰ, ਕਿਉਂਕਿ ਇਸਨੇ ਪੰਜਾਬੀ ਦੇ ਦੋ ਬੇਹੱਦ ਜ਼ਹੀਨ ਵਿਦਵਾਨ ਪੈਦਾ ਕੀਤੇ ਹਨ: ਇੱਕ ਪੰਡਿਤ ਕਰਤਾਰ ਸਿੰਘ ਅਤੇ ਦੂਜੇ ਆਧੁਨਿਕ ਵਿਸ਼ਵ-ਵਿਆਪੀ ਬੋਧ ਦੇ ਬਹੁ ਪੱਖੀ ਵਿਦਵਾਨ, ਚਿੰਤਕ ਅਤੇ ਸ ਹਿੱਤ ਦੀ ਹਰ ਵਿਧਾ ਦੇ ਸਿਰਜਣਾਤਮਿਕ ਲੇਖਕ ਪ੍ਰਿੰਸੀਪਲ ਸੰਤ ਸਿੰਘ 'ਸੇਖੋਂ'। ਦਾਖਿਆਂ ਦੀ ਧਰਤੀ ਨੂੰ ਇਹ ਦੋ ਵਿਦਵਾਨ ਪੇਦਾ ਕਰਨ ਕਰਕੇ ਸਦੀਵੀ ਗੌਰਵ ਪ੍ਰਾਪਤ ਰਹੇਗਾ।

ਕਰਤਾਰ ਸਿੰਘ 'ਦਾਖਾ' ਦਾ ਪਿਤਾ ਰਾਮ ਸਿੰਘ ਸੇਖੋਂ ਇੱਕ ਸਰਦਾ-ਪੁੱਜਦਾ ਕਿਸਾਨ ਸੀ, ਜੋ ਵਾਹੀ-ਖੇਤੀ ਦੇ ਨਾਲ਼-ਨਾਲ਼ ਵਿਆਜੂ ਪੈਸੇ ਦੇਣ ਦਾ ਸ਼ਾਹੂਕਾਰਾ ਵੀ ਕਰਿਆ ਕਰਦਾ ਸੀ। ਪਿੰਡ ਦਾਖਾ ਤੇ ਲਾਗ-ਪਾਸ ਦੇ ਹੋਰ ਕਈ ਪਿੰਡਾਂ ਦੇ ਨਿਵਾਸੀ ਲੋੜ ਸਮੇਂ ਉਸ ਤੋਂ ਕਰਜ਼ਾ ਲੈਂਦੇ ਸਨ, ਵਿਸ਼ੇਸ਼ ਤੌਰ ਤੇ ਲਾਗਲੇ ਪਿੰਡ 'ਚੰਗਣ' ਦੇ ਅਧਿਕਤਰ ਲੋਕ ਉਸਦੀਆਂ ਆਸਾਮੀਆਂ ਸਨ।[11]

ਸ. ਰਾਮ ਸਿੰਘ ਦੇ ਅੱਗੋਂ ਪੰਜ ਪੁੱਤਰ ਸਨ: ਕਰਤਾਰ ਸਿੰਘ, ਤੇਜਾ ਸਿੰਘ, ਹਰਬੰਸ ਸਿੰਘ, ਨਾਹਰ ਸਿੰਘ ਅਤੇ ਵਰਿਆਮ ਸਿੰਘ। ਇਹ ਇੱਕ ਅਜੀਬ ਵਿਰੋਧਾਭਾਸ ਦੀ ਗੱਲ ਹੈ ਕਿ ਜਿੱਥੇ ਪਿਤਾ ਵਿਆਜੂ ਪੈਸੇ ਚਲਾ ਕੇ ਸ਼ਾਹੂਕਾਰੇ ਰਾਹੀਂ ਮਾਇਕ ਤਮ੍ਹਾਂ ਵਾਲ਼ਾ ਕਾਰ-ਵਿਹਾਰ ਕਰਦਾ ਸੀ, ਉੱਥੇ ਉਸਦੇ ਸਾਰੇ ਪੁੱਤਰ ਹੀ ਮਾਇਕ ਲੋਭ-ਲਾਲਚ ਤੋਂ ਮੁਕਤ ਰਹੇ। ਕਰਤਾਰ ਸਿੰਘ ਦੀ ਇੱਕ ਵਿਦਵਾਨ ਫ਼ਕੀਰ ਵਜੋਂ ਬੀਤਾਈ ਜੀਵਨੀ ਤੋਂ ਤਾਂ ਅਸੀਂ ਪਰੀਚਿਤ ਹੋਣ ਜਾ ਹੀ ਰਹੇ ਹਾਂ, ਪਰੰਤੂ ਉਸਦੇ ਬਾਕੀ ਚਾਰੇ ਭਰਾਵਾਂ ਨੇ ਵੀ ਦੇਸ਼-ਭਗਤੀ ਦੀ ਭਾਵਨਾ ਹਿੱਤ ਹੀ ਜੀਵਨ ਬਤੀਤ ਕੀਤਾ। ਕਰਤਾਰ ਸਿੰਘ ਤੋਂ ਛੋਟਾ ਤੇਜਾ ਸਿੰਘ ਇੱਕ ਨਿਰਭੈ, ਬਹਾਦਰ ਅਤੇ ਮਹਾਨ ਦੇਸ਼-ਭਗਤ ਵਿਅਕਤੀ ਸੀ। ਉਹ ਸਾਰੀ ਜ਼ਿੰਦਗੀ ਹੀ ਦੇਸ਼ ਲਈ ਘਾਲਣਾ ਘਾਲ਼ਦਾ ਰਿਹਾ। ਅੰਗਰੇਜ਼-ਸਰਕਾਰ ਦੇ ਖ਼ਿਲਾਫ਼ ਉਸਨੇ ਕਈ ਵਾਰ ਜੇਲ੍ਹ-ਯਾਤਰਾ ਕੀਤੀ ਅਤੇ ਸਰਕਾਰੀ ਕਹਿਰ ਦਾ ਅਕਸਰ ਸ਼ਿਕਾਰ ਹੋਇਆ ਸੀ।[12] ਜੈਤੋ ਦੇ ਪ੍ਰਸਿੱਧ ਮੋਰਚੇ ਸਮੇਂ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਸੰਬੰਧ ਵਿੱਚ ਉਸਦੇ ਕੁੱਝ ਰਿਸ਼ਤੇਦਾਰ ਅਤਿ ਨਜ਼ਦੀਕੀ ਸੱਜਣਾਂ ਦਾ ਵਿਚਾਰ ਹੈ ਕਿ ਉਹ ਜੈਤੋਂ ਦੇ ਮੋਰਚੇ ਵਿੱਚ ਸ਼ਹੀਦ ਹੋਣ ਵਾਲ਼ੇ ਪਹਿਲੇ ਜੱਥੇ ਦਾ ਜੱਥੇਦਾਰ ਸੀ, ਪਰੰਤੂ ਇਤਿਹਾਸਕ ਤੱਥਾਂ ਤੋਂ ਪਤਾ ਲਗਦਾ ਹੈ ਕਿ ਉਹ ਜੈਤੋ ਦੇ ਮੋਰਚੇ ਸੰਬੰਧੀ ਗ੍ਰਿਫ਼ਤਾਰੀ ਅਤੇ ਸ਼ਹੀਦੀ ਦੇਣ ਵਾਲ਼ੇ ਚੌਥੇ ਜੱਥੇ ਵਿੱਚੋਂ ਇੱਕ ਸੀ।[13] ਜੇਲ੍ਹ ਵਿੱਚ ਤੇਜਾ ਸਿੰਘ ਦੇ ਕਈ ਬਹਾਦਰੀ-ਭਰਪੂਰ ਕਾਰਨਾਮਿਆਂ ਬਾਰੇ ਜਾਣਕਾਰੀ ਹਾਸਲ ਹੁੰਦੀ ਹੈ। ਕੈਦੀ ਬਣਾ ਕੇ ਉਸਨੂੰ ਨਾਭੇ ਦੀ 'ਕਾਰਖ਼ਾਸ' ਜੇਲ੍ਹ ਵਿੱਚ ਬੰਦੀ ਬਣਾਇਆ ਗਿਆ, ਇੱਥੋਂ ਉਹ ਆਪਣੇ ਸਾਥੀ ਸ. ਵਿਸਾਖਾ ਸਿੰਘ ਜੀ ਸੰਤ-ਸਿਪਾਹੀ (ਕਰਤਾ ਇਤਿਹਾਸ ਮਾਲਵਾ ਤਿੰਨ ਜਿਲਦਾਂ ਵਿੱਚ ਸੰਪੂਰਨ) ਅਤੇ ਇੱਕ-ਦੋ ਹੋਰ ਸਾਥੀਆਂ ਨੂੰ ਲੈ ਕੇ ਜੇਲ੍ਹ ਵਿੱਚੋਂ ਦੌੜਨ ਵਿੱਚ ਸਫਲ ਹੋ ਗਿਆ। ਜੇਲ੍ਹ ਤੋਂ ਬਾਹਰ ਆ ਕੇ ਉਨ੍ਹਾਂ ਨੇ ਜੇਲ੍ਹ-ਬੰਦ ਸਿੱਖਾਂ ਦੇ ਘਰੀਂ ਸੁੱਖ-ਸੁਨੇਹੇ ਪੁੱਜਦੇ ਕੀਤੇ

ਤੇ ਨਾਭੇ ਦੀ ਭਿਆਨਕ ਜੇਲ੍ਹ ਵਿੱਚ ਅੰਗਰੇਜ਼ ਸਰਕਾਰ ਵੱਲੋਂ ਦੇਸ਼-ਭਗਤ ਸਿੱਖਾਂ ਨੂੰ ਦਿੱਤੇ ਜਾ ਰਹੇ ਅਣਮਨੁੱਖੀ ਤਸੀਹੇ ਅਤੇ ਕੁਹਜੇ ਵਰਤਾਰੇ ਦੀ ਖ਼ਬਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਪੁੱਜਦੀ ਕੀਤੀ। ਇਸ ਜਾਨ-ਹੂਲਵੇਂ ਕਾਰਜ ਤੋਂ ਦੋ ਹਫ਼ਤੇ ਬਾਅਦ ਉਹ ਰਾਤ ਨੂੰ ਕੰਧ ਟੱਪ ਕੇ ਫਿਰ ਜੇਲ੍ਹ ਵਿੱਚ ਹੀ ਜਾ ਸ਼ਾਮਲ ਹੋਏ।[14] ਅੰਤ ਇਹ ਸੂਰਬੀਰ ਯੋਧਾ, ਨਿਸ਼ਕਾਮ ਦੇਸ਼-ਭਗਤ ਅਤੇ ਅਣਖੀ ਪੰਜਾਬੀ, ਜ਼ਾਲਮ ਸਰਕਾਰ ਦੇ ਵਹਿਸ਼ੀਆਨਾ ਵਿਹਾਰ ਸਦਕਾ ਤਸੀਹੇ ਝੱਲਦਾ ਹੋਇਆ 25 ਜੁਲਾਈ, 1924 ਈ. ਨੂੰ ਨਾਭੇ ਦੀ ਜੇਲ੍ਹ ਵਿੱਚ ਪਰਲੋਕ ਸਿਧਾਰ ਗਿਆ।[15]

ਤੇਜਾ ਸਿੰਘ ਤੋਂ ਛੋਟਾ ਸ. ਹਰਬੰਸ ਸਿੰਘ ਸੀ ਜੋ ਪਹਿਲੇ ਮਹਾਂ ਯੁੱਧ ਸਮੇਂ ਅੰਗਰੇਜ਼ੀ ਫ਼ੌਜ ਵਿੱਚ ਭਰਤੀ ਹੋ ਕੇ ਗਿਆ ਅਤੇ ਬਸਰੇ ਵਿਖੇ ਲੜਾਈ ਲੜੀ। ਹਰਬੰਸ ਸਿੰਘ ਤੋਂ ਛੋਟਾ ਸ. ਨਾਹਰ ਸਿੰਘ ਸੀ, ਜੋ ਅੰਗਰੇਜ਼ੀ ਫ਼ੌਜ ਵਿੱਚ ਰਸਾਲਦਾਰ ਦੀ ਪਦਵੀ ਤੇ ਰਿਹਾ। ਉਸਦੀ ਦਿਆਨਤਦਾਰੀ ਅਤੇ ਸੇਵਾ-ਭਾਵ ਤੋਂ ਪ੍ਰਸੰਨ ਹੋ ਕੇ ਅੰਗਰੇਜ਼ ਸਰਕਾਰ ਨੇ ਮਿੰਟਗੁਮਰੀ ਵਿਖੇ ਉਸਨੂੰ ਇੱਕ ਮੁਰੱਬਾ ਜ਼ਮੀਨ ਦਾ ਇਨਾਮ ਵਜੋਂ ਦਿੱਤਾ ਸੀ, ਜੋ ਦੇਸ਼-ਵੰਡ ਤੋਂ ਮਗਰੋਂ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਨੂਰਪੁਰ (ਰਾਏਕੋਟ ਕੋਲ) ਵਿਖੇ ਅਲਾਟ ਕੀਤਾ ਗਿਆ। ਸਭ ਤੋਂ ਛੋਟਾ ਸ. ਵਰਿਆਮ ਸਿੰਘ ਸੀ, ਜੋ ਨਾਹਰ ਸਿੰਘ ਵਾਂਗ ਹੀ ਅੰਗਰੇਜ਼ੀ ਫੌਜ ਦੇ ਰਸਾਲੇ ਵਿੱਚ ਚਲਾ ਗਿਆ, ਪਰੰਤੂ ਬਾਅਦ ਵਿੱਚ ਤਪਦਿਕ ਦੀ ਬੀਮਾਰੀ ਦਾ ਸ਼ਿਕਾਰ ਹੋ ਕੇ ਕਾਲ-ਵੱਸ ਹੋ ਗਿਆ।[16]

ਕਰਤਾਰ ਆਪਣੇ ਚਾਰੇ ਭਰਾਵਾਂ ਤੋਂ ਵੱਡਾ ਸੀ, ਜਿਸ ਕਰਕੇ ਪਿਤਾ ਸ. ਰਾਮ ਸਿੰਘ ਨੇ ਉਸਨੂੰ ਆਪਣੇ ਵਾਹੀ-ਖੇਤੀ ਅਤੇ ਸ਼ਾਹੂਕਾਰੇ ਦੇ ਕੰਮ ਵਿੱਚ ਭਾਈਵਾਲ ਬਣਾਉਣਾ ਚਾਹਿਆ, ਪਰੰਤੂ ਕੁਦਰਤ ਵਲੋਂ ਹੀ ਕਰਤਾਰ ਸਿੰਘ ਦਾ ਮਨ ਬਚਪਨ ਤੋਂ ਹੀ ਘਰੇਲੂ ਝਮੇਲਿਆਂ ਤੋਂ ਮੁਕਤ ਸੀ ਅਤੇ ਉਹ ਆਪਣੇ ਆਪ ਨੂੰ ਪਠਨ-ਪਾਠਨ ਵੱਲ ਵਧੇਰੇ ਰੁਚਿਤ ਰੱਖਦਾ ਸੀ।[17] ਇਸੇ ਰੁਚੀ ਕਾਰਨ ਹੀ ਮਗਰੋਂ ਉਹ ਇੱਕ ਸ੍ਰੇਸ਼ਟ ਵਿਦਵਾਨ ਅਤੇ ਗੁਰੂ-ਪੰਥ ਦਾ ਇੱਕ ਅਦੁੱਤੀ ਹੀਰਾ ਸਾਬਤ ਹੋਇਆ।

**ਗਿਆਨ-ਪ੍ਰਾਪਤੀ :** ਕਰਤਾਰ ਸਿੰਘ ਦੇ ਜੀਵਨ ਉੱਤੇ ਝਾਤ ਮਾਰਿਆਂ ਸਪਸ਼ਟ ਹੋ ਜਾਂਦਾ ਹੈ ਕਿ ਉਹ ਬਚਪਨ ਤੋਂ ਹੀ ਵਿਦਿਆ-ਪ੍ਰੇਮੀ ਅਤੇ ਗਿਆਨ-ਜਗਿਆਸੂ ਰੁਚੀ ਦਾ ਪੁਰਸ਼ ਸੀ, ਪਰੰਤੂ ਉਸਦੀ ਘਰੇਗੀ ਹਲਾਤ ਨੇ ਉਸਦੀ ਇਹ ਤਮੰਨਾ ਭਲੀ-ਭਾਂਤ ਪੂਰੀ ਹੋਣ ਵਿੱਚ ਕਈ ਰੁਕਾਵਟਾਂ ਪੈਦਾ ਕੀਤੀਆਂ।[18] ਬਚਪਨ ਵਿੱਚ ਮੁੱਢਲੀ ਵਿਦਿਆ ਡੀ. ਬੀ. ਸਕੂਲ, ਬੱਦੋਵਾਲ ਤੋਂ ਪ੍ਰਾਪਤ ਕੀਤੀ ਅਤੇ ਬਾਅਦ ਵਿੱਚ ਉਸਨੇ ਆਪਣੇ ਨਿੱਜੀ ਯਤਨਾਂ ਸਦਕਾ ਹੀ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਗਿਆਨੀ ਦੀ ਪ੍ਰੀਖਿਆ ਪਾਸ ਕਰ ਲਈ।[19] 1903 ਈ: ਵਿੱਚ ਉਸਨੇ ਐਂਟ੍ਰੈਂਸ ਦੀ ਪ੍ਰੀਖਿਆ ਦੇਣੀ ਚਾਹੀ, ਪਰੰਤੂ ਮਾਤਾ-ਪਿਤਾ ਦੇ ਚਲਾਣੇ ਕਾਰਨ ਉਸਨੂੰ ਆਪਣੀ ਸਕੂਲੀ-ਵਿਦਿਆ ਅਧੂਰੀ ਛੱਡਣ ਲਈ ਮਜਬੂਰ ਹੋਣਾ ਪਿਆ।[20] ਪਰ ਉਸਦੇ ਦਿਲ ਵਿਚਲੇ ਵਿਦਿਆ ਪ੍ਰਤੀ ਸ਼ੌਕ ਨੇ ਉਸਨੂੰ ਅੱਤ ਦੀਆਂ ਕਠਿਨਾਈਆਂ ਅਤੇ ਮਜਬੂਰੀਆਂ ਦੇ ਬਾਵਜੂਦ ਵੀ ਪਠਨ-ਪਾਠਨ ਵੱਲ ਪ੍ਰੇਰਿਤ ਕਰੀ ਰੱਖਿਆ। ਇਸ ਪ੍ਰਤਨਾਂ ਦੇ

ਅਧੀਨ ਉਸਨੇ ਘਰ ਬੈਠਿਆਂ ਹੀ ਬੜਾ ਡੂੰਘਾ, ਘੋਖਵਾਂ ਅਤੇ ਤੁਲਨਾਤਮਿਕ ਅਧਿਐਨ ਕਰਨਾ ਆਰੰਭ ਕਰ ਦਿੱਤਾ ਅਤੇ ਉੱਚ-ਪੱਧਰੀ ਸੰਸਥਾਮਈ ਵਿਦਿਆ ਨਾਲੋਂ ਵਧ ਕੇ **ਅਧਿਐਨ ਅਤੇ ਅਭਿਆਸ** ਕੀਤਾ ।[21] ਉਸਦੇ ਇਸ ਅਧਿਐਨ ਦਾ ਖੇਤਰ ਭਾਵੇਂ ਬਹੁ-ਦਿਸ਼ਾਵੀ **ਸੀ, ਪਰੰਤੂ** ਸਭ ਤੋਂ ਪਹਿਲਾਂ ਉਸਨੇ ਬੜੀ ਹੀ ਸ਼ਿੱਦਤ ਨਾਲ਼ ਗੁਰਬਾਣੀ ਦਾ ਅਧਿਐਨ ਕੀਤਾ। ਗੁਰਬਾਣੀ ਦੇ ਮੂਲ ਸਿਧਾਂਤਾਂ ਉਤੇ ਬੜੀ ਡੂੰਘੀ ਸੋਚ-ਵਿਚਾਰ ਕੀਤੀ। ਇਸ ਤੋਂ ਇਲਾਵਾ ਉਸਨੇ ਹੋਰ ਮੱਤਾਂ-ਮਤਾਂਤਰਾਂ ਦੇ ਧਾਰਮਿਕ ਗਰੰਥ, ਜਿਵੇਂ ਵੇਦ, ਵੇਦਾਂਗ, ਦਰਸ਼ਨ-ਸ਼ਾਸਤਰ ਆਦਿ ਸੰਸਕ੍ਰਿਤ ਗਰੰਥਾਂ ਦਾ ਅਧਿਐਨ ਵੀ ਦੇਵ-ਨਗਰੀ ਅੱਖਰਾਂ ਵਿੱਚ ਬੜੇ ਹੀ ਚਾਅ ਅਤੇ ਜਗਿਆਸਾ ਨਾਲ਼ ਕੀਤਾ ।[22] ਈਸਾਈ ਅਤੇ ਮੁਸਾਈ ਮੱਤਾਂ ਬਾਰੇ ਵੀ ਖੋਜ ਪੜਤਾਲ ਕੀਤੀ, ਤਾਂ ਜੁ ਆਪਣੇ ਗਿਆਨ ਨੂੰ ਉਹ ਸਰਬਾਂਗੀ ਬਣਾ ਸਕੇ ।[23] ਕੁੱਝ ਹੀ ਸਾਲਾਂ ਵਿੱਚ ਉਸਨੇ ਆਪਣੇ ਭਰਪੂਰ ਯਤਨਾਂ ਦੇ ਫਲ-ਸਰੂਪ ਆਪਣੇ ਵਿਵੇਚਨੀ-ਗਿਆਨ ਦੀਆਂ ਨੀਹਾਂ ਪੱਕੀਆਂ ਕਰ ਲਈਆਂ ।

ਸਨਾਤਨੀ ਵਿਦਿਆ ਸੰਬੰਧੀ ਆਪਣੇ ਗਿਆਨ ਨੂੰ ਉਚੇਰਾ ਤੇ ਡੂੰਘੇਰਾ ਕਰਨ ਲਈ 1905 ਈ. ਦੇ ਲਗਪਗ ਉਹ ਕਾਸ਼ੀ ਦੇ ਡੇਰਿਆਂ ਤੱਕ ਵੀ ਪੁੱਜਿਆ, ਜਿੱਥੇ ਉਸਨੇ ਸਿੱਖਾਂ ਦੀ ਨਿਰਮਲਾ ਸੰਪ੍ਰਦਾਇ ਦੀ ਸੰਸਕ੍ਰਿਤ ਅਤੇ ਸਨਾਤਨੀ ਧਰਮਾਂ ਅਤੇ ਦਰਸ਼ਨਾਂ ਦੀ ਗਿਆਨ-ਪ੍ਰਾਪਤੀ ਦੀ ਪਰੰਪਰਾ ਅਨੁਸਾਰ ਸੰਸਕ੍ਰਿਤ ਦੇ ਗਰੰਥਾਂ ਦਾ ਬੜਾ ਦੀਰਘ ਅਤੇ ਵਿਵੇਚਨੀ ਅਧਿਐਨ ਕੀਤਾ ।[24] ਉਸਦੇ ਇਸ ਸਨਾਤਨੀ ਅਧਿਅਨ ਦੇ ਮਾਧਿਅਮ ਵਜੋਂ ਸੰਸਕ੍ਰਿਤ ਦੀ ਉਚੇਰੀ ਪੜ੍ਹਾਈ ਬੜੀ ਜ਼ਰੂਰੀ ਸੀ। ਇਸ ਆਸ਼ੇ ਨੂੰ ਮੁੱਖ ਰੱਖ ਕੇ ਉਸਨੇ ਸੰਸਕ੍ਰਿਤ ਦੇ ਸਾਹਿੱਤਕ ਅਤੇ ਧਾਰਮਿਕ ਗਰੰਥਾਂ ਦਾ ਅਧਿਐਨ ਕੀਤਾ ਅਤੇ ਇਨ੍ਹਾਂ ਖੇਤਰਾਂ ਵਿੱਚ ਪ੍ਰਬੀਨਤਾ ਪ੍ਰਾਪਤ ਕਰਨ ਲਈ ਉਹ ਉਸਤਾਦ ਵਜੋਂ ਕਿਸੇ ਪ੍ਰਬੁੱਧ ਪੰਡਿਤ ਦੀ ਖੋਜ ਕਰਨ ਲੱਗਾ। ਦੇਵ-ਨੇਤ ਨਾਲ਼ ਹੀ ਉਸਦਾ ਮੇਲ ਕਿਸੇ ਵਸੀਲੇ ਰਾਹੀਂ ਨਾਭਾਪਤੀ ਮਹਾਰਾਜਾ ਹੀਰਾ ਸਿੰਘ ਜੀ ਨਾਲ਼ ਹੋ ਗਿਆ, ਜੋ ਉਸਦੇ ਇਸ ਕਾਰਜ ਵਿੱਚ ਬਹੁਤ ਹੀ ਲਾਭਕਾਰੀ ਸਿੱਧ ਹੋਇਆ ।[25] ਮਹਾਰਾਜਾ ਹੀਰਾ ਸਿੰਘ ਗੱਭਰੂ ਕਰਤਾਰ ਸਿੰਘ ਦੀ ਤੇਜ਼ ਬੁੱਧੀ, ਜਗਿਆਸਾ, ਮਿਹਨਤ ਕਰਨ ਦੀ ਭਾਵਨਾ, ਚਮਤਕਾਰੀ ਯਾਦ-ਸ਼ਕਤੀ ਅਤੇ ਛੋਟੀ ਉਮਰੇ ਵੱਡੇ ਅਭਿਆਸ ਦੀ ਉਤਸੁਕਤਾ ਦੇਖ ਕੇ ਬੜਾ ਪ੍ਰਭਾਵਿਤ ਹੋਇਆ ਅਤੇ ਉਸਨੇ ਪੰਡਿਤ ਬਸੰਤ ਸਿੰਘ ਜੀ ਠੀਕਰੀਵਾਲਾ ਨੂੰ ਬੇਨਤੀ ਕੀਤੀ ਕਿ ਉਹ ਉਸਨੂੰ ਆਪਣਾ ਸ਼ਿਸ਼ ਕਬੂਲ ਕਰਕੇ ਸਿੱਖਿਆ ਪ੍ਰਦਾਨ ਕਰਨ ।[26] ਪੰਡਿਤ ਬਸੰਤ ਸਿੰਘ ਜੀ ਉਸ ਸਮੇਂ ਪਟਿਆਲ਼ਾ ਰਾਜ-ਘਰਾਣੇ ਦੇ ਸ਼ਾਹੀ-ਆਚਾਰੀਆ ਅਤੇ ਸੰਸਕ੍ਰਿਤ ਦੇ ਉੱਚਕੋਟੀ ਦੇ ਵਿਦਵਾਨ ਸਨ। ਇੱਕ ਸ਼ਾਹੀ-ਘਰਾਣੇ ਦੇ ਆਚਾਰੀਆ ਅਤੇ ਧਾਰਮਿਕ ਉਸਤਾਦ ਹੋਣ ਦਾ ਗੌਰਵ ਪ੍ਰਾਪਤ ਹੋਣ ਕਰਕੇ ਵਧੇਰਾ ਮਾਣ-ਸਤਿਕਾਰ ਅਤੇ ਮਨ-ਇਛਿੱਤ ਸੇਵਾ-ਫਲ਼ ਪ੍ਰਾਪਤ ਨਾ ਹੋਣ ਕਰਕੇ ਪੰਡਿਤ ਬਸੰਤ ਸਿੰਘ ਜੀ ਨੇ ਕਰਤਾਰ ਸਿੰਘ ਨੂੰ ਆਪਣਾ ਸ਼ਾਗਿਰਦ ਬਣਾ ਕੇ ਉਸਦੀ ਸਰਪ੍ਰਸਤੀ ਕਰਨੀ ਨਾ-ਮਨਜ਼ੂਰ ਕਰ ਦਿੱਤੀ ।[27] ਗਿਆਨੀ ਅਵਤਾਰ ਸਿੰਘ ਜੀ ਢਿਲੋਂ ਹੁਰਾਂ ਦੱਸਿਆ ਕਿ ਮਹਾਰਾਜਾ ਹੀਰਾ ਸਿੰਘ ਨੇ ਪੰਡਿਤ ਬਸੰਤ ਸਿੰਘ ਨੂੰ ਕਰਤਾਰ ਸਿੰਘ ਦੀ

ਸਿਖਿਆ ਦੇ ਇਵਜ਼ਾਨੇ ਵਿੱਚ ਉਹੀ ਕੁੱਝ ਦੇਣ ਦਾ ਬਚਨ ਕੀਤਾ, ਜੋ ਕਿ ਮਹਾਰਾਜਾ ਭੁਪਿੰਦਰ ਸਿੰਘ ਦਿੰਦਾ ਸੀ, ਪਰੰਤੂ ਫਿਰ ਵੀ ਆਪਣੇ ਸ੍ਵੈ-ਮਾਣ ਦੀ ਬਰਕਰਾਰੀ ਲਈ ਪੰਡਿਤ ਬਸੰਤ ਸਿੰਘ ਜੀ ਨੇ ਕੁੱਝ ਅਜੀਬ ਸ਼ਰਤਾਂ ਲਾ ਦਿੱਤੀਆਂ, ਜਿਵੇਂ ਕਿ (1) ਪੜ੍ਹਾਈ ਸ਼ਾਮ ਦੇ ਵਕਤ ਹੀ ਕਰਾਈ ਜਾਵੇਗੀ। (2) ਕੋਈ ਵੀ ਪੰਕਤੀ ਦੁਬਾਰਾ ਨਹੀਂ ਦੱਸੀ ਜਾਵੇਗੀ। (3) ਜਿੰਨਾਂ ਚਿਰ ਪਿਛਲਾ ਪਾਠ ਕੰਠ ਨਹੀਂ ਹੋ ਜਾਂਦਾ ਉਂਨਾਂ ਚਿਰ ਅਗਲਾ ਕੋਈ ਸਬਕ ਨਹੀਂ ਦਿੱਤਾ ਜਾਵੇਗਾ।[28] ਇਨ੍ਹਾਂ ਸ਼ਰਤਾਂ ਨੂੰ ਪੂਰਿਆਂ ਕਰਨਾ ਖੰਡੇ ਦੀ ਧਾਰ ਤੇ ਤੁਰਨ ਵਾਲੀ ਗੱਲ ਸੀ, ਪਰੰਤੂ ਇਨ੍ਹਾਂ ਨੂੰ ਵੀ ਕਰਤਾਰ ਸਿੰਘ ਨੇ ਬੜੇ ਹੌਸਲੇ ਅਤੇ ਸ੍ਵੈ-ਭਰੋਸੇ ਨਾਲ ਪ੍ਰਵਾਨ ਕਰ ਲਿਆ ਅਤੇ ਕਿਸੇ ਹੱਦ ਤੱਕ ਕਾਮਯਾਬੀ ਨਾਲ ਪੂਰੀਆ ਕਰਕੇ ਆਪਣੇ ਉਸਤਾਦ ਪੰਡਿਤ ਜੀ ਦੇ ਮਨ ਦੀ-ਖ਼ੁਸ਼ੀ ਹਾਸਲ ਕੀਤੀ। 'ਇਤਿਹਾਸ ਮਾਲਵਾ' ਨਾਂ ਦੀ ਪੁਸਤਕ ਦੀ ਵਿਸਤ੍ਰਿਤ ਭੂਮਿਕਾ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ ਨੇ ਮਾਲਵੇ ਦੇ ਮਹਾਨ ਨਗਰਾਂ, ਡੇਰਿਆਂ, ਗੁਰ-ਅਸਥਾਨਾਂ, ਰਾਜ-ਘਰਾਣਿਆ ਅਤੇ ਇਤਿਹਾਸਕ ਮਹੱਤਵ ਵਾਲੀਆਂ ਥਾਂਵਾਂ ਬਾਰੇ ਵਿਸ਼ਾਲ ਜਾਣਕਾਰੀ ਅੰਕਿਤ ਕੀਤੀ ਹੈ। ਇਸੇ ਪ੍ਰਸੰਗ ਵਿੱਚ ਉਹ 'ਡੇਰਾ ਠੀਕਰੀਵਾਲਾ' ਸੰਬੰਧੀ ਉਲੇਖ ਕਰਦਾ ਹੋਇਆ ਆਪਣੇ ਉਸਤਾਦ ਪੰਡਿਤ ਬਸੰਤ ਸਿੰਘ ਜੀ ਬਾਰੇ ਆਪਣੇ ਵਿਚਾਰ ਇਨ੍ਹਾਂ ਸ਼ਬਦਾਂ ਵਿੱਚ ਪ੍ਰਸਤੁਤ ਕਰਦਾ ਹੈ :

"ਪੰਡਿਤ ਦੀਵਾਨ ਸਿੰਘ ਜੀ ਦੇ ਵਿਦਿਆਰਥੀ 'ਪੰਡਿਤ ਰਾਜ' ਬਸੰਤ ਸਿੰਘ ਜੀ ਏਸੇ ਗੁਰਦੁਆਰੇ ਦੇ ਹੀ ਸਾਧੂ ਸਨ, ਜੋ ਸਰਬ ਵਿਸ਼ਿਆ ਦੇ ਸੰਪੂਰਨ ਪੰਡਿਤ ਅਤੇ ਅਨੁਭਵੀ ਸਨ, ਇਨ੍ਹਾਂ ਨੇ ਹੀ ਮੋਤੀ ਬਾਗ਼ ਪਟਿਆਲਾ ਵਿੱਚ ਰਹਿ ਕੇ ਮਹਾਰਾਜਾ ਭੁਪਿੰਦਰ ਸਿੰਘ, ਮਹਾਰਾਜਾ ਯਾਦੇਵਿੰਦਰ ਸਿੰਘ ਅਤੇ ਪੰਡਿਤ ਰਾਮ ਬਸੰਤ ਸਿੰਘ (ਟੌਂਢੇਵਾਲ) ਆਦਿ ਨੂੰ ਪੜ੍ਹਾਇਆ ਅਤੇ ਪੰਡਿਤ ਕਰਤਾਰ ਸਿੰਘ ਦਾਖਾ ਨੂੰ ਸਿਧਾਂਤ ਕੌਮ ਦੀ ਅਤੇ ਨਿਰੁਕਤ ਸ਼ਾਸਤਰ ਆਦਿ ਪੜ੍ਹਾ ਕੇ ਸੰਸਕ੍ਰਿਤ ਭਾਸ਼ਾ ਤਥਾ ਭਾਸ਼ਾ-ਵਿਗਿਆਨ ਵਿੱਚ ਪਾਰੰਗਤ ਹੋਣ ਲਈ ਸਰਸਵਤੀ ਦੇਵੀ ਦਾ ਦਿਗ-ਦਰਸ਼ਨ ਕਰਵਾਇਆ ਸੀ।"[29]

ਇਸੇ ਤਰ੍ਹਾਂ ਹੀ ਉਹ ਪੰਡਿਤ ਬਸੰਤ ਸਿੰਘ ਜੀ ਦੀ ਵਿਦਵਤਾ ਅਤੇ ਪ੍ਰਤਿਭਾ ਬਾਰੇ ਸੰਕੇਤ ਕਰਦਾ ਹੋਇਆ 'ਗੁਰੂ ਕਾਸ਼ੀ ਪੱਤਰ' ਵਿੱਚ ਲਿਖਦਾ ਹੈ ;

"ਸ੍ਰੀ ਪੂਜਯ ਪਾਦ 'ਪੰਡਿਤ ਰਾਜ' ਬਸੰਤ ਸਿੰਘ ਜੀ ਮੋਤੀ ਬਾਗ਼ ਪਟਿਆਲਾ। ਆਪ ਸੰਸਕ੍ਰਿਤ ਦੇ ਧੁਰੰਦਰ ਵਿਦਵਾਨ, ਪਰਮ ਅਨੁਭਵਸ਼ਾਲੀ, ਹਿੰਦੁਸਤਾਨ ਭਰ ਦੇ ਵਿਦਵਾਨਾਂ ਵਿੱਚੋਂ ਸ਼ਿਰੋਮਣੀ ਹਨ। ਆਪ ਦੀ ਵਿਦਵਤਾ ਦਾ ਸਿੱਕਾ, ਸਿੱਖਾਂ ਅਤੇ ਆਰੀਆ ਸਮਾਜੀਆਂ ਦੇ ਬਰਨਾਲੇ ਵਾਲੇ ਮੁਕੱਦਮੇ ਵਿੱਚ ਚੰਗੀ ਤਰ੍ਹਾਂ ਜੰਮ ਚੁੱਕਿਆ ਹੈ। ਆਪ ਨੇ ਮਹਾਰਾਜਾ ਭੁਪਿੰਦਰ ਸਿੰਘ ਅਤੇ ਵਰਤਮਾਨ ਰਾਜਾ ਸਾਹਿਬ ਨੂੰ ਵੀ ਪੜ੍ਹਾਇਆ ਹੈ ਅਤੇ ਲੇਖਕ ਨੂੰ ਵੀ ਆਪ ਪਾਸੋਂ ਸੰਸਕ੍ਰਿਤ ਆਦਿ ਪੜ੍ਹਨ ਦਾ ਮਾਣ ਪ੍ਰਾਪਤ ਹੋਇਆ ਹੈ।"[30]

ਇਸ ਪ੍ਰਕਾਰ ਇੱਕ ਪ੍ਰਤਿਭਾਸ਼ਾਲੀ ਅਤੇ ਪ੍ਰੌਢ ਉਸਤਾਦ ਦੇ ਮੇਲ, ਆਪਣੀ ਧਰਮ ਦੀ ਲਗਨ, ਤੇਜ਼ ਬੁੱਧ ਤੇ ਵਿਵੇਕਸ਼ੀਲਤਾ ਸਦਕਾ ਉਹ ਆਪਣੀ ਧਾਰਮਿਕ ਅਤੇ ਸਨਾਤਨੀ ਵਿਦਿਆ ਵਿੱਚ ਬੜਾ ਨਿਪੁੰਨ ਅਤੇ ਤਾਕ ਹੋ ਗਿਆ ਸੀ। ਇਸ ਵਿਦਿਆ-ਪ੍ਰਾਪਤੀ ਦੇ ਸਮੇਂ ਵਿੱਚ ਹੀ

ਉਸਦੀ ਪ੍ਰਤਿਭਾ ਤੋਂ ਪ੍ਰਭਾਵਤ ਮਹਾਰਾਜਾ ਯਾਦਵਿੰਦਰ ਸਿੰਘ ਨਾਲ ਵੀ ਉਸਦੀ ਨੇੜਤਾ ਹੋ ਗਈ ਅਤੇ ਮਹਾਰਾਜਾ ਉਸਨੂੰ ਯੋਗ ਸਤਿਕਾਰ ਦੇਣ ਲੱਗ ਪਿਆ ਸੀ।[31]

ਪੰਡਿਤ ਬਸੰਤ ਸਿੰਘ ਜੀ ਵਰਗੇ ਸਯੋਗ ਅਧਿਆਪਕ ਤੋਂ ਗਿਆਨ-ਗ੍ਰਹਿਣ ਕਰਨ ਉਪਰੰਤ ਆਪਣੇ ਬਹੁਤ ਸਾਰੇ ਗੁਣਾਂ ਅਤੇ ਭਰਪੂਰ ਯਤਨਾਂ ਸਦਕਾ ਉਹ ਕਈ ਭਾਸ਼ਾਵਾਂ ਦਾ ਜਿਵੇਂ, ਪੰਜਾਬੀ, ਪ੍ਰਾਕਿਰਤ, ਅੰਗਰੇਜ਼ੀ, ਸੰਸਕ੍ਰਿਤ ਅਤੇ ਉਰਦੂ ਦਾ ਵਧੀਆ ਗਿਆਤਾ ਬਣ ਗਿਆ। ਇਹ ਗੱਲ ਉਸਦੀਆਂ ਰਚਨਾਵਾਂ ਵਿੱਚੋਂ ਸਹਿਜ-ਸੁਭਾਅ ਹੀ ਪ੍ਰਮਾਣਿਤ ਹੋ ਜਾਂਦੀ ਹੈ। "1920 ਈ. ਵਿੱਚ ਆਪ ਦੇ ਗੌਰਵਤਾ ਭਰੇ ਲੇਖਾਂ ਅਤੇ ਪ੍ਰਭਾਵਸ਼ਾਲੀ ਵਿਖਿਆਨਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਵਿਦਵਾਨਾਂ ਨੇ ਆਪ ਜੀ ਨੂੰ 'ਸਾਹਿਤਯਾਚਾਰਯ' ਦੀ ਪਦਵੀ ਦਿੱਤੀ। ਇਸੇ ਤਰ੍ਹਾਂ ਹੀ ਬਾਅਦ ਵਿੱਚ 'ਵਯਾਕਰਣਾਚਾਰੀਆ' ਅਤੇ 'ਦਰਸ਼ਨਾਚਾਰੀਆ' ਦੀਆਂ ਉਪਾਧੀਆਂ ਵੀ ਦਿੱਤੀਆਂ ਗਈਆਂ।"[32] ਇਸੇ ਕਰਕੇ ਹੀ ਅਸੀਂ ਇਸ ਪੁਸਤਕ ਦਾ ਨਾਂ 'ਸਾਹਿੱਤ-ਆਚਾਰੀਆ ਪੰਡਿਤ ਕਰਤਾਰ ਸਿੰਘ 'ਦਾਖਾ' ਰੱਖਿਆ ਹੈ।

**ਜੀਵਨ-ਉਦੇਸ਼** : ਗਿਆਨ ਪ੍ਰਾਪਤੀ ਦੇ ਉਪਰੰਤ ਪੰਡਿਤ 'ਦਾਖਾ' ਨੇ ਆਪਣੇ ਸੰਚਿਤ ਕੀਤੇ ਗਿਆਨ ਦੇ ਆਧਾਰ ਉੱਤੇ ਆਪਣਾ ਜੀਵਨ-ਉਦੇਸ਼ ਸਿੱਖ-ਸਮਾਜ ਦੇ ਪ੍ਰਾਣੀਆਂ ਨੂੰ ਗਿਆਨ ਪ੍ਰਦਾਨ ਕਰਨ ਦਾ ਬਣਾ ਲਿਆ। ਉਸਦੀ ਵਿਚਾਰ-ਧਾਰਾ ਮੁੱਖ ਰੂਪ ਵਿੱਚ ਗੁਰਬਾਣੀ-ਆਧਾਰਤ ਬਣ ਗਈ। ਉਹ 'ਸ੍ਰੀ ਗੁਰੂ ਗਰੰਥ ਸਾਹਿਬ' ਨੂੰ ਹੀ ਸਰਬ-ਗਿਆਨ-ਭੰਡਾਰ ਸਮਝਦਾ ਸੀ। ਉਸਦਾ ਇਹ ਦ੍ਰਿੜ ਨਿਸਚਾ ਸੀ ਕਿ ਦੁਨੀਆਂ ਭਰ ਦੇ ਬਹੁਤੇ ਗਿਆਨ ਅਤੇ ਵਿਗਿਆਨ 'ਸ੍ਰੀ ਗੁਰੂ ਗਰੰਥ ਸਾਹਿਬ ਜੀ' ਤੋਂ ਪ੍ਰਾਪਤ ਕੀਤੇ ਜਾ ਸਕਦੇ ਹਨ। ਇੱਕ ਥਾਂ ਉੱਤੇ ਆਪਣੇ ਇੱਕ ਲੇਖ ਵਿੱਚ ਉਸਨੇ 'ਸ੍ਰੀ ਗੁਰੂ ਗਰੰਥ ਸਾਹਿਬ ਜੀ' ਤੋਂ ਗਿਆਤ ਹੋਣ ਵਾਲੀਆਂ ਚੌਂਤੀ ਵਿਦਿਆਵਾਂ ਦੀ ਗਣਨਾ ਵੀ ਕੀਤੀ ਹੈ ਅਤੇ ਬਾਰੀਕ-ਬੀਨੀ ਨਾਲ ਅਧਿਐਨ ਕੀਤਿਆਂ ਹੋਰ ਬਹੁਤ ਸਾਰੀਆਂ ਵਿਦਿਆਵਾਂ ਦੇ ਗਿਆਨ ਪ੍ਰਾਪਤ ਹੋਣ ਦੀ ਸੰਭਾਵਨਾ ਵੀ ਦੱਸੀ ਹੈ। ਉਸ ਅਨੁਸਾਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਤੋਂ ਪ੍ਰਾਪਤ ਹੋਣ ਵਾਲੀਆਂ ਵਿਦਿਆਵਾਂ ਇਸ ਪ੍ਰਕਾਰ ਹਨ :

**ਅੰਕ ਗਣਿਤ** : 1. ਜੋਤਿਸ਼ 2. ਗਣਿਤ 3. ਬੀਜ 4. ਸ਼ਾਸਤਰ 5. ਪਿੰਗਲ 6. ਸੰਗੀਤ 7. ਰੇਖਾ-ਗਣਿਤ

**ਅੱਖਰ ਗਣਿਤ** : 1. ਕੋਸ਼ 2. ਵਿਆਕਰਣ 3. ਨਿਰੁਕਤ 4. ਸਾਹਿਤਯ 5. ਮਨੋ-ਵਿਗਿਆਨ 6. ਦਰਸ਼ਨ 7. ਇਤਿਹਾਸ 8. ਨਿਆਇ 9. ਸਿੱਖ ਸ਼ਾਸਤਰ (ਸੁਰ ਵਿਦਿਆ) 10. ਯੋਗ ਵਿਦਿਆ 11. ਸੁਾਸਥ ਵਿਦਿਆ 12. ਚਿਕਿਤਸਾ 13. ਅਰਥਵਾਦ (ਅਨੁਵਾਦ, ਸੂਤ੍ਰਵਾਦ, ਪੰਚਵਾਦ, ਟੀਕਾ ਬ੍ਰਿਤੀ ਵਾਰਤਿਕ ਅਤੇ ਭਾਸ਼) 14. ਮੀਮਾਂਸਾ 15. ਪੁਰਾਣ 16. ਕਲਾ 17. ਪਦਾਰਥ ਵਿਦਿਆ (ਦ੍ਰਵਯ ਗੁਣ ਕਰਮ ਆਦਿ ਦੀ ਵਿਚਾਰ) 18 ਰਸਾਇਣ ਆਦਿ ਧਾਤੂ ਵਿਦਿਆ 19 ਬਿਓਰਾ 20 ਸੰਕੇਤ ਵਿਦਿਆ 21 ਮੰਤਰ ਵਿਦਿਆ 22 ਰਤਿ ਸ਼ਾਸਤਰ 23 ਨੀਤੀ ਸ਼ਾਸਤਰ।

**ਰੇਖਾ-ਗਣਿਥ** : 1. ਭੂਗੋਲ ਵਿਦਿਆ 2. ਸ਼ਿਲਪੀ ਅਤੇ 3. ਜੰਤਰ ਵਿਦਿਆ।[33]

ਇਸ ਤਰ੍ਹਾਂ ਉਸਦਾ 'ਸ੍ਰੀ ਗੁਰੂ ਗਰੰਥ ਸਾਹਿਬ' ਜੀ ਵਿੱਚ ਅਥਾਹ ਨਿਸ਼ਚਾ ਅਤੇ ਸਤਿਕਾਰ ਸੀ। ਉਹ ਇਹ ਗੱਲ ਬੜੀ ਦ੍ਰਿੜ੍ਹਤਾ ਨਾਲ਼ ਕਿਹਾ ਕਰਦਾ ਸੀ ਕਿ ਸਿੱਖਾਂ ਨੂੰ ਕਿਸੇ ਹੋਰ ਸ਼ਾਸਤਰ ਦੀ ਰਚਨਾ ਦੀ ਚਿੰਤਾ ਨਹੀਂ ਕਰਨੀ ਚਾਹੀਦੀ। 'ਗੁਰੂ ਗਰੰਥ ਸਾਹਿਬ' ਤੋਂ ਵਧਕੇ ਗਿਆਨ-ਪ੍ਰਦਾਤਾ ਕੋਈ ਸ਼ਾਸਤਰ ਨਹੀਂ ਹੋ ਸਕਦਾ। ਸ੍ਰੀ ਗੁਰੂ ਗਰੰਥ ਸਾਹਿਬ ਦੀ ਬੋਲੀ ਨੂੰ ਵੀ ਉਹ ਦੈਵੀ ਮੰਨਦਾ ਸੀ। ਇਸੇ ਕਰਕੇ ਮੁੱਖ ਰੂਪ ਵਿੱਚ ਉਸਨੇ ਗੁਰਮਤਿ ਅਤੇ ਪੰਜਾਬੀ ਭਾਸ਼ਾ ਦੀ ਪ੍ਰਫੁੱਲਤਾ ਲਈ ਆਪਣੀ ਪੂਰੀ ਜ਼ਿੰਦਗੀ ਹੀ ਸਮਰਪਤ ਕਰੀ ਰੱਖੀ। ਉਹ ਪਹਿਲਾ ਪੰਜਾਬੀ ਬੁੱਧੀਜੀਵੀ ਸੀ, ਜਿਸਨੇ ਸਿੱਖਾਂ ਵਾਸਤੇ ਇੱਕ ਧਾਰਮਿਕ ਯੂਨੀਵਰਸਿਟੀ ਬਣਾਉਣ ਦਾ ਸੰਕਲਪ ਧਾਰਿਆ ਅਤੇ ਉਸਨੂੰ ਪੂਰਾ ਕਰਨ ਦੇ ਸਿਰਤੋੜ ਹੀਲੇ-ਉਪਰਾਲੇ ਕੀਤੇ।[34] ਇਸ ਤਰ੍ਹਾਂ ਸਿਰੜ, ਸਿਦਕ, ਲਗਨ ਤੇ ਬੇਹੱਦ ਔਕੜਾਂ ਝੱਲਦਿਆਂ ਅਤੇ ਉਹ ਵੀ ਬਿਨਾਂ ਕਿਸੇ ਨਿੱਜੀ ਲਾਭ ਦੇ, ਮਨੁੱਖ ਮਾਤਰ ਦੇ ਕਲਿਆਣ ਲਈ ਯਤਨ ਕਰਨ ਵਾਲ਼ੇ ਅਜਿਹੇ ਵਿਦਵਾਨ ਦੁਨੀਆਂ ਵਿੱਚ ਵਿਰਲੇ ਹੀ ਹੋਣੇ ਹਨ। ਇੱਥੇ ਇਹ ਬੜੇ ਹੀ ਦੁੱਖ ਦੀ ਗੱਲ ਹੈ ਕਿ ਜਿੱਥੇ ਕਰਤਾਰ ਸਿੰਘ ਲਗਪਗ ਪੌਣੀ ਸਦੀ ਸਿੱਖ ਬੌਧਿਕਤਾ ਨੂੰ ਪ੍ਰਚੰਡ ਕਰਕੇ ਉਚਿਆਉਣ ਲਈ ਬੇਹੱਦ ਘਾਲਣਾਵਾਂ ਘਾਲ਼ਦਾ ਰਿਹਾ, ਉੱਥੇ ਸਿੱਖਾਂ ਵੱਲੋਂ ਉਸਦੀ ਘਾਲ਼ ਦਾ ਕੋਈ ਮੁੱਲ ਨਹੀਂ ਪਾਇਆ ਗਿਆ ਅਤੇ ਨਾ ਹੀ ਉਸਨੂੰ ਕੋਈ ਸਹਾਇਤਾ, ਅਮਲੀ ਹਲਾਸ਼ੇਰੀ ਅਤੇ ਲੋੜੀਂਦਾ ਸਹਿਯੋਗ ਹੀ ਦਿੱਤਾ ਗਿਆ।

**ਪਰਿਵਾਰਿਕ ਜੀਵਨ** : 1901 ਈ. ਦੇ ਲਗਪਗ ਕਰਤਾਰ ਸਿੰਘ ਦਾ ਵਿਆਹ ਬੀਬੀ ਉਦੋ ਕੌਰ ਨਾਲ਼ ਹੋਇਆ।[35] ਇਹ ਇੱਕ ਬੜੇ ਹੀ ਸੁਭਾਗ ਦੀ ਗੱਲ ਸੀ ਕਿ ਉਦੋ ਕੌਰ ਦਾ ਸੁਭਾਅ ਸੁਸ਼ੀਲ, ਸ਼ਾਂਤੀ, ਠਰ੍ਹੰਮਾ, ਸਬਰ, ਪ੍ਰਮਾਤਮਾ ਵਿੱਚ ਭਰੋਸਾ ਅਤੇ ਉਸਦੀ ਰਜ਼ਾ ਵਿੱਚ ਰਹਿਣ ਦਾ ਆਤਮਿਕ ਬਲ, ਗੁਰੂ-ਪੰਥ ਦੀ ਸੇਵਾ ਦਾ ਚਾਅ ਅਤੇ ਨਿਰਮਾਣਤਾ ਆਦਿ ਕਈ ਸਦਗੁਣਾਂ ਨਾਲ਼ ਭਰਪੂਰ ਸੀ। ਉਸਦੇ ਇਨ੍ਹਾਂ ਗੁਣਾਂ ਨੇ ਕਰਤਾਰ ਸਿੰਘ ਦੀ ਆਪਣੇ ਮਹਾਨ ਆਦਰਸ਼ਾਂ ਹਿਤ ਕੰਮ ਕਰਨ ਵਿੱਚ ਬੜੀ ਸਹਾਇਤਾ ਕੀਤੀ, ਕਿਉਂਕਿ ਉਹ ਗ੍ਰਹਿਸਥ ਅਤੇ ਵਿਰਕਤਤਾ ਦੇ ਦਰਮਿਆਨ ਇੱਕ ਗਤੀਸ਼ੀਲ ਵਿਅਕਤੀ ਸੀ। ਆਪਣੇ ਮਿਸ਼ਨਰੀ ਕਾਰਜ ਵਿੱਚ ਉਸਨੇ ਆਪਣੇ ਪਰਿਵਾਰਕ ਜੀਵਨ ਦੀ ਕਦੇ ਵੀ ਕੋਈ ਪਰਵਾਹ ਨਹੀਂ ਸੀ ਕੀਤੀ। ਇਹ ਗੱਲ ਤਾਂ ਹੀ ਸੰਭਵ ਹੋ ਸਕੀ ਜੇ ਉਦੋ ਕੌਰ ਵਰਗੀ ਸੁਯੋਗ, ਸਿਆਣੀ ਪ੍ਰੇਮ-ਭਾਵ ਅਤੇ ਸਬਰ-ਸ਼ੁਕਰ ਵਾਲ਼ੀ ਨੇਕ ਔਰਤ ਉਸਦੇ ਘਰ ਸੀ। ਪਤਨੀ ਦੇ ਰੂਪ ਵਿੱਚ ਉਸਨੇ ਕਦੇ ਵੀ ਪਤੀ ਕੋਲ਼ ਘਰ ਦੀਆਂ ਲੋੜਾਂ-ਥੋੜਾਂ, ਗਿਲੇ-ਸ਼ਿਕਵਿਆਂ ਅਤੇ ਤੰਗਦਸਤੀ ਦਾ ਹੌਸਲਾ-ਢਾਹੂ ਇਜ਼ਹਾਰ ਨਹੀਂ ਸੀ ਕੀਤਾ, ਸਗੋਂ ਘਰ ਆਏ ਹਰ ਸੱਜਣ ਦੀ ਪ੍ਰੇਮ-ਭਾਵ ਨਾਲ਼ ਸੇਵਾ ਕਰਕੇ ਖ਼ੁਸ਼ੀ ਮਹਿਸੂਸ ਕੀਤੀ।[36]

ਕਰਤਾਰ ਸਿੰਘ ਦੇ ਘਰ ਤਿੰਨ ਪੁੱਤਰ; ਰਘਬੀਰ ਸਿੰਘ, ਰਘੂਰਾਜ ਸਿੰਘ ਅਤੇ ਸੁਰੇਸ਼ਰ ਸਿੰਘ ਅਤੇ ਇੱਕ ਲੜਕੀ ਬੀਬੀ ਮਹਿੰਦਰ ਕੌਰ ਪੈਦਾ ਹੋਏ। ਸਭ ਤੋਂ ਵੱਡੇ ਲੜਕੇ ਗਿਆਨੀ ਰਘਬੀਰ ਸਿੰਘ ਨੂੰ ਉਸਨੇ ਆਪ ਸੁਸਿਖਿਅਤ ਕਰਕੇ ਗੁਰੂ-ਘਰ ਦੀ ਸੇਵਾ ਲਈ ਜੁਟਾਇਆ। ਗਿਆਨੀ ਦੀ ਪ੍ਰੀਖਿਆ ਪਾਸ ਕਰਵਾਈ, ਕਥਾਕਾਰੀ ਅਤੇ ਕੀਰਤਨ ਦਾ

ਅਭਿਆਸ ਆਪਣੀ ਨਿੱਜੀ ਸਰਪ੍ਰਸਤੀ ਹੇਠ ਕਰਵਾ ਕੇ ਇਕ ਉੱਚ-ਕੋਟੀ ਦਾ ਕੀਰਤਨੀਆਂ, ਪ੍ਰਚਾਰਕ, ਰਾਗੀ ਅਤੇ ਕਥਾਵਾਚਕ ਬਣਾਇਆ। 1928 ਈ. ਤੋਂ ਲੈ ਕੇ 1947 ਤੱਕ ਉਹ ਇਤਿਹਾਸਕ ਗੁਰਦੁਆਰਾ 'ਪੰਜਾ ਸਾਹਿਬ' ਵਿਖੇ ਗਰੰਥੀ ਵਜੋਂ ਸੇਵਾ ਕਰਦਾ ਰਿਹਾ ਅਤੇ ਕਈ ਸਾਲ ਸੰਤ ਈਸ਼ਰ ਸਿੰਘ ਜੀ 'ਰਾੜੇ ਵਾਲਿਆਂ' ਦੇ ਕੀਰਤਨੀ-ਜੱਥੇ ਵਿੱਚ ਵੀ ਰਿਹਾ। ਪਿਤਾ ਦੇ ਕੰਮਾਂ ਵਿੱਚ ਗਿਆਨੀ ਰਘਬੀਰ ਸਿੰਘ ਦੇ ਬਾਕੀ ਸਾਰੇ ਪੁਤਰਾਂ ਨਾਲੋਂ ਵਧ ਕੇ ਹੱਥ ਵਟਾਇਆ। ਪਿਤਾ ਦੇ ਗਰੰਥ ਪ੍ਰਕਾਸ਼ਿਤ ਕੀਤੇ। 6 ਅਪ੍ਰੈਲ, 1982 ਈ. ਨੂੰ ਰਘਬੀਰ ਸਿੰਘ ਪ੍ਰਲੋਕ ਸਿਧਾਰ ਗਿਆ।[37]

ਗਿਆਨੀ ਰਘਬੀਰ ਸਿੰਘ ਤੋਂ ਛੋਟਾ ਪੁੱਤਰ ਸ. ਰਘੂਰਾਜ ਸਿੰਘ ਸੀ। ਉਸ ਨੇ ਪਿਤਾ ਦੇ ਸਹਿਯੋਗ ਨਾਲ ਲੁਧਿਆਣੇ ਵਿਖੇ 'ਖ਼ਾਲਸਾ ਪੁਸਤਕਾਲਯ' ਨਾਂ ਦੀ ਦੁਕਾਨ ਖੋਲ੍ਹ ਕੇ ਕੁਤਬ-ਫਰੋਸ਼ੀ ਦਾ ਕੰਮ ਆਰੰਭ ਕੀਤਾ ਅਤੇ ਉੱਚ-ਕੋਟੀ ਦਾ ਸਾਹਿੱਤ ਪ੍ਰਕਾਸ਼ਤ ਕਰਨ ਦਾ ਸੰਕਲਪ ਕੀਤਾ, ਪਰੰਤੂ 1956 ਈ. ਵਿੱਚ ਉਹ ਅਚਾਨਕ ਹੀ ਦਿਲ ਦੀ ਬੀਮਾਰੀ ਕਾਰਨ ਅਕਾਲ ਚਲਾਣਾ ਕਰ ਗਿਆ।[38] ਰਘੂਰਾਜ ਸਿੰਘ ਤੋਂ ਛੋਟੀ ਇੱਕ ਪੁੱਤਰੀ ਬੀਬੀ ਮੁਹਿੰਦਰ ਕੌਰ ਹੈ।

ਕਰਤਾਰ ਸਿੰਘ ਦਾ ਸਭ ਤੋਂ ਛੋਟਾ ਪੁੱਤਰ ਸ. ਸੁਰੇਸ਼ਰ ਸਿੰਘ ਹੈ। ਸ. ਸੁਰੇਸਰ ਸਿੰਘ ਨੇ 1937 ਈ. ਵਿੱਚ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਬੀ. ਏ. ਦੀ ਡਿਗਰੀ ਹਾਸਲ ਕੀਤੀ ਅਤੇ 1938 ਈ. ਵਿੱਚ ਫੌਜ ਵਿੱਚ ਭਰਤੀ ਹੋ ਕੇ ਦੂਜੀ ਵਿਸ਼ਵ-ਜੰਗ ਸਮੇਂ ਇਰਾਨ, ਇਰਾਕ ਅਤੇ ਲੀਬੀਆ ਵਿੱਚ ਜੰਗ ਲੜੀ। ਇਸੇ ਸਮੇਂ ਦੌਰਾਨ ਹੀ ਉਸਨੂੰ ਜਰਮਨੀ ਵੱਲੋਂ ਬੰਦੀ ਬਣਾ ਕੇ ਇਟਲੀ ਦੀ ਇੱਕ ਜੇਲ੍ਹ ਵਿੱਚ ਭੇਜ ਦਿੱਤਾ ਗਿਆ, ਜਿੱਥੇ ਉਹ ਨੇਤਾ ਜੀ ਸੁਭਾਸ਼ ਚੰਦਰ ਬੋਸ ਦੁਆਰਾ ਸੰਗਠਿਤ 'ਆਜ਼ਾਦ ਹਿੰਦ ਫੌਜ' ਵਿੱਚ ਸ਼ਾਮਲ ਹੋ ਗਿਆ। ਦੇਸ਼ ਪਰਤਣ ਉਤੇ ਸੁਰੇਸ਼ਰ ਸਿੰਘ ਨੂੰ ਵੀ ਬਰਤਾਨਵੀ ਹਕੂਮਤ ਦੇ ਕਹਿਰ ਦਾ ਸ਼ਿਕਾਰ ਹੋ ਕੇ ਕਾਫ਼ੀ ਸਮਾਂ ਜੇਲ੍ਹ ਯਾਤਰਾ ਕਰਨੀ ਪਈ।[39] ਮਗਰੋਂ ਉਸਨੇ ਹਿਮਾਚਲ ਵਿੱਚ ਆਪਣਾ ਚੰਗਾ ਚੋਖਾ ਕਾਰੋਬਾਰ ਸਥਾਪਤ ਕਰ ਲਿਆ ਸੀ। ਅੱਜ ਕੱਲ੍ਹ ਉਹ ਆਪਣੇ ਜੱਦੀ ਪਿੰਡ 'ਦਾਖਾ' ਵਿੱਚ ਹੀ ਪਰਿਵਾਰ ਸਮੇਤ ਰਹਿ ਰਿਹਾ ਹੈ ਅਤੇ ਲੁਧਿਆਣੇ ਵਿਖੇ ਇੱਕ ਪ੍ਰਾਈਵੇਟ ਕੰਪਨੀ ਵਿੱਚ ਲੇਖਾਕਾਰ ਵਜੋਂ ਕੰਮ ਕਰ ਰਿਹਾ ਹੈ। ਸ. ਸੁਰੇਸ਼ਰ ਸਿੰਘ ਇੱਕ ਬੇਹੱਦ ਮਿਹਨਤੀ, ਨਿਮਰ, ਸ਼ਾਂਤ-ਚਿੱਤ, ਸੁਹਿਰਦ, ਸੰਤੁਲਿਤ ਅਤੇ ਮਿੱਠ-ਬੋਲੜੀ ਸ਼ਖ਼ਸੀਅਤ ਦਾ ਮਾਲਕ ਹੈ। ਪਿਤਾ ਜੀ ਦੀ ਸਿਮਰਤੀ ਵਿੱਚ ਇਸ ਪੁਸਤਕ ਨੂੰ ਛਪਵਾਉਣ ਦਾ ਉੱਦਮ-ਉਤਸ਼ਾਹ ਸ. ਸੁਰੇਸ਼ਰ ਸਿੰਘ ਵੱਲੋਂ ਹੀ ਕੀਤਾ ਗਿਆ ਹੈ। ਪਰਿਵਾਰਕ ਜਾਣਕਾਰੀ ਅਤੇ ਇਸ ਖੋਜ ਪੁਸਤਕ ਦੇ ਮਹੱਤਵ ਨੂੰ ਸਮਝਕੇ ਜਿਹੜਾ ਹਾਰਦਿਕ ਸਹਿਯੋਗ ਸ. ਸੁਰੇਸ਼ਰ ਸਿੰਘ ਨੇ ਲੇਖਕ ਨੂੰ ਦਿੱਤਾ ਹੈ, ਉਹ ਉਸਦੇ ਸਲੱਗ ਪੁੱਤਰ ਹੋਣ ਦਾ ਸਬੂਤ ਹੈ।

**ਅਧਿਆਪਨ ਕਾਰਜ :** ਜਿਵੇਂ ਕਿ ਪਿੱਛੇ ਵਰਣਨ ਕੀਤਾ ਗਿਆ ਹੈ ਕਿ ਉਸਦਾ ਜੀਵਨ-ਮਨੋਰਥ ਸਿੱਖ-ਸੰਸਾਰ ਨੂੰ ਵੱਧ ਤੋਂ ਵੱਧ ਗੁਰਮਤਿ-ਦਾਨ ਦੇਣਾ ਅਤੇ ਉਸਦੀ ਵਿਆਖਿਆ ਰਾਹੀਂ ਉਨ੍ਹਾਂ ਨੂੰ ਗਿਆਨੀ-ਗੁਰਮੁਖ ਬਣਾਉਣਾ ਸੀ। ਇਸ ਮਨੋਰਥ ਲਈ ਉਸਨੇ ਜ਼ਬਾਨੀ

ਤੇ ਕਲਮੀ ਅਗਾਹ ਘਾਲਣਾ ਘਾਲੀ ਹੈ। ਇਸ ਸੰਦਰਭ ਵਿੱਚ ਡੂੰਘੀ ਝਾਤ ਮਾਰਿਆਂ ਸਪਸ਼ਟ ਹੁੰਦਾ ਹੈ ਕਿ ਉਸਨੇ ਆਪਣੇ ਮਹਾਨ ਜੀਵਨ-ਮਨੋਰਥ ਲਈ 'ਨਿਰਮਲੇ' ਵਿਦਵਾਨਾਂ ਦੁਆਰਾ ਅਪਣਾਈਆਂ ਜਾਣ ਵਾਲੀਆਂ ਬਹੁਤੀਆਂ ਪ੍ਰਚਾਰ-ਵਿਧੀਆਂ ਤੇ ਪ੍ਰਣਾਲੀਆਂ ਨੂੰ ਹੀ ਅਪਣਾਇਆ । 'ਨਿਰਮਲ ਪੰਥ' ਦੇ ਪ੍ਰਸਿੱਧ ਵਿਦਵਾਨ ਮਹੰਤ ਗੁਰਦੀਪ ਸਿੰਘ ਜੀ 'ਕੇਸਰੀ', ਬਨਾਰਸ ਅਨੁਸਾਰ ਨਿਰਮਲੇ ਵਿਦਵਾਨਾਂ ਦੀਆਂ ਪ੍ਰਚਾਰ ਕਰਨ ਦੀਆਂ ਹੇਠ ਲਿਖੀਆਂ ਨੌ ਵਿਧੀਆਂ ਹਨ :—ਵਿਦਿਆਲਿਆਂ ਰਾਹੀਂ, ਪ੍ਰਚਾਰ-ਮੰਡਲੀਆਂ ਰਾਹੀਂ, ਸ਼ਾਸਤ੍ਰਾਰਥਾਂ ਰਾਹੀਂ, ਗਰੰਥਾਂ ਰਾਹੀਂ, ਇਤਿਹਾਸਕ ਗੁਰ-ਅਸਥਾਨਾਂ ਦੀ ਸੇਵਾ ਰਾਹੀਂ, ਡੇਰਿਆਂ-ਮੱਠਾਂ ਰਾਹੀਂ, ਤਪ-ਤਿਆਗ ਰਾਹੀਂ, ਹਿੰਦੂ ਤੀਰਥ-ਸਥਾਨਾਂ ਉੱਤੇ ਗੁਰਮਤਿ-ਕੇਂਦਰਾਂ ਰਾਹੀਂ ਨਿਰਮਲ ਪੰਚਾਇਤੀ ਅਖਾੜੇ ਦੀ ਰੰਮਤ ਰਾਹੀਂ ।[40] ਪ੍ਰੋਖ ਅਤੇ ਅਪ੍ਰੋਖ ਰੂਪ ਵਿੱਚ ਪੰਡਿਤ 'ਦਾਖਾ' ਨੇ ਇੱਕ ਦੋ ਵਿਧੀਆਂ ਤੋਂ ਛੁੱਟ ਉਕਤ ਵਰਣਿਤ ਲਗਪਗ ਸਾਰੀਆਂ ਵਿਧੀਆਂ ਨੂੰ ਹੀ ਅਪਣਾਇਆ । ਮੁੱਖ ਰੂਪ ਵਿੱਚ ਉਕਤ ਵਿਧੀਆਂ ਵਿਚੋਂ ਉਸ ਦੁਆਰਾ ਵਿਦਿਆਲਿਆਂ ਰਾਹੀਂ ਅਧਿਆਪਨ ਦੀ ਵਿਧੀ ਅਪਣਾਈ ਗਈ ।

ਉਸਦੇ ਅਧਿਆਪਨ ਦਾ ਕਾਰਜ ਸਭ ਤੋਂ ਪਹਿਲਾਂ 1916 ਈ. ਤੋਂ ਸ਼ੁਰੂ ਹੁੰਦਾ ਹੈ । 1916 ਈ. ਵਿੱਚ ਉਹ 'ਖ਼ਾਲਸਾ ਪ੍ਰਚਾਰਕ ਵਿਦਿਆਲਾ' ਤਰਨਤਾਰਨ, ਵਿੱਚ ਪ੍ਰਿੰਸੀਪਲ ਲੱਗ ਗਿਆ । ਇਸ ਕਾਲਜ ਵਿੱਚ ਸਿੱਖ ਨੌਜੁਆਨਾਂ ਨੂੰ ਇੱਕ ਚੰਗੇ ਕਥਾਕਾਰ, ਰਾਗੀ, ਪ੍ਰਚਾਰਕ ਅਤੇ ਬੁੱਧੀਵਾਨ ਬਨਾਉਣ ਦਾ ਵਿਧੀਵੱਤ ਉਪਰਾਲਾ ਕੀਤਾ ਜਾਂਦਾ ਸੀ ।[41] ਇੱਥੇ ਉਹ ਕੁੱਝ ਸਮਾਂ ਹੀ ਠਹਿਰ ਸਕਿਆ । 1921 ਤੋਂ ਫਿਰ ਉਸਨੇ ਆਪਣੇ ਨਿੱਜੀ ਯਤਨਾਂ ਨਾਲ 'ਖ਼ਾਲਸਾ ਉਪਦੇਸ਼ਕ ਮਹਾਂਵਿਦਿਆਲਾ' ਦੀ ਸਥਾਪਨਾ ਲੁਧਿਆਣੇ ਵਿਖੇ ਕੀਤੀ । ਇਸ ਮਹਾਂ ਵਿਦਿਆਲੇ ਵਿੱਚ ਸਿੱਖ ਜਗਿਆਸੂਆਂ ਨੂੰ ਸਾਹਿੱਤ ਅਤੇ ਗੁਰ-ਇਤਿਹਾਸ ਦੀ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਪੜ੍ਹਾਈ ਕਰਵਾਈ ਜਾਂਦੀ ਸੀ ਅਤੇ 'ਗਿਆਨੀ' ਦੀ ਪ੍ਰੀਖਿਆ ਪਾਸ ਕਰਨ ਦੇ ਚਾਹਵਾਨ ਵਿਦਿਆਰਥੀਆਂ ਨੂੰ ਉਚੇਚੇ ਤੌਰ ਤੇ ਸੁਸਿਖਿਅਤ ਕੀਤਾ ਜਾਂਦਾ ਸੀ । ਇਸ ਵਿਦਿਆਲੇ ਦਾ ਉਹ ਆਪ ਆਨਰੇਰੀ ਪ੍ਰਚਾਰਕ ਬਣ ਕੇ ਦੂਰ-ਦੂਰ ਤੱਕ ਪ੍ਰਚਾਰ ਕਰਨ ਵੀ ਗਿਆ । ਅਕਾਲੀ ਲਹਿਰ ਵੇਲੇ ਇਹ ਵਿਦਿਆਲਾ ਬੰਦ ਹੋ ਗਿਆ ।[42] 1928 ਈ. ਵਿੱਚ ਉਹ 'ਸਿੱਖ ਸ਼ਹੀਦ ਮਿਸ਼ਨਰੀ ਕਾਲਜ' ਅੰਮ੍ਰਿਤਸਰ ਵਿੱਚ ਪ੍ਰੋਫੈਸਰ ਨਿਯੁਕਤ ਹੋ ਕੇ ਚਲਾ ਗਿਆ ਅਤੇ ਪਰਿਵਾਰ ਸਮੇਤ ਉੱਥੇ ਹੀ ਰਹਿਣ ਲੱਗ ਪਿਆ ।[43]

ਇਸ ਕਾਲਜ ਵਿੱਚ ਪੜ੍ਹਾਇਆ ਜਾਣ ਵਾਲਾ ਪਾਠ-ਕ੍ਰਮ ਕਰਤਾਰ ਸਿੰਘ ਅਨੁਸਾਰ ਨਿਰੋਲ ਗੁਰਮਤਿ ਦੇ ਆਸ਼ੇ ਅਨੁਕੂਲ ਨਹੀਂ ਸੀ ਅਤੇ ਕਾਰੀ ਸਾਰੇ ਸੁਧਾਰ ਦੀ ਮੰਗ ਕਰਦਾ ਸੀ, ਜਿਸ ਕਰਕੇ ਉਸਦਾ ਮਨ ਇੱਥੇ ਵਧੇਰੇ ਸਮਾਂ ਟਿਕ ਨਾ ਸਕਿਆ ਅਤੇ ਜਲਦੀ ਹੀ ਇਸ ਕਾਲਜ ਤੋਂ ਵੀ ਉਸ ਨੇ ਤਿਆਗ-ਪੱਤਰ ਦੇ ਦਿੱਤਾ ।[44] ਇਥੋਂ ਤਿਆਗ-ਪੱਤਰ ਦੇਣ ਉਪ-ਰੰਤ ਉਹ ਸੁਤੰਤਰ ਤੌਰ ਤੇ ਸਿੱਖੀ-ਪ੍ਰਚਾਰ ਅਤੇ ਸਨਾਤਨੀ ਵਿਦਿਆ ਤੇ ਪ੍ਰਚਾਰ ਲਈ ਜੁਟ ਪਿਆ ਅਤੇ ਦੇਸ਼ ਦੇ ਦੂਰ-ਦੁਰਾਡੇ ਭਾਗਾਂ ਵਿੱਚ ਪ੍ਰਚਾਰ ਲਈ ਜਾ ਨਿਕਲਿਆ । ਇਸ ਸਮੇਂ ਵਿੱਚ ਮੁੱਖ ਤੌਰ ਤੇ ਉਸਨੇ ਦਮਦਮਾ ਸਾਹਿਬ (ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ) ਨੂੰ ਆਪਣਾ

ਪ੍ਰਚਾਰ-ਕੇਂਦਰ ਬਣਾਇਆ। ਉਸਦੇ ਮਨ ਵਿੱਚ ਇਸ ਥਾਂ ਪ੍ਰਤੀ ਅਥਾਹ ਸ਼ਰਧਾ ਸੀ ਅਤੇ ਇਸ ਸੰਬੰਧੀ ਉਸਨੇ ਇੱਕ ਥਾਂ ਇਸ ਪ੍ਰਕਾਰ ਲਿਖਿਆ ਹੈ :

"ਸਾਹਿਬ ਦਸਮ ਪਾਤਸ਼ਾਹ ਜੰਗ-ਜੁੱਧ ਸਮਾਪਤ ਕਰਨ ਤੋਂ ਪਿਛੋਂ ਜਦੋਂ ਖ਼ਾਲਸਾ ਨੂੰ ਸਦਾ ਲਈ ਗਿਆਨਵਾਨ, ਤੱਤ ਤ੍ਰੇਤਾ, ਜਪੀ, ਤਪੀ ਅਤੇ ਜੋਧੇ ਬਨਾਉਣ ਲਈ ਅਤੇ ਸਰਬ ਵਿਦਿਆ ਨਿਪੁੰਨ ਤੇ ਸੁਬੋਧ ਕਰਨ ਖਾਤਰ ਸ੍ਰੀ ਦਮਦਮਾ ਸਾਹਿਬ ਵਿਖੇ ਤਖ਼ਤ ਕਾਇਮ ਕਰਕੇ ਹਿੰਦੂਆਂ ਦੀ ਕਾਸ਼ੀ ਨਾਲੋਂ ਵਿਸ਼ੇਸ਼ ਅਤੇ ਤੀਰਥ ਰੂਪ 'ਗੁਰੂ ਦੀ ਕਾਸ਼ੀ' ਨਾਮ ਤੇ ਭਾਰੀ ਵਿਦਿਆ-ਪੀਠ ਕਾਇਮ ਕੀਤੀ।"[45]

ਇਸ ਤਰ੍ਹਾਂ ਗੁਰ-ਇਤਿਹਾਸ ਅਨੁਸਾਰ ਇਸ 'ਵਿਦਿਆ-ਪੀਠ' ਦੀ ਸ੍ਰੇਸ਼ਟਤਾ ਅਤੇ ਸਾਰਥਿਕਤਾ ਸਥਾਪਤ ਕਰਨ ਲਈ ਉਸਨੇ ਉੱਥੇ ਹੀ ਜਾ ਡੇਰਾ ਲਾਇਆ ਅਤੇ ਨਿੱਜੀ ਤੌਰ ਤੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਉਪਰਾਲੇ ਕਰਨੇ ਆਰੰਭ ਕਰ ਦਿੱਤੇ। ਇਸ ਥਾਂ ਹੀ ਉਸਨੇ ਆਪਣੇ ਸਾਰੇ ਸੁਪਨੇ ਸੱਚ ਕਰਨ ਦਾ ਉੱਦਮ ਕੀਤਾ। ਸਭ ਤੋਂ ਪਹਿਲਾਂ ਉਸਨੇ ਕੁਝ ਦਾਨੀ ਸੱਜਣਾਂ ਦੀ ਸਹਾਇਤਾ ਨਾਲ 10 ਜੂਨ, 1933 ਈ. ਨੂੰ 'ਗੁਰਮਤਿ ਉਪਦੇਸ਼ਕ ਮਹਾਂਵਿਦਿਆਲਾ' ਦੀ ਸਥਾਪਨਾ ਕੀਤੀ।[46] ਇਸ ਮਹਾਂ ਵਿਦਿਆਲੇ ਵਿੱਚ ਉਸਨੇ ਗੁਰਮਤਿ ਵਿੱਚ ਦਿਲਚਸਪੀ ਰੱਖਣ ਵਾਲੇ ਵਿਦਿਆਰਥੀਆਂ ਨੂੰ ਵਿਦਿਆ ਪ੍ਰਦਾਨ ਕਰਨ ਦੇ ਉੱਚ-ਪੱਧਰੀ ਯਤਨ ਕੀਤੇ। ਇਸ ਕਾਲਜ ਵਿੱਚ ਉਸਨੇ ਗ੍ਰੰਥੀ, ਪ੍ਰਚਾਰਕ ਗਿਆਨੀ, ਮਹਾਂਗਿਆਨੀ ਦੀ ਪੜ੍ਹਾਈ ਦਾ ਵਿਸ਼ੇਸ਼ ਪ੍ਰਬੰਧ ਕਰਨ ਉਪਰੰਤ ਵੇਦ, ਸ਼ਾਸਤਰ, ਵਿਆਕਰਣ ਅਤੇ ਕਥਾ-ਵਿਖਿਆਨ ਕਰਨ ਦੀ ਸਿੱਖਿਆ ਦਾ ਵੀ ਪ੍ਰਬੰਧ ਕੀਤਾ। ਇਸ ਤੋਂ ਇਲਾਵਾ ਰਾਗ, ਗੁਰੂ ਗਰੰਥ ਸਾਹਿਬ ਅਤੇ ਉਪਦੇਸ਼ ਦੇ ਵੱਖਰੇ ਅਤੇ ਵਿਸ਼ੇਸ਼ ਵਿਭਾਗਾਂ ਦੀ ਸਥਾਪਨਾ ਵੀ ਕੀਤੀ ਅਤੇ ਵਿਧੀਵੱਤ ਢੰਗ ਨਾਲ ਹਰ ਵਿਭਾਗ ਦਾ ਪਾਠ-ਕ੍ਰਮ ਨਿਰਧਾਰਿਤ ਕਰਕੇ ਉਸਦੀ ਪੜ੍ਹਾਈ ਦਾ ਬੰਦੋਬਸਤ ਕੀਤਾ।[47] ਇਸ ਕਾਲਜ ਦਾ ਮੁੱਖ ਮੰਤਵ ਸਿੱਖ ਗੱਭਰੂਆਂ ਨੂੰ ਸੁਯੋਗ ਰਾਗੀ, ਪ੍ਰਚਾਰਕ, ਕਥਾਵਾਚਕ, ਗਿਆਨਵਾਨ ਅਤੇ ਉੱਚ ਕੋਟੀ ਦੇ ਵਿਦਵਾਨ ਬਨਾਉਣਾ ਅਤੇ ਉਨ੍ਹਾਂ ਨੂੰ ਗੁਰਮਤਿ-ਪ੍ਰਚਾਰ ਦੇ ਧਾਰਮਿਕ ਕਾਰਜ ਵਿੱਚ ਜੁਟਾਉਣਾ ਸੀ।[48] ਨਿਸਚੇ ਹੀ ਉਹ ਯੂਨੀਵਰਸਿਟੀਆਂ ਦੇ ਅਜੋਕੇ ਧਰਮ-ਅਧਿਐਨ ਸੰਬੰਧੀ ਵਿਭਾਗਾਂ ਦੇ ਸੰਕਲਪ ਦਾ ਮੋਢੀ ਸੀ।

ਪੰਡਿਤ ਕਰਤਾਰ ਸਿੰਘ ਆਪ ਵਿਸ਼ੇਸ਼ ਤੌਰ ਤੇ ਨਿਆਇ-ਸ਼ਾਸਤਰ ਦਾ ਗੂੜ੍ਹ ਗਿਆਤਾ, ਵਿਆਕਰਣ ਅਤੇ ਪਿੰਗਲ ਦਾ ਵੀ ਪ੍ਰੌਢ ਆਚਾਰੀਆ ਸੀ। ਇਸ ਕਰਕੇ ਇਹ ਵਿਸ਼ੇ ਉਸਨੇ ਆਪ ਪੜ੍ਹਾਉਣੇ ਆਰੰਭ ਕੀਤੇ ਅਤੇ ਇਸ ਤੋਂ ਇਲਾਵਾ ਉਸ ਵੱਲੋਂ ਕਈ ਹੋਰ ਵਿਦਵਾਨ ਅਧਿਆਪਕਾਂ ਦਾ ਸਹਿਯੋਗ ਵੀ ਪ੍ਰਾਪਤ ਕੀਤਾ ਗਿਆ, ਜਿਨ੍ਹਾਂ ਵਿੱਚੋਂ ਸ. ਹਰਚੰਦ ਸਿੰਘ ਜੀ 'ਗੰਗਾ ਨਥਾਣਾ', ਭਾਈ ਸਾਧੂ ਸਿੰਘ ਫੱਗੂਵਾਲਾ, ਗਿਆਨੀ ਗੁਰਚਰਨ ਸਿੰਘ ਜੀ ਮੁਕਤਸਰ (ਅੱਜ-ਕਲ੍ਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਇਨਸਾਈਕਲੋਪੀਡੀਆ ਆਫ਼ ਸਿਖਇਜ਼ਮ ਦੇ ਵਿਭਾਗ ਵਿੱਚ ਰੀਸਰਚ-ਸਕਾਲਰ ਹਨ) ਅਤੇ ਮਿਹਰ ਸਿੰਘ 'ਬੀਰ' ਆਦਿ ਦੇ ਨਾਂ ਵਰਣਨਯੋਗ ਹਨ।[49] ਸਿੱਖ ਇਤਿਹਾਸ ਦੀ ਜਾਣਕਾਰੀ ਦੇਣ ਲਈ ਸ. ਮਾਨ ਸਿੰਘ 'ਰੂਮੀ'

ਨੂੰ ਵਿਸ਼ੇਸ਼ ਅਧਿਆਪਕ ਦੇ ਤੌਰ ਤੇ ਨਿਯੁਕਤ ਕੀਤਾ ਗਿਆ ਅਤੇ ਰਾਗ ਦੀ ਸਿਖਲਾਈ ਲਈ ਗਿਆਨੀ ਪੂਰਨ ਸਿੰਘ ਦਾ ਸਹਿਯੋਗ ਪ੍ਰਾਪਤ ਕੀਤਾ।[50]

ਇਸ ਕਾਲਜ ਦੇ ਪਾਠ-ਕ੍ਰਮ ਅਤੇ ਉਸ ਉੱਤੇ ਆਰੰਭ ਹੋਏ ਅਮਲ ਨੂੰ ਦੇਖ ਕੇ ਇੰਜ ਲਗਦਾ ਹੈ ਕਿ ਇਹ ਆਧੁਨਿਕ ਕਾਲਜਾਂ ਵਰਗਾ ਕਾਲਜ ਨਹੀਂ ਸੀ, ਬਲਕਿ ਪ੍ਰਾਚੀਨ ਰਿਸ਼ੀਆਂ ਦੇ ਆਸ਼ਰਮਾਂ ਵਰਗਾ ਹੀ ਇੱਕ ਆਸ਼ਰਮ ਸੀ। ਇਸ ਕਾਲਜ ਵਿੱਚ ਉੱਦਮੀ, ਚਾਹਵਾਨ, ਮਿਸ਼ਨਰੀ ਭਾਵਨਾ ਅਤੇ ਸੁਹਿਰਦ ਸੂਝ ਵਾਲੇ ਵਿਦਿਆਰਥੀਆਂ ਨੂੰ ਹੀ ਦਾਖ਼ਲ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਦੀ ਬੌਧਿਕਤਾ ਨੂੰ ਪ੍ਰਚੰਡ ਅਤੇ ਵਿਸ਼ਾਲ ਕਰਨ ਦਾ ਹਰ ਸੰਭਵ ਯਤਨ ਕੀਤਾ ਜਾਂਦਾ ਸੀ। ਇੱਥੇ ਅਸੀਂ ਇਸ ਮਹਾਂਵਿਦਿਆਲੇ ਵਿੱਚ ਸਿਖਿਆ-ਰਥੀਆਂ ਲਈ ਨਿਰਧਾਰਤ ਪਾਠ-ਕ੍ਰਮ ਨੂੰ ਪਾਠਕਾਂ ਦੀ ਜਾਣਕਾਰੀ ਹੇਠ ਅੰਕਿਤ ਕਰਦੇ ਹਾਂ, ਜਿਸਤੋਂ ਇਹ ਅੰਦਾਜ਼ਾ ਸਹਿਜੇ ਹੀ ਲੱਗ ਸਕਦਾ ਹੈ ਕਿ ਕਰਤਾਰ ਸਿੰਘ ਦੇ ਸੰਕਲਪ ਕਿੰਨੇ ਮਹਾਨ, ਅਤੇ ਪਿਰਤ-ਪਾਊ ਸਨ ਅਤੇ ਉਹ ਸਿੱਖ ਗੱਭਰੂਆਂ ਨੂੰ ਕਿੰਨੀ ਉੱਚ-ਪੱਧਰ ਦੀ ਵਿਦਵਤਾ ਤੱਕ ਲੈ ਜਾਣ ਲਈ ਯਤਨਸ਼ੀਲ ਅਤੇ ਸਰਗਰਮ ਸੀ।

**ਗਿਆਨੀ ਦੀ ਜਮਾਤ ਦਾ ਪਾਠ-ਕ੍ਰਮ**

1. ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅਧਿਐਨ।
2. ਬਾਈ ਵਾਰਾਂ।
3. ਗੁਰਬਾਣੀ ਅਤੇ ਭਗਤਬਾਣੀ (ਅਰਥਾਂ ਸਮੇਤ)
4. ਵਿਆਕਰਣ।
5. ਪਿੰਗਲ ਤੇ ਅਲੰਕਾਰ।
6. ਗੁਰ-ਇਤਿਹਾਸ
7. ਸਾਰੁਕਤਾਵਲੀ ਅਤੇ ਭਾਵਰਸਾਮ੍ਰਿਤ।
8. ਨਾਨਕ ਪ੍ਰਕਾਸ਼ ਕ੍ਰਿਤ ਭਾਈ ਸੰਤੋਖ ਸਿੰਘ ਜੀ।

**ਮਹਾਂ-ਗਿਆਨੀ** ਦਾ ਪਾਠ-ਕ੍ਰਮ :

1. ਸਾਰਾ ਗੁਰੂ ਗਰੰਥ ਸਾਹਿਬ ਜੀ (ਅਰਥਾਂ ਸਮੇਤ)
2. ਵਿਆਕਰਣ।
3. ਪਿੰਗਲ ਤੇ ਅਲੰਕਾਰ।
4. ਖਟ ਸ਼ਾਸਤਰ-ਵਿਸ਼ੇਸ਼ ਕਰਕੇ ਨਿਆਇ ਦੇ ਸਿਧਾਂਤ ਪੰਜਾਬੀ ਵਿੱਚ।
5. ਗੁਰੂ ਨਾਨਕ ਨਾਮ-ਲੇਵਾ ਸੰਪ੍ਰਦਾਵਾਂ ਦੀ ਜਾਣਕਾਰੀ।
6. ਕਥਾ ਵਿਖਿਆਨ ਕਰਨ ਦੀ ਸਿਖਲਾਈ ਅਤੇ ਅੱਭਿਆਸ ਕਰਾਉਣਾ।[51]

**ਰਾਗ ਵਿਭਾਗ** ਵਿੱਚ ਰਾਗ ਦੀ ਸਿਖਿਆ ਦੀ ਵਿਉਂਤ ਇਸ ਪ੍ਰਕਾਰ ਸੀ :

ਪਹਿਲਾ ਸਾਲ : ਆਸਾ, ਭੈਰਵੀ, ਬਿਹਾਗ, ਭੈਰਉ, ਆਸਾਵਰੀ, ਦੇਸ, ਜੋਗੀਆ, ਤਿਲੰਗ, ਭੀਮ ਅਤੇ ਟੋਡੀ।

ਸਾਲ ਦੂਜਾ : ਕਾਫ਼ੀ, ਸੋਹਣੀ, ਪਹਾੜੀ, ਬਸੰਤ, ਬਿਲਾਵਲ, ਧਨਾਸਰੀ, ਕਾਨੜਾ,

ਕਲਿਆਣ, ਸੋਰਠ, ਜੈਜਾਵੰਤੀ, ਸਾਰੰਗ ਅਤੇ ਮਲਾਰ।

ਸਾਲ ਤੀਜਾ : ਕੇਦਾਰਾ, ਸ੍ਰੀ ਰਾਗ, ਗੁਜਰੀ, ਦੇਵ ਗੰਧਾਰੀ, ਰਾਮਕਲੀ, ਵਡਹੰਸ, ਮਾਲੀਗਉੜਾ, ਮਾਲਵਾ, ਸੂਹੀ, ਲਲਤ, ਹਿੰਡੋਲ ਤੇ ਖਮਾਚ।

ਸਾਲ ਚੌਥਾ— ਬਿਹਾਗੜਾ, ਜੈਤਸਰੀ, ਬੈਰਾੜੀ, ਗੌਂਡ, ਨਟ ਨਾਰਾਇਣ, ਮਾਰੂ, ਮਾਝ ਗਉੜੀ, ਮਾਲਕੌਂਸ।

ਰਾਗ ਵਿਭਾਗ ਵਿੱਚ 'ਜੋੜੀ' ਵਜਾਉਣ ਦੀ ਸਿੱਖਿਆ ਦਿੱਤੀ ਜਾਂਦੀ ਸੀ ਅਤੇ ਅਭਿਆਸ ਇਸ ਪ੍ਰਕਾਰ ਕਰਾਇਆ ਜਾਂਦਾ ਸੀ :

ਸਾਲ ਪਹਿਲਾਂ : ਤਿੰਨ ਤਾਰ, ਢਾਈਆ, ਚੰਚਰ, ਸੂਲਫਾਗ, ਝੱਬ ਧੱਕਾ, ਦਾਦਰਾ, ਰੇਖਤਾ, ਮੁਗਲਈ ਤੇ ਨਕਟਾ।

ਸਾਲ ਦੂਜਾ : ਚਾਰ ਤਾਲ, ਆਡਾ, ਪੰਜ ਤਾਲ, ਧਮਾਰ, ਛੇ ਤਾਲ ਦੀ ਸਵਾਰੀ, ਸੱਤ ਤਾਲ ਦੀ ਸਵਾਰੀ, ਅੱਠ ਤਾਲ ਦੀ ਸਵਾਰੀ, ਨੌ ਤਾਲ ਦੀ ਸਵਾਰੀ ਅਤੇ ਬ੍ਰਹਮਤਾਰ।

ਗਤਾਂ, ਝਬਕੇ, ਰੇਲੇ, ਬੋਲ, ਪਰਵਾ ਅਤੇ ਠਾ, ਦੁਗਣ ਤਿਗਣ, ਆਡ, ਕਵਾਲ ਆਦਿ ਲਜ।[52]

ਉਕਤ ਭਾਂਤ ਦੇ ਪਾਠ-ਕ੍ਰਮ ਨੂੰ ਦੇਖ ਕੇ ਬੜੀ ਹੀ ਅਸਚਰਜਤਾ ਹੁੰਦੀ ਹੈ ਕਿ ਇਸ ਨੂੰ ਅਮਲ ਵਿੱਚ ਲਿਆਉਣ ਅਤੇ ਇਸਦਾ ਅਭਿਆਸ ਕਰਾਉਣ ਲਈ ਕਿੰਨੀ ਸਖ਼ਤ ਸਾਧਨਾ ਦੀ ਜ਼ਰੂਰਤ ਹੋ ਸਕਦੀ ਹੈ ਅਤੇ ਕਿੰਨੇ ਸਮਰੱਥ, ਧੀਰਜ ਵਾਲ਼ੇ, ਅਤਿ ਸਿਰੜੀ ਅਤੇ ਸਾਤ-ਸੁਭਾਅ ਅਧਿਆਪਕਾਂ ਦੀ ਆਵੱਸ਼ਕਤਾ ਹੋ ਸਕਦੀ ਹੈ ? ਅਜਿਹੇ ਕਠਿਨ ਅਤੇ ਸਿਰੜ ਵਾਲ਼ੇ ਕੰਮਾਂ ਨੂੰ ਜ਼ਿਮੇਵਾਰੀ ਨਾਲ਼ ਹੱਥ ਪਾਉਣਾ ਪੰਡਿਤ ਕਰਤਾਰ ਸਿੰਘ ਵਰਗੇ ਸਮਰੱਥ, ਸਿਰੜੀ ਲਗਨਸੀਲ ਅਤੇ ਪੌਰਖੀ-ਪੁਰਸ਼ ਦੀ ਹੀ ਵਿਲੱਖਣਤਾ ਹੈ। ਉਕਤ ਵਰਣਿਤ ਲਿਖਤੀ ਪਾਠ-ਕ੍ਰਮ ਤੋਂ ਅਮਲੀ ਕੰਮ ਦਾ ਅਭਿਆਸ ਵੀ ਕਰਾਇਆ ਜਾਂਦਾ ਸੀ। ਆਪਣੀ ਅਗਵਾਈ ਵਿੱਚ ਪੰਡਿਤ ਕਰਤਾਰ ਸਿੰਘ ਵਿਦਿਆਰਥੀਆਂ ਦੀਆਂ ਪ੍ਰਚਾਰਕ ਟੋਲੀਆਂ ਬਣਾ ਕੇ ਉਨ੍ਹਾਂ ਨੂੰ ਪਿੰਡਾਂ ਵਿੱਚ ਲਿਜਾਇਆ ਕਰਦਾ ਸੀ। ਅਵਤਾਰ ਸਿੰਘ ਵਿੱਲੋਂ (ਪਿੰਡ ਬਰਸਾਲ ਜ਼ਿਲ੍ਹਾ ਲੁਧਿਆਣਾ) ਗੁਰਬਖਸ ਸਿੰਘ 'ਦਾਖਾ' (ਲੁਧਿਆਣਾ), ਗੁਰਬਖਸ਼ ਸਿੰਘ ਹਸਨਪੁਰ (ਲੁਧਿਆਣਾ) ਅਤੇ ਗੁਰਦਿੱਤ ਸਿੰਘ ਘੱਲ ਕਲਾਂ (ਜ਼ਿਲ੍ਹਾ ਫਰੀਦਕੋਟ) ਦੇ ਚਾਰ ਵਿਦਿਆ-ਰਥੀਆਂ ਦਾ ਇੱਕ ਟੋਲਾ ਵਿਸ਼ੇਸ਼ ਤੌਰ ਤੇ ਪ੍ਰਚਾਰ ਲਈ ਸੰਗਠਤ ਕੀਤਾ ਗਿਆ ਸੀ।[53]

ਇਸ ਉਪਦੇਸ਼ਕ ਵਿਦਿਆਲੇ ਦੀ ਇੱਕ ਹੋਰ ਵਿਸ਼ੇਸ਼ਤਾ ਇਹ ਸੀ ਕਿ ਇਸ ਵਿੱਚ ਕਿਸੇ ਵੀ ਵਿਦਿਆਰਥੀ ਪਾਸੋਂ ਕਿਸੇ ਵੀ ਰੂਪ ਵਿੱਚ ਕੋਈ ਪੈਸਾ ਨਹੀਂ ਸੀ ਲਿਆ ਜਾਂਦਾ। ਸਾਰਾ ਖ਼ਰਚਾ ਦਾਨੀ ਪੁਰਸ਼ਾਂ ਦੇ ਸਹਾਰੇ ਹੀ ਚਲਦਾ ਸੀ। ਸਾਰੇ ਵਿਦਿਆਰਥੀਆਂ ਦੇ ਖਾਣੇ ਅਤੇ ਰਿਹਾਇਸ਼ ਦਾ ਪ੍ਰਬੰਧ ਵੀ ਮੁਫ਼ਤ ਹੀ ਸੀ।[54] ਇੱਥੇ ਇਹ ਗੱਲ ਵੀ ਉਲੇਖਯੋਗ ਹੈ ਕਿ ਸਾਰੇ ਹੀ ਵਿਦਿਆਰਥੀ ਬੜੇ ਨੇਕ, ਨਿਮਰ, ਮਿਹਨਤੀ, ਸਾਧੂ-ਸੁਭਾਅ ਅਤੇ ਨਿਸ਼ਕਾਮ ਸੇਵਾ-ਭਾਵ ਵਾਲ਼ੇ ਸਨ। ਕਣਕ ਦੀ ਵਾਢੀ ਦੇ ਦਿਨਾਂ ਵਿੱਚ ਬਹੁਤ ਸਾਰੇ ਵਿਦਿਆਰਥੀ ਜੱਥੇ ਬਣਾ ਕੇ ਪਿੰਡਾਂ ਵਿੱਚ ਗੁਰਮਤਿ-ਪ੍ਰਚਾਰ ਦੀ ਮੁਹਿੰਮ ਤੋਰਿਆ ਕਰਦੇ

ਸਨ। ਰਾਤ ਨੂੰ ਇਹ ਵਿਦਿਆਰਥੀ ਪਿੰਡਾਂ ਵਿੱਚ ਜਾ ਕੇ ਕਥਾ-ਕੀਰਤਨ ਅਤੇ ਗੁਰਮਤਿ-ਪ੍ਰਚਾਰ ਕਰਦੇ ਅਤੇ ਦੂਸਰੇ ਦਿਨ ਵਿਦਿਆਲੇ ਲਈ ਕਣਕ ਦੀ ਉਗਰਾਹੀ ਕਰਦੇ, ਜੋ ਉਨ੍ਹਾਂ ਦੇ ਲੰਗਰ ਵਿੱਚ ਵਰਤੀ ਜਾਇਆ ਕਰਦੀ ਸੀ। ਇਸ ਉਗਰਾਹੀ ਵਾਸਤੇ ਕਰਤਾਰ ਸਿੰਘ ਆਪ ਵੀ ਪਿੰਡਾਂ ਵਿੱਚ ਪੁੱਜਦਾ ਸੀ।[55]

ਵਿਦਿਆਲੇ ਦੀ ਮਾਇਕ ਮਦਦ ਵਾਸਤੇ, ਆਪਣੇ ਮਹਾਨ ਉਦੇਸ਼ਾਂ ਤੋਂ ਲੋਕਾਂ ਨੂੰ ਜਾਣੂ ਕਰਾਉਣ ਵਾਸਤੇ, ਗੁਰਮਤਿ ਪ੍ਰਚਾਰ ਵਾਸਤੇ ਅਤੇ ਵਿਦਿਆਲੇ ਦੇ ਵਿਦਿਆਰਥੀਆਂ ਦੀ ਰਚਨਾਤਮਿਕ ਪ੍ਰਤਿਭਾ ਨੂੰ ਪ੍ਰਚੰਡ ਕਰਨ ਵਾਸਤੇ ਇੱਕ ਮਾਸਕ ਪੱਤਰ 'ਗੁਰੂ ਕਾਸ਼ੀ ਪੱਤਰ' ਵੀ ਪ੍ਰਕਾਸ਼ਤ ਕੀਤਾ ਜਾਣ ਲੱਗਾ, ਜਿਸਨੂੰ ਪੰਡਿਤ 'ਦਾਖਾ' ਆਪ ਸੰਪਾਦ ਕਰਿਆ ਕਰਦਾ ਸੀ। ਇਹ ਪੱਤਰ ਵਿਦਵਾਨ ਲੋਕਾਂ ਦੀਆਂ ਨਜ਼ਰਾਂ ਵਿੱਚ ਜਲਦੀ ਹੀ ਪ੍ਰਵਾਨ ਚੜ੍ਹ ਗਿਆ ਸੀ, ਪਰੰਤੂ ਮਾਇਕ ਤੁੱਛਤਾ ਨੇ ਇਸ ਪੱਤਰ ਨੂੰ ਭਲੀ-ਭਾਂਤ ਆਪਣੇ ਆਸ਼ੇ ਵਿੱਚ ਸਫਲ ਹੋਣ ਵਿੱਚ ਵੱਡਾ ਅੜਿੱਕਾ ਪੈਦਾ ਕੀਤਾ, ਜਿਸ ਕਰਕੇ ਇਸਨੂੰ 1940 ਈ. ਤੋਂ ਬਾਅਦ ਬੰਦ ਕਰਨਾ ਪੈ ਗਿਆ।[56] ਇਸ ਪੱਤਰ ਬਾਰੇ ਭਰਪੂਰ ਚਰਚਾ ਅਸੀਂ ਅੱਗੇ ਚੱਲ ਕੇ ਇੱਕ ਵੱਖਰੇ ਅਧਿਆਇ ਵਿੱਚ ਕਰਾਂਗੇ। ਇਸੇ ਵਿਦਿਆਲੇ ਤੋਂ ਹੀ ਅਗਵਾਈ ਲੈ ਕੇ ਬਹੁਤ ਸਾਰੇ ਵਿਦਿਆਰਥੀਆਂ ਨੇ ਪੰਜਾਬ ਯੂਨੀਵਰਸਿਟੀ, ਲਾਹੌਰ ਤੋਂ ਗਿਆਨੀ ਦੀ ਪ੍ਰੀਖਿਆ ਪਾਸ ਕੀਤੀ।[57] ਇਹ ਇੱਕ ਬੜੇ ਹੀ ਅਫ਼ਸੋਸ ਦੀ ਗੱਲ ਹੈ ਕਿ ਇਸ ਖਾੜਕੂ ਅਤੇ ਪ੍ਰਤਿਬੱਧ ਵਿਦਵਾਨ ਦੇ ਗੁਰਸਿੱਖੀ ਦੇ ਪ੍ਰਚਾਰ ਹਿਤ ਸੰਕਲਪੇ ਅਤੇ ਧਾਰਨ ਕੀਤੇ ਗਏ ਪ੍ਰਚਾਰ-ਕਾਰਜਾਂ ਨੂੰ ਕਿਸੇ ਸਥਾਪਤ ਸਿੱਖ-ਸੰਸਥਾ ਨੇ ਆਪਣੀ ਸਰਪ੍ਰਸਤੀ ਵਿੱਚ ਨਾ ਲਿਆ ਅਤੇ ਇਹ 'ਗੁਰਮਤਿ ਉਪਦੇਸ਼ਕ ਮਹਾਂ ਵਿਦਿਆਲਾ' ਗੁਰਮਤਿ-ਗਿਆਨ ਦੀ ਸਰਜਣਾ ਨਵੀ ਸਿੱਖਾਂ ਦੀ ਅਣਗਹਿਲੀ ਦੇ ਮਾਰੂਥਲ ਵਿੱਚ ਦਮ ਤੋੜ ਗਈ। ਇੱਥੇ ਇਹ ਗੱਲ ਬੜੀ ਹੀ ਸਪਸ਼ਟ ਹੈ ਕਿ ਸਿੱਖੀ-ਪ੍ਰਸਾਰ ਦੇ ਜਿਸ ਆਸ਼ੇ ਨੂੰ 'ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ', 'ਚੀਫ ਖਾਲਸਾ ਦੀਵਾਨ','ਭਿੰਡਰਾਂ ਸੰਪ੍ਰਦਾਇ', 'ਦਮਦਮੀ ਟਕਸਾਲ', 'ਸਿੰਘ ਸਭਾ ਸ਼ਤਾਬਦੀ ਕਮੇਟੀ' 'ਗੁਰਮਤਿ ਮਿਸ਼ਨਰੀ ਕਾਲਜ', 'ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ', 'ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨਾਂ ਅਤੇ ਦੇਸ਼-ਪ੍ਰਦੇਸ਼ ਵਿੱਚ ਖੋਲ੍ਹੇ ਗਏ ਗੁਰੂ ਨਾਨਕ ਮਿਸ਼ਨ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਗੁਰੂ ਨਾਨਕ ਵਿਭਾਗ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਗੁਰੂ ਗੋਬਿੰਦ ਸਿੰਘ ਭਵਨ ਅਤੇ 'ਆਦਿ ਗਰੰਥ ਵਿਭਾਗ' ਆਦਿ ਵਿਭਾਗਾਂ ਦੇ ਪਿਛਲੇਰੇ ਕਾਰਜਾਂ ਦਾ ਮੋਢੀ ਨਿਸ਼ਚੇ ਹੀ ਪੰਡਿਤ ਕਰਤਾਰ ਸਿੰਘ ਦਾਖਾ ਹੈ।

1948 ਈ. ਵਿੱਚ ਪੰਡਿਤ ਕਰਤਾਰ ਸਿੰਘ 'ਗੁਰੂ ਹਰਗੋਬਿੰਦ ਕਾਲਜ, ਗੁਰੂਸਰ ਸੁਧਾਰ' ਵਿਖੇ 'ਪੰਜਾਬੀ' ਵਿਸ਼ੇ ਦਾ ਅਧਿਆਪਕ ਲੱਗ ਗਿਆ।[58] ਇੱਥੇ ਵੀ ਉਸਨੇ ਆਪਣੇ ਜੀਵਨ-ਆਸ਼ੇ, ਰੁਚੀ, ਅਧਿਅਨ ਅਤੇ ਅਧਿਆਪਨ-ਵਿਧੀ ਅਨੁਸਾਰ ਕਾਲਜ ਦੇ ਨਿਸ਼ਚਿਤ ਪਾਠ-ਕ੍ਰਮ ਤੋਂ ਇਲਾਵਾ ਚਾਹਵਾਨ ਵਿਦਿਆਰਥੀਆਂ ਨੂੰ ਪਿੰਗਲ ਅਤੇ ਸੰਸਕ੍ਰਿਤ ਦੀ ਮੁਫਤ ਪੜ੍ਹਾਈ ਦਾ ਪਰੋਪਕਾਰੀ ਕਾਰਜ ਆਰੰਭ ਕੀਤਾ।[59] ਇੱਥੇ ਇਹ ਗੱਲ ਵਿਸ਼ੇਸ਼

ਤੌਰ ਤੇ ਮਹੱਤਵਪੂਰਨ ਅਤੇ ਵਰਣਨਯੋਗ ਹੈ ਕਿ ਕਾਲਜ ਦੇ ਅਧਿਆਪਕ ਲਈ ਐਮ. ਏ. ਦੀ ਡਿਗਰੀ ਪਾਸ ਹੋਣੀ ਲਾਜ਼ਮੀ ਸੀ, ਪਰੰਤੂ ਉਸਦੀ ਵਿਦਵਤਾ ਤੋਂ ਕਾਇਲ ਹੋ ਕੇ ਪ੍ਰਿੰਸੀਪਲ ਸ. ਇਕਬਾਲ ਸਿੰਘ ਨੇ ਪੰਜਾਬ ਯੂਨੀਵਰਸਿਟੀ ਦੇ ਰਜਿਸਟਰਾਰ ਤੋਂ ਵਿਸ਼ੇਸ਼ ਤੌਰ ਤੇ ਪ੍ਰਵਾਨਗੀ ਲੈ ਕੇ ਉਸਨੂੰ ਨਿਯੁਕਤ ਕੀਤਾ ਸੀ। ਉਸ ਸਮੇਂ ਦੇ ਕਾਲਜ ਦੇ ਮੁੱਖ-ਕਲਰਕ ਬਾਬੂ ਧਰਮ ਸਿੰਘ ਜੀ ਨਾਲ ਮੁਲਾਕਾਤ ਵਿੱਚ ਉਨ੍ਹਾਂ ਨੇ ਲੇਖਕ ਨੂੰ ਦੱਸਿਆ ਕਿ ਪੰਡਿਤ ਕਰਤਾਰ ਸਿੰਘ ਦੀ ਨਿਯੁਕਤੀ ਦੀ ਮਨਜ਼ੂਰੀ ਸਮੇਂ ਪ੍ਰਿੰਸੀਪਲ ਵੱਲੋਂ ਜੋ ਚਿੱਠੀ ਯੂਨੀਵਰਸਿਟੀ ਨੂੰ ਲਿਖੀ ਗਈ ਸੀ, ਉਸ ਵਿੱਚ ਪ੍ਰਿੰਸੀਪਲ ਨੇ ਲਿਖਿਆ ਸੀ ਕਿ ਬੇਸ਼ੱਕ ਪੰਡਿਤ ਕਰਤਾਰ ਸਿੰਘ ਐਮ. ਏ. ਪਾਸ ਪ੍ਰੋਫ਼ੈਸਰ ਨਹੀਂ, ਪਰੰਤੂ ਉਹ ਐਮ. ਏ. ਪਾਸ ਪ੍ਰੋਫ਼ੈਸਰਾਂ ਨੂੰ ਵੀ ਪੜ੍ਹਾਉਣ ਵਾਲਾ ਪ੍ਰੋਫ਼ੈਸਰ ਹੈ।[60] ਇੱਥੇ ਵੀ ਉਸਨੇ ਕੁੱਝ ਸਮਾਂ ਹੀ ਨੌਕਰੀ ਕੀਤੀ ਅਤੇ ਬਾਅਦ ਵਿੱਚ 'ਮਹਿਕਮਾ ਪੰਜਾਬੀ', ਪਟਿਆਲਾ ਵਿਖੇ ਨਿਰੁਕਤਕਾਰ ਵਜੋਂ ਚਲਾ ਗਿਆ।

**ਮਹਿਕਮਾ ਪੰਜਾਬੀ ਵਿੱਚ ਸੇਵਾ :** 'ਗੁਰੂ ਹਰਗੋਬਿੰਦ ਖਾਲਸਾ ਕਾਲਜ, ਗੁਰੂਸਰ ਸੁਧਾਰ' ਦੀ ਅਧਿਆਪਕੀ ਤੋਂ ਮੁਕਤ ਹੋ ਕੇ ਉਹ ਮਹਿਕਮਾ ਪੰਜਾਬੀ ਵਿੱਚ ਨਿਰੁਕਤਕਾਰ (Lexicographer) ਵਜੋਂ ਕੰਮ ਕਰਨ ਲੱਗ ਪਿਆ। ਇੱਥੇ ਉਸਨੇ ਲਗਪਗ ਚਾਰ ਸਾਲ (1951-54) ਤੱਕ ਕੰਮ ਕੀਤਾ।[61] "ਰਿਆਸਤ ਪਟਿਆਲਾ ਨੇ ਪਹਿਲਾਂ ਪੰਜਾਬੀ ਸੈਕਸ਼ਨ ਦੀ ਸਥਾਪਨਾ ਕੀਤੀ ਸੀ ਅਤੇ ਬਾਅਦ ਵਿੱਚ ਪੈਪਸੂ ਬਣਨ ਵੇਲੇ ਇਹ 'ਮਹਿਕਮਾ ਪੰਜਾਬੀ' ਦੇ ਰੂਪ ਵਿੱਚ ਪੂਰਾ ਵਿਭਾਗ ਵਿਕਸਿਤ ਹੋਇਆ। ਮਹਿਕਮਾ ਪੰਜਾਬੀ ਦਾ ਮੁੱਖ ਕਾਰਜ ਪੰਜਾਬੀ-ਪੰਜਾਬੀ ਸ਼ਬਦ-ਕੋਸ਼ ਤਿਆਰ ਕਰਨਾ ਸੀ"।[62] ਇੱਕ ਆਜ਼ਾਦ ਸੁਭਾਅ ਦਾ ਮਾਲਕ ਹੋਣ ਕਰਕੇ ਕਰਤਾਰ ਸਿੰਘ ਇੱਥੇ ਵੀ ਬਹੁਤਾ ਸਮਾਂ ਬੱਝ ਕੇ ਨਾ ਰਹਿ ਸਕਿਆ। ਜਿੱਥੇ ਕਿਤੇ ਵੀ ਉਸਨੇ ਕਿਸੇ ਸਰਕਾਰੀ ਜਾਂ ਗੈਰ-ਸਰਕਾਰੀ ਸੰਸਥਾ ਅਧੀਨ ਕੰਮ ਕੀਤਾ, ਉਸਨੇ ਆਪਣੀ ਅਣਖ ਨੂੰ ਕਦੇ ਵੀ ਆਂਚ ਨਹੀਂ ਆਉਣ ਦਿੱਤੀ। ਉਸ ਕਦੇ ਵੀ ਆਪੇ ਦਾ ਅਪਮਾਨ ਨਹੀਂ ਸੀ ਹੋਣ ਦਿੱਤਾ। ਭਾਵੇਂ ਉਸਨੂੰ ਕਿੰਨਾ ਵੀ ਵੱਡਾ ਨੁਕਸਾਨ ਕਿਉਂ ਨਾ ਉਠਾਉਣਾ ਪੈਂਦਾ। ਮਹਿਕਮਾ ਪੰਜਾਬੀ ਵਿੱਚ ਨੌਕਰੀ ਛੱਡਣ ਦਾ ਵੀ ਇੱਕ ਅਜਿਹਾ ਹੀ ਕਾਰਨ ਹੈ। ਇਸਦੇ ਸਹਿ-ਕਰਮੀ ਸੰਤ ਇੰਦਰ ਸਿੰਘ 'ਚੱਕਰਵਰਤੀ' ਵੀ 'ਮਹਿਕਮਾ ਪੰਜਾਬੀ' ਵਿੱਚ 'ਪੁਆਧੀ' ਉਪਭਾਸ਼ਾ ਦੇ ਮਾਹਿਰ ਵਜੋਂ ਕੰਮ ਕਰਦੇ ਸਨ। ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਅਨੁਸਾਰ 'ਚੱਕਰਵਰਤੀ' ਜੀ ਨੇ ਕਰਤਾਰ ਸਿੰਘ ਨੂੰ ਭਰੋਸੇ ਵਿੱਚ ਲੈ ਕੇ ਇਸ ਗੱਲ ਲਈ ਮਨਾ ਲਿਆ ਕਿ ਉਹ ਇੱਥੋਂ ਤਿਆਗ-ਪੱਤਰ ਦੇ ਦੇਵੇ ਅਤੇ ਬਾਅਦ ਵਿੱਚ ਉਹ ਦੋਵੇਂ ਸੁਤੰਤਰ ਤੌਰ ਤੇ ਕੋਈ ਕੰਮ ਕਰਨਗੇ। ਇਸ ਯੋਜਨਾ ਅਧੀਨ ਦੋਵਾਂ ਨੇ ਹੀ ਤਿਆਗ-ਪੱਤਰ ਦੇ ਦਿੱਤੇ, ਪਰੰਤੂ ਬਾਅਦ ਵਿੱਚ ਸੰਤ ਇੰਦਰ ਸਿੰਘ 'ਚੱਕਰ-ਵਰਤੀ' ਨੇ ਆਪਣਾ ਤਿਆਗ-ਪੱਤਰ ਵਾਪਸ ਲੈ ਲਿਆ। ਕਰਤਾਰ ਸਿੰਘ ਨੇ ਇਸ ਤਰ੍ਹਾਂ ਕਰਨ ਨੂੰ 'ਥੁੱਕ ਕੇ ਚੱਟਣਾ' ਸਮਝਿਆ ਅਤੇ ਸਦਾ ਲਈ 'ਮਹਿਕਮਾ ਪੰਜਾਬੀ' ਤੋਂ ਰੁਖਸਤ ਹੋ ਗਿਆ।[64]

'ਮਹਿਕਮਾ ਪੰਜਾਬੀ' ਵਿੱਚ ਸੇਵਾ ਤੋਂ ਉਪਰੰਤ ਪੰਡਿਤ 'ਦਾਖਾ' ਪਿੰਡ ਸਨੇਤਪੁਰਾ, ਤਹਿ. ਅਤੇ ਜ਼ਿਲਾ ਲੁਧਿਆਣਾ ਵਿੱਚ ਸੰਤ ਵਿਸਾਖਾ ਸਿੰਘ 'ਸੰਤ ਸਿਪਾਹੀ' ਕੋਲ ਆ ਪੁੱਜਾ।[65] ਸੰਤ ਵਿਸਾਖਾ ਸਿੰਘ ਉਸ ਸਮੇਂ 'ਇਤਿਹਾਸ ਮਾਲਵਾ' ਲਿਖਣ ਦੇ ਮਹਾਨ ਪਰਉਪਕਾਰੀ ਕਾਰਜ ਵਿੱਚ ਜੁਟੇ ਹੋਏ ਸਨ ਅਤੇ ਕਰਤਾਰ ਸਿੰਘ ਦਾ ਇੱਥੇ ਆਉਣਾ ਉਨ੍ਹਾਂ ਲਈ ਬਹੁਤ ਹੀ ਲਾਭਕਾਰੀ ਸਾਬਤ ਹੋਇਆ। ਉਸਨੇ ਸੰਤ ਜੀ ਨੂੰ ਤਨੋ-ਮਨੋ ਸਹਿਯੋਗ ਦੇ ਕੇ 'ਇਤਿਹਾਸ ਮਾਲਵਾ' ਦੇ ਮਹਾਨ ਗਰੰਥ (ਤਿੰਨ ਜਿਲਦਾਂ ਵਿਚ ਸੰਪੂਰਨ) ਨੂੰ ਪ੍ਰਕਾਸ਼ਤ ਕਰਨ ਵਿੱਚ ਸ਼ਲਾਘਾਯੋਗ ਕੰਮ ਕੀਤਾ। ਇਹ ਵਡ-ਅਕਾਰੀ ਗਰੰਥ ਤਿੰਨ ਜਿਲਦਾਂ ਵਿੱਚ ਸੰਪੂਰਨ ਪ੍ਰਕਾਸ਼ਿਤ ਹੋਇਆ ਹੈ, ਜਿਸ ਵਿੱਚ ਮਾਲਵੇ ਦੇ ਸਰਪੱਖੀ ਇਤਿਹਾਸ ਅਤੇ ਸੱਭਿਆਚਾਰ ਦਾ ਬੜਾ ਹੀ ਵਿਸ਼ਾਲ ਅਤੇ ਡੂੰਘਾ ਵਰਣਨ ਕੀਤਾ ਗਿਆ ਹੈ। ਇਸ ਗਰੰਥ ਦੀ ਭੂਮਿਕਾ-ਕਰਤਾਰ ਸਿੰਘ ਨੇ ਲਿਖੀ ਹੈ ਜੋ ਕਿ ਵਡ-ਅਕਾਰੀ 156 ਪੰਨਿਆਂ ਤੇ ਵਿਸਤਿਤ ਹੈ। ਇਸ ਮਹਾਨ ਕਾਰਜ ਲਈ ਸੰਤ ਵਿਸਾਖਾ ਸਿੰਘ ਨੇ ਪੰਜਾਬ ਦੇ ਸਿਰਕੱਢ ਸਿੱਖ ਵਿਦਵਾਨਾਂ ਦੀ ਯਥਾ ਸੰਭਵ ਸਹਾਇਤਾ ਪ੍ਰਾਪਤ ਕੀਤੀ ਸੀ। ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ, ਡਾ. ਹਰਦਿੱਤ ਸਿੰਘ ਢਿੱਲੋਂ, ਡਾਇਰੈਕਟਰ, ਸਿੱਖਿਆ ਵਿਭਾਗ ਪੈਪਸੂ, ਸ. ਸ਼ਮਸ਼ੇਰ ਸਿੰਘ 'ਅਸ਼ੋਕ', ਸ. ਪਿਆਰਾ ਸਿੰਘ 'ਪਦਮ', ਸ. ਰਣਧੀਰ ਸਿੰਘ 'ਨਾਰੰਗਵਾਲ' ਆਦਿ ਸਿੱਖ ਬੁੱਧੀਜੀਵੀਆਂ ਦੀ ਇੱਕ ਇਤਿਹਾਸ-ਸੋਧਕ ਕਮੇਟੀ ਕਾਇਮ ਕੀਤੀ ਜਿਸਨੇ ਆਪਣੇ ਨਿਰੰਤਰ ਯਤਨਾਂ ਰਾਹੀਂ 1954 ਈ. ਵਿੱਚ 'ਇਤਿਹਾਸ ਮਾਲਵਾ' ਦੀ ਪਹਿਲੀ ਜਿਲਦ ਦਾ ਪ੍ਰਕਾਸ਼ ਕਰਕੇ ਪੰਜਾਬੀ-ਜਗਤ ਦੀ ਅਮੋਲ ਸੇਵਾ ਕੀਤੀ।[66] ਇਸ ਗਰੰਥ ਦੀ ਭੂਮਿਕਾ ਮਾਲਵੇ ਦੇ ਇਤਿਹਾਸ, ਇੱਥੋਂ ਦੇ ਲੋਕਾਂ, ਜਾਤਾਂ, ਗੋਤਾਂ, ਕਿੱਤਿਆਂ, ਕਬੀਲਿਆਂ, ਪੌਣ-ਪਾਣੀ, ਨਦੀਆਂ, ਪਹਾੜਾਂ, ਗੁਰ-ਅਸਥਾਨਾਂ ਅਤੇ ਰਾਜ-ਘਰਾਣਿਆਂ ਬਾਰੇ ਬਹੁਮੁੱਲੀ ਅਤੇ ਵਿਸਤ੍ਰਿਤ ਜਾਣਕਾਰੀ ਪ੍ਰਦਾਨ ਕਰਦੀ ਹੈ। ਇਸ ਭੂਮਿਕਾ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਲੇਖਕ ਮਾਲਵੇ ਦਾ ਬੜਾ ਜ਼ੋਰਦਾਰ, ਮੁਦੱਈ ਅਤੇ ਉਪਾਸ਼ਕ ਹੈ। ਮਾਲਵੇ ਦੀ ਪੁਰਾਤਨਤਾ ਅਤੇ ਸ੍ਰੇਸ਼ਟਤਾ ਨੂੰ ਸਿੱਧ ਕਰਨ ਲਈ ਉਸਨੇ ਨਾ ਕੇਵਲ ਪ੍ਰਾਚੀਨ ਗਰੰਥਾਂ ਦਾ ਹੀ ਆਸਰਾ ਲਿਆ ਹੈ, ਸਗੋਂ ਸਮੁੱਚੇ ਮਾਲਵਾ ਖੇਤਰ ਵਿੱਚ ਘੁੰਮ-ਫਿਰ ਕੇ ਇਸਦੀ ਸਥਾਨਕ ਮਹੱਤਤਾ, ਲੋਕ ਦੰਦ-ਕਥਾਵਾਂ ਅਤੇ ਸਥਾਨਕ ਜਾਤਾਂ, ਗੋਤਾਂ, ਕਬੀਲਿਆਂ, ਧਰਮਾਂ, ਕਿੱਤਿਆਂ ਅਤੇ ਇਤਿਹਾਸਕ ਮਹੱਤਵ ਵਾਲੀਆਂ ਚੀਜ਼ਾਂ ਦੀ ਜਾਣਕਾਰੀ ਸੰਕਲਿਤ ਕੀਤੀ। ਆਪਣੀ ਜਾਣਕਾਰੀ ਅਤੇ ਅਧਿਐਨ ਸਦਕਾ ਉਹ ਮਾਲਵੇ ਨੂੰ ਸੰਸਾਰ ਭਰ ਦਾ ਸਰਬ ਸ੍ਰੇਸ਼ਟ ਅਤੇ ਪ੍ਰਾਚੀਨਤਮ ਹਿੱਸਾ ਮੰਨਦਾ ਹੈ। ਇਸੇ ਭਾਵਨਾ ਅਧੀਨ ਹੀ ਉਸਦੀ 'ਇਤਿਹਾਸ ਮਾਲਵਾ' ਦੀ ਭੂਮਿਕਾ ਲਿਖੀ ਗਈ ਹੈ। ਇਸ ਇਤਿਹਾਸ ਅਤੇ ਇਥੋਂ ਦੇ ਵਸਨੀਕਾਂ ਬਾਰੇ ਉਸਨੇ ਉਕਤ ਭੂਮਿਕਾ ਵਿੱਚ ਇਸ ਪ੍ਰਕਾਰ ਲਿਖਿਆ ਹੈ :

"ਇਹ ਇਤਿਹਾਸ ਉਸ ਪਵਿੱਤਰ ਦੇਸ਼ ਦਾ ਹੈ, ਜੋ ਮੁੱਢ ਤੋਂ ਹੀ ਭਗਤੀ ਵਿੱਚ ਨਿਪੁੰਨ ਹੋਣ ਤੇ ਪ੍ਰਕਿਰਤੀ ਦੇਵੀ ਵਿੱਚ ਭੀ ਇਹ ਸ਼ਕਤੀ ਸਮਝਦਾ ਹੋਇਆ, ਜਗਤ ਨੂੰ ਧਰਮ ਦੀ ਮੁੱਢਲੀ ਸਿੱਖਿਆ ਦੇਣ ਦਾ ਚਿਰ ਤੋਂ ਹੀ ਯਤਨ ਕਰ ਰਿਹਾ ਹੈ। ਜਿਸਨੇ

ਆਪਣੇ ਨਨਿਹਾਲਾ ਦੇ ਰਾਹੀਂ ਤੁਮਰ (ਤੁਰਾਨ) ਪਾਰਸ, ਬਾਹਲੀਕ, ਕਾਕਸ਼ੇਜ (ਕਾਫ) ਕਸ਼ਪਾਇਨ, ਅਮਰੀਕਾ, ਮਿਸਰ, ਸੀਰੀਆ, ਚੇਲਡੀਆ, ਫਿਨਸ਼ੀਆ ਤੇ ਮੀਡੀਆ ਆਦਿ ਨੂੰ ਬਣਾਇਆ—ਇਹ ਉਸ ਜਾਤੀ ਦਾ ਇਤਿਹਾਸ ਹੈ ਜੋ ਸਭ ਨਸਲਾਂ ਵਿੱਚੋਂ ਪੁਰਾਣੀ ਅਤੇ ਸਭ ਤੋਂ ਪਹਿਲਾਂ ਦੀ ਸਾਊ, ਵਿਦਵਾਨ ਤਥਾ ਸ੍ਰਿਸ਼ਟਚਾਰੀ ਹੈ। ਇਹ ਉਹ ਸੰਤ ਖ਼ਾਲਸਾ ਅਥਵਾ ਸੰਤ ਸਿਪਾਹੀਆਂ ਦਾ ਦੇਸ਼ ਹੈ, ਜਿਨ੍ਹਾਂ ਨੇ ਜੜ੍ਹ-ਪੂਜਾ, ਖੁਸ਼ਕ ਫਿਲਾਸਫ਼ੀ ਅਤੇ ਨਾਸਤਿਕਤਾ ਦੀ ਭਰਮਾਰ ਦੀ ਛਬ ਛਾਮਣੀ ਅਤੇ ਬਦਲ ਛਾਮਣੀ ਕਰਦੇ ਹੋਇਆ ਇਸ ਭੂਮੀ ਨੂੰ ਸਤਿਗੁਰ ਦੀ ਮਿਹਰ ਸਦਕੇ ਸੱਚੇ ਅਰਥਾਂ ਵਿੱਚ ਦੇਵ-ਭੂਮੀ, ਰਿਸ਼ੀ-ਭੂਮੀ ਸਾਰਸ੍ਵਤ-ਭੂਮੀ ਅਤੇ ਸੰਤ-ਭੂਮੀ, ਭੁਗਤ-ਮੁਕਤ ਦਾ ਗੜ੍ਹ, ਭਾਵ ਦੂਜਾ ਸੱਚ-ਖੰਡ ਬਣਾ ਦਿੱਤਾ।[87]

ਇਸ ਇਤਿਹਾਸ ਸੰਬੰਧੀ ਇਹ ਗੱਲ ਨਿਰਸੰਕੋਚ ਕਹੀ ਜਾ ਸਕਦੀ ਹੈ ਕਿ ਇਸ ਵਿੱਚ ਇਤਿਹਾਸਕ ਠਰਮ੍ਹੇ ਦੀ ਥੁੜ੍ਹ ਹੈ ਅਤੇ ਠੁੱਲ੍ਹੀ ਵਿਦਵਤਾ ਦਾ ਪ੍ਰਗਟਾਵਾ ਕੀਤਾ ਗਿਆ ਹੈ। ਇਤਿਹਾਸਕਾਰੀ ਦੇ ਵਿਗਿਆਨਕ ਨੇਮਾਂ ਦੀ ਪਾਲਣਾ ਨਹੀਂ ਕੀਤੀ ਗਈ। ਇਸ ਭੂਮਿਕਾ ਨੂੰ ਪੰਜਾਬੀ ਦੀ ਕਿਸੇ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਜਾਂ ਭਾਸ਼ਾ ਵਿਭਾਗ, ਪੰਜਾਬ ਵੱਲੋਂ ਇਤਿਹਾਸਕ ਹਵਾਲਿਆਂ ਅਤੇ ਪੁਸ਼ਟੀਆਂ ਨਾਲ਼ ਪਰਖ ਕੇ ਦੁਬਾਰਾ ਪ੍ਰਕਾਸ਼ਤ ਕਰਨਾ ਚਾਹੀਦਾ ਹੈ।

**ਪ੍ਰਚਾਰ-ਫੇਰੀਆਂ** : ਪਿਛਲੇ ਵਰਣਨ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਪੰਡਿਤ ਕਰਤਾਰ ਸਿੰਘ ਦਾ ਜੀਵਨ-ਮਨੋਰਥ ਵੱਧ ਤੋਂ ਵੱਧ ਜਗਿਆਸੂਆਂ ਨੂੰ ਵਿਸ਼ੇਸ਼ ਤੌਰ ਤੇ ਸਿੱਖਾਂ ਨੂੰ ਪ੍ਰਮਾਣਿਕ ਗਿਆਨ ਦੇਣਾ ਹੀ ਸੀ। ਇਸ ਮਕਸਦ ਲਈ ਜਿੱਥੇ ਉਸਨੇ ਸੰਸਥਾਵਾਂ ਅਤੇ ਵਿਦਿਆਲਿਆਂ ਨੂੰ ਮਾਧਿਅਮ ਬਣਾਇਆ, ਉੱਥੇ ਉਹ ਨਿੱਜੀ ਯਤਨਾਂ ਰਾਹੀਂ ਦੂਰ-ਦੂਰ ਪ੍ਰਚਾਰ ਕਰਨ ਵੀ ਗਿਆ। ਦੂਜੇ ਪਾਸੇ 'ਸਿੰਘ ਸਭਾ ਲਹਿਰ' ਦੇ ਆਸ਼ੇ ਅਧੀਨ ਲਗਪਗ ਸਾਰੇ ਹੀ ਪ੍ਰਮੁੱਖ ਸਿੱਖ ਬੁੱਧੀਜੀਵੀ ਗੁਰਮਤਿ ਦੇ ਸਹੀ ਸਿਧਾਂਤਾਂ ਨੂੰ ਪ੍ਰਚਾਰਨ ਅਤੇ ਇਸਨੂੰ ਧੁੰਦਲਾ ਕਰਨ ਵਾਲੇ ਵਿਚਾਰਾਂ ਨੂੰ ਨਿੰਦਣ-ਨਿਕਾਰਨ ਲਈ ਲਾਮਬੱਧ ਹੋ ਚੁੱਕੇ ਸਨ। ਜਿੱਥੇ ਕਿਤੇ ਅਤੇ ਕਿਸੇ ਵੀ ਲੇਖਕ ਵੱਲੋਂ ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਅਤੇ ਪੇਸ਼ਕਾਰੀ ਧੁੰਦਲੀ, ਅਸੰਤੁਲਤ ਅਤੇ ਪੱਖਪਾਤੀ ਦ੍ਰਿਸ਼ਟੀ ਤੋਂ ਕੀਤੀ ਨਜ਼ਰ ਆਉਂਦੀ, ਤਾਂ ਸਿੱਖ ਵਿਦਵਾਨਾਂ ਵੱਲੋਂ ਉਸਦਾ ਬੜੀ ਹੀ ਤਰਕਸ਼ੀਲ ਅਤੇ ਖੜਕਵੀਂ ਸ਼ੈਲੀ ਵਿੱਚ ਜਵਾਬ ਦਿੱਤਾ ਜਾਂਦਾ ਸੀ। ਨਿਆਇ-ਸ਼ਾਸਤਰ ਦਾ ਵਿਸ਼ੇਸ਼ ਤੌਰ ਤੇ ਮਾਹਿਰ ਹੋਣ ਕਾਰਨ ਪੰਡਿਤ ਕਰਤਾਰ ਸਿੰਘ ਦਾਖਾ ਇਸ ਕਾਰਜ ਲਈ ਵਧੇਰੇ ਸਮਰੱਥ ਸੀ। ਇਸ ਮੰਤਵ ਲਈ ਜਿੱਥੇ ਉਸਨੇ ਪੁਸਤਕੀ ਰੂਪ ਵਿੱਚ ਖੰਡਨ-ਮੰਡਨੀ ਸ਼ੈਲੀ ਰਾਹੀਂ ਗੁਰਮਤਿ ਦੇ ਸ਼ੁੱਧ ਅਸੂਲਾਂ ਨੂੰ ਨਿਕਾਰ ਕੇ ਪ੍ਰਚਾਰਿਆ, ਉਥੇ ਉਹ ਦੂਰ-ਦੂਰ ਤੱਕ ਸ਼ਾਸਤ੍ਰਾਰਥ ਕਰਨ ਵੀ ਗਿਆ। ਉਸ ਦੁਆਰਾ ਵੱਖ-ਵੱਖ ਥਾਂਵਾਂ ਤੇ ਜਾ ਕੇ ਕੀਤੇ ਪ੍ਰਚਾਰ ਦਾ ਅਸੀਂ ਇੱਥੇ ਜ਼ਿਕਰ ਕਰਨਾ ਉਚਿਤ ਸਮਝਦੇ ਹਾਂ।

ਆਪਣੇ ਜੀਵਨ ਦੇ ਆਰੰਭਕ ਸਮੇਂ ਵਿੱਚ ਪੰਡਿਤ ਕਰਤਾਰ ਸਿੰਘ ਵਿੱਦਿਆ

ਪ੍ਰਾਪਤੀ ਲਈ ਕੁੱਝ ਸਮਾਂ ਕਾਸ਼ੀ ਰਿਹਾ, ਇਸ ਤਰ੍ਹਾਂ ਉਸ ਉੱਤੇ ਨਿਰਮਲੇ ਵਿਦਵਾਨਾਂ ਦੀ ਪਠਨ-ਪਾਠਨ ਦੀਆਂ ਵਿਧੀਆਂ ਦਾ ਚੋਖਾ ਪ੍ਰਭਾਵ ਪਿਆ। ਘੁੰਮ-ਫਿਰ ਕੇ ਪ੍ਰਚਾਰ ਕਰਨਾਂ ਵੀ ਨਿਰਮਲੇ ਸੰਤਾਂ ਦੀ ਇੱਕ ਪ੍ਰਮੁੱਖ ਵਿਧੀ ਹੈ। ਜੀਵਨ ਦੇ ਆਰੰਭਕ ਪੜਾਅ ਵਿੱਚ ਹੀ ਪੰਡਿਤ 'ਦਾਖਾ' ਨੇ ਇਸ ਵਿਧੀ ਨੂੰ ਅਪਣਾ ਲਿਆ ਸੀ। 1909 ਈ. ਵਿੱਚ ਉਸਨੇ ਇੱਕ ਪ੍ਰਚਾਰ-ਮੰਡਲੀ 'ਸਿੱਖ ਸੇਵਕ ਜੱਥਾ' ਦਾ ਸੰਗਠਨ ਕੀਤਾ ਅਤੇ ਦੂਰ-ਦੂਰ ਤੱਕ ਪ੍ਰਚਾਰ ਲਈ ਗਿਆ।[64] ਕੁੱਝ ਸਮੇਂ ਵਿੱਚ ਹੀ ਉਸਦੀ ਵਿਦਵਤਾ ਅਤੇ ਸੁਭਾਸ਼ਤਾ ਦੀ ਧਾਂਕ ਜੰਮ ਗਈ ਸੀ। ਉਸਨੂੰ ਦੂਰ-ਦੁਰੇਡੇ ਥਾਂਵਾਂ ਤੋਂ ਪ੍ਰਚਾਰ ਲਈ ਸੱਦੇ ਵੀ ਆਉਂਦੇ ਸਨ। 1921 ਈ. ਵਿੱਚ ਉਸਨੇ 'ਖਾਲਸਾ ਸੇਵਕ ਜੱਥਾ' ਬਣਾਇਆ ਅਤੇ ਉਹ ਆਪ ਇਸ ਜੱਥੇ ਦਾ ਆਨਰੇਰੀ ਪ੍ਰਚਾਰਕ ਸੀ। ਇਸ ਜੱਥੇ ਨੂੰ ਉਸਨੇ ਆਪ ਸੁਸਿਖਿਅਤ ਕੀਤਾ ਅਤੇ ਫਿਰ ਇਸ ਦੇ ਸਹਿਯੋਗ ਨਾਲ ਸਿੱਖੀ-ਪ੍ਰਚਾਰ ਦੀ ਮੁਹਿੰਮ ਆਰੰਭ ਕੀਤੀ।[69] ਇਸੇ ਤਰ੍ਹਾਂ ਹੀ 1930 ਈ. ਵਿੱਚ ਇੱਕ "ਸਾਧੂ-ਮੰਡਲੀ' ਸਥਾਪਤ ਕੀਤੀ, ਜਿਸਨੇ ਪੰਜਾਬ ਤੋਂ ਬਾਹਰ ਦੇ ਕਈ ਇਲਾਕਿਆਂ ਵਿੱਚ ਜਾ ਕੇ ਪ੍ਰਚਾਰ ਮੁਹਿੰਮ ਤੋਰੀ।[70] ਇਸੇ ਤਰ੍ਹਾਂ 1936 ਈ. ਵਿੱਚ ਉਹ ਗੁਰਮਤਿ ਉਪਦੇਸ਼ਕ ਮਹਾਂਵਿਦਿਆਲਾ ਦੇ ਅਤਿ ਰੁਝੇਵਿਆਂ ਭਰੇ ਕੰਮਾਂ ਵਿੱਚੋਂ ਵੀ ਸਮਾਂ ਕੱਢ ਕੇ ਆਪਣਾ ਪਚਾਰਕ ਜੱਥਾ ਲੈ ਕੇ ਅਨੇਕਾਂ ਥਾਂਵਾਂ ਤੇ ਗਿਆ। ਇਸ ਜੱਥੇ ਨੇ ਹਾਂਸੀ (ਜ਼ਿਲ੍ਹਾ ਹਿਸਾਰ), ਮਾਨਸਾ, ਕਮਾਲੂ, ਬਖਤੂ ਅਤੇ ਜਾਜੇਆਣਾ (ਪਟਿਆਲਾ ਰਿਆਸਤ) ਵਿੱਚ ਜਾ ਕੇ ਪ੍ਰਚਾਰ ਕੀਤਾ ਅਤੇ ਵਿਸਾਖੀ ਦੇ ਮੇਲੇ ਤੇ ਬਾਉਲੀ ਸਾਹਿਬ (ਸੰਢੀਵਾਲਾ ਨੇੜੇ ਜਗਰਾਉਂ) ਦੇ ਸਾਲਾਨਾ ਦੀਵਾਨ ਅਤੇ ਰਮਪੁਰ (ਰੇਰੂ ਸਾਹਿਬ) ਵਿਖੇ ਉਚੇਚੇ ਤੌਰ ਤੇ ਜਾ ਕੇ ਗੁਰਸਿੱਖੀ ਪ੍ਰਚਾਰ ਕੀਤਾ।[71]

**ਬਦੇਸ਼ਾਂ ਵਿੱਚ ਪ੍ਰਚਾਰ** : ਸਿੱਖੀ ਵਿੱਚ ਅਥਾਹ ਸ਼ਰਧਾ ਹੋਣ ਕਰਕੇ ਕਿਸੇ ਵੀ ਹੋਰ ਧਰਮ ਨੂੰ ਕਰਤਾਰ ਸਿੰਘ ਸਿੱਖੀ ਦਾ ਸਾਨੀ ਨਹੀਂ ਸੀ ਸਮਝਦਾ। ਇਸ ਦੀ ਪ੍ਰਫੁੱਲਤਾ ਦੀ ਉਸਦੇ ਮਨ ਵਿੱਚ ਇਤਨੀ ਪ੍ਰਬਲ ਭਾਵਨਾ ਸੀ ਕਿ ਉਹ ਦੁਨੀਆਂ ਦੇ ਕੋਨੇ-ਕੋਨੇ ਵਿੱਚ ਸਿੱਖੀ ਫੈਲੀ ਦੇਖਣਾ ਚਾਹੁੰਦਾ ਸੀ। ਇਸਦੇ ਪ੍ਰਚਾਰ ਲਈ ਭਾਵੇਂ ਉਹ ਸਾਰੀ ਜ਼ਿੰਦਗੀ ਹੀ ਡਟਿਆ ਰਿਹਾ, ਪਰੰਤੂ 1938 ਈ. ਵਿੱਚ ਉਹ ਵਿਸ਼ੇਸ਼ ਤੌਰ ਤੇ ਪ੍ਰਚਾਰ ਅਤੇ ਗੁਰਮਤਿ ਉਪਦੇਸ਼ਕ ਮਹਾਂਵਿਦਿਆਲਾ ਦੀ ਸਹਾਇਤਾ ਲਈ ਮਾਇਆ ਦੀ ਉਗਰਾਹੀ ਵਾਸਤੇ ਮਲਾ-ਇਆ ਲਈ ਰਵਾਨਾ ਹੋਇਆ। ਉੱਥੇ ਜਾ ਕੇ ਉਸਨੇ ਸੈਂਕੜੇ ਹੀ ਸਭਾਵਾਂ ਅਤੇ ਸੰਸਥਾਵਾਂ ਵਿੱਚ ਜਾ ਕੇ ਗੁਰਮਤਿ ਨੂੰ ਪ੍ਰਚਾਰਿਆ ਅਤੇ ਕਥਾ-ਵਿਖਿਆਨ ਕੀਤੇ। ਉਸਦੇ ਇਹਨਾਂ ਕਥਾ-ਵਿਖਿਆਨਾਂ ਦੀ ਇੱਕ ਸੂਚੀ 'ਗੁਰੂ ਕਾਸ਼ੀ ਪੱਤਰ' ਵਿਚ ਛਾਪੀ ਮਿਲਦੀ ਹੈ, ਜਿਸ ਤੋਂ ਉਸਦੀ ਇਸ ਪ੍ਰਚਾਰ-ਮੁਹਿੰਮ ਦਾ ਪਤਾ ਲਗਦਾ ਹੈ। ਇਸ ਸੂਚੀ ਮੁਤਾਬਕ ਉਸਨੇ ਮਲਾਇਆ ਵਿੱਚ ਹੇਠ ਲਿਖੀ ਸਮਾਂ-ਸਾਰਣੀ ਅਨੁਸਾਰ ਪ੍ਰਚਾਰ ਕੀਤਾ ;

ਇਸ ਯਾਤਰਾ ਸਮੇਂ ਉਹ 30 ਮਈ, 1938 ਈ. ਨੂੰ ਪੀਨਾਂਗ ਪੁੱਜ ਗਿਆ ਅਤੇ ਦੂਸਰੇ ਹੀ ਦਿਨ ਉਸਨੇ ਆਪਣਾ ਕਾਰਜ ਆਰੰਭ ਕਰ ਦਿੱਤਾ। ਸਭ ਤੋਂ ਪਹਿਲਾਂ ਉਸਨੇ ਪੀਨਾਂਗ ਦੇ ਗੁਰਦੁਆਰੇ ਵਿੱਚ ਭਾਸ਼ਨ ਦਿੱਤਾ। ਉਸਦੇ ਇਸ ਭਾਸ਼ਨ ਤੋਂ ਪ੍ਰਗਟ ਹੁੰਦੇ

ਉਸਦੀ ਵਿਦਵਤਾ ਅਤੇ ਸੁਭਾਸ਼ਤਾ ਦਾ ਕਮਾਲ ਦੇਖ ਕੇ ਸੰਗਤ ਦੰਗ ਰਹਿ ਗਈ ਅਤੇ ਵੱਖ-ਵੱਖ ਥਾਂਵਾਂ ਤੋਂ ਪ੍ਰਚਾਰ ਲਈ ਸੱਦੇ ਆਉਣੇ ਆਰੰਭ ਹੋ ਗਏ। ਮਿਤੀ 7-6-1938 ਨੂੰ ਗੁਰਦੁਆਰਾ ਤੈਪਿੰਗ, 16-17 ਜੂਨ, 1938 ਨੂੰ ਗੁਰਦੁਆਰਾ ਕੁਆਲਾਲੰਪਰ ਅਤੇ ਉਸਤੋਂ ਦੋ ਦਿਨ ਬਅਦ 'ਖਾਲਸਾ ਸਕੂਲ, ਈਪੋ'ਅਤੇ ਕਈ ਹੋਰ ਗੁਰਦੁਆਰਿਆਂ ਵਿੱਚ ਜਾ ਕੇ ਕਥਾ-ਵਿਖਿਆਨ ਕੀਤਾ। 4 ਸਤੰਬਰ, 1938 ਨੂੰ ਉਸਨੇ 'ਗੁਰਦੁਆਰਾ ਪ੍ਰਦੇਸੀ ਖ਼ਾਲਸਾ' ਵਿੱਚ ਅਛੂਤ-ਉਧਾਰ ਦੇ ਵਿਸ਼ੇ ਤੇ ਅਜਿਹੇ ਪ੍ਰਭਾਵਸ਼ਾਲੀ ਢੰਗ ਤੇ ਵਿਦਵਤਾ ਭਰੇ ਸ਼ਬਦਾਂ ਵਿੱਚ ਭਾਸ਼ਨ ਕੀਤਾ ਕਿ ਸੰਗਤ ਹੈਰਾਨ ਹੋ ਗਈ। 9 ਸਤੰਬਰ, 1938 ਨੂੰ ਗੁਰਦੁਆਰਾ ਜੋਹਰ, ਵਿੱਚ ਉਸਨੇ ਵਿਚਾਰ ਪ੍ਰਸਤੁਤ ਕੀਤੇ ਅਤੇ ਗੁਰਸਿੱਖੀ ਦੇ ਮਹਾਨ ਉਦੇਸ਼ਾਂ ਨੂੰ ਪ੍ਰਚਾਰਿਆ। ਇਸ ਤੋਂ ਖੁਸ਼ ਹੋ ਕੇ ਸੰਗਤ ਨੇ ਬੜੀ ਹੀ ਖੁੱਲ੍ਹ-ਦਿਲੀ ਨਾਲ਼ ਉਸਦੇ ਮਿਸ਼ਨ ਦੀ ਆਰਥਿਕ ਸਹਾਇਤਾ ਕੀਤੀ।

11 ਸਤੰਬਰ ਨੂੰ ਉਸਨੇ 'ਗੁਰਦੁਆਰਾ ਕੁਈਨ ਸਟ੍ਰੀਟ' ਵਿੱਚ ਸਿੱਖੀ-ਪ੍ਰਚਾਰ ਕਰਦਿਆਂ ਹੋਇਆਂ ਇੱਕ ਆਰੀਆ-ਸਮਾਜੀ ਪ੍ਰਚਾਰਕ ਨਾਲ਼ ਬੜਾ ਜੋਸ਼ੀਲਾ ਅਤੇ ਤਰਕ ਭਰਪੂਰ ਮੁਬਾਹਸਾ ਕੀਤਾ। ਕਨ੍ਹੱਈਆ ਲਾਲ ਨਾਂ ਦਾ ਇਹ ਪ੍ਰਚਾਰਕ ਇਸ ਗੱਲ ਦਾ ਪ੍ਰਚਾਰ ਕਰ ਰਿਹਾ ਸੀ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂਆਂ ਖ਼ਾਤਰ ਅਪਣੀ ਸ਼ਹੀਦੀ ਦਿੱਤੀ ਸੀ। ਉਹ ਹਿੰਦੂ ਧਰਮ ਦੇ ਰਖਵਾਲੇ ਸਨ ਅਤੇ ਆਪ ਵੀ ਹਿੰਦੂ ਧਰਮ ਨਾਲ਼ ਹੀ ਸੰਬੰਧ ਰੱਖਦੇ ਸਨ। ਇਸ ਵਿਸ਼ੇ ਉੱਤੇ ਪੰਡਿਤ ਦਾਖਾ ਨੇ ਅਜਿਹੀ ਵਿਦਵਤਾ ਅਤੇ ਗਰਮਜੋਸ਼ੀ ਨਾਲ਼ ਤਕਰਾਰ ਕੀਤੀ ਕਿ ਕਨ੍ਹੱਈਆ ਲਾਲ ਦੇ ਵਿਚਾਰਾਂ ਨੂੰ ਨਿਰਮੂਲ ਸਿੱਧ ਕਰਕੇ ਰੱਖ ਦਿੱਤਾ। 18 ਸਤੰਬਰ ਨੂੰ ਸੰਗਤ ਦੇ ਵਿਸ਼ੇਸ ਸੱਦੇ ਤੇ 'ਗੁਰਦੁਆਰਾ ਕੁਆਲਾਪੀਲਾ' (ਨਗਰੀ ਸੰਮੀਲਨ) ਵਿੱਚ 'ਗੁਰਮਤਿ ਦੀ ਵਿਸ਼ੇਸ਼ਤਾ' ਵਿਸ਼ੇ ਤੇ ਵਿਖਿਆਨ ਕੀਤਾ, ਜਿਸ ਤੋਂ ਸੰਗਤ ਅਤਿ ਪ੍ਰਸੰਨ ਹੋਈ ਅਤੇ ਉਸਦੀ ਵਿਦਵਤਾ, ਵਿਖਿਆਨਕਾਰੀ ਅਤੇ ਉਸਦੇ ਉਦੇਸ਼ਾਂ ਤੋਂ ਪ੍ਰਭਾਵਤ ਹੋ ਕੇ ਉਸਨੂੰ 125 ਡਾਲਰ ਮਦਦ ਵਜੋਂ ਦਿੱਤੇ ਅਤੇ ਸਿਰੋਪਾ ਭੇਟ ਕਰਕੇ ਸਨਮਾਨਿਤ ਕੀਤਾ ਗਿਆ। ਇਸ ਤੋਂ ਇਲਾਵਾ ਉਸਨੇ ਹੋਰ ਵੀ ਅਣਗਿਣਤ ਥਾਂਵਾਂ ਤੇ ਜਾ ਕੇ ਪ੍ਰਚਾਰ-ਕੀਤਾ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ' ਦੀ ਖੋਜ-ਭਰਪੂਰ ਵਿਆਖਿਆ ਕੀਤੀ।[72] ਅੰਤ ਨੂੰ ਉਹ 6 ਜੂਨ, 1939 ਈ. ਨੂੰ ਇੱਕ ਜਹਾਜ਼ ਰਾਹੀਂ ਪੀਨਾਂਗ ਤੋਂ ਕਲਕੱਤੇ ਪੁੱਜ ਗਿਆ ਅਤੇ 12 ਜੂਨ ਨੂੰ ਉਹ ਕਲਕੱਤੇ ਤੋਂ ਆਪਣੇ ਜੱਦੀ ਪਿੰਡ 'ਦਾਖਾ' ਲਈ ਰਵਾਨਾ ਹੋ ਗਿਆ ਅਤੇ 16 ਜੂਨ ਨੂੰ ਪਿੰਡ ਦੇ ਨੇੜੇ ਮੁਲਾਂਪੁਰ ਰੇਲਵੇ ਸਟੇਸ਼ਨ ਤੇ ਪੁੱਜਾ।[73] ਇੱਥੇ ਪੁੱਜਣ ਤੇ ਇਲਾਕੇ ਦੀ ਸੰਗਤ ਨੇ ਉਸਦਾ ਬੜਾ ਹੀ ਨਿੱਘਾ ਸੁਆਗਤ ਕੀਤਾ ਗਿਆ ਅਤੇ ਖ਼ਾਲਸਾ ਪੰਥ ਲਈ ਕੀਤੇ ਉਸਦੇ ਮਹਾਨ ਕੰਮਾਂ ਕਰਕੇ ਗਲ਼ੇ ਵਿੱਚ ਫੁੱਲਾਂ ਦੇ ਹਾਰ ਪਾਏ ਅਤੇ ਸਿਰੋਪਾ ਭੇਟ ਕਰਕੇ ਸਨਮਾਨਿਤ ਕੀਤਾ।[74]

ਇਸ ਅਤਿ ਰੁਝੇਵਿਆਂ ਭਰੇ ਸਫ਼ਰ ਵਿੱਚ ਜੋ ਉਸਨੇ ਵਿਸ਼ੇਸ਼ ਅਨੁਭਵ ਗ੍ਰਹਿਣ ਕੀਤਾ, ਉਸਨੂੰ ਇੱਕ ਸਫਲ ਸਫ਼ਰਨਾਮਾ ਲੇਖਕ ਵਾਂਗ ਕਲਮ-ਬੱਧ ਵੀ ਕੀਤਾ ਅਤੇ ਇਸ ਅਨੁਭਵ ਤੋਂ ਪੰਜਾਬੀ ਭਰਾਵਾਂ ਨੂੰ ਪਰੀਚਿਤ ਕਰਾਉਣ ਹਿਤ ਉਚੇਚੇ ਤੌਰ ਤੇ ਵਿਸ਼ੇਸ਼ ਲੇਖ ਦੇ ਰੂਪ

ਵਿਚ 'ਗੁਰੂ ਕਾਸ਼ੀ ਪੱਤਰ' ਵਿੱਚ ਪ੍ਰਕਾਸ਼ਤ ਕਰਨ ਲਈ ਭੇਜਿਆ। ਇਸ ਲੇਖ ਵਿੱਚ ਮਲਾਇਆ ਦੀ ਧਰਤੀ, ਵਸੋਂ, ਮਜ਼ਬ, ਜਲਵਾਯੂ, ਮੌਸਮ, ਪੈਦਾਵਾਰ, ਜਾਨਵਰਾਂ, ਰਾਜ-ਘਰਾਣਿਆਂ ਅਤੇ ਕਿਤਿਆਂ ਬਾਰੇ ਵਿਸਤ੍ਰਿਤ ਜਾਣਕਾਰੀ ਉਪਲਬਧ ਹੁੰਦੀ ਹੈ। ਉਸਦੀ ਮਲਾਇਆ ਯਾਤਰਾ ਦੇ ਧਰਮ-ਪ੍ਰਚਾਰ ਤੋਂ ਇਲਾਵਾ ਪੰਜਾਬੀ ਪਾਠਕਾਂ ਲਈ ਇਹ ਇੱਕ ਹੋਰ ਵੀ ਮਹੱਤਵਪੂਰਨ ਗੱਲ ਸੀ।[75]

**ਰਚਨਾਵਾਂ :**

ਪੰਡਿਤ ਕਰਤਾਰ ਸਿੰਘ 'ਦਾਖਾ' ਸਿੱਖ-ਜਗਤ ਦਾ ਅਜਿਹਾ ਵਿਸ਼ਿਸ਼ਟ ਵਿਦਵਾਨ ਸੀ ਜਿਸਨੇ ਗੁਰਮਤਿ ਨੂੰ ਵੈਦਿਕ ਅਤੇ ਸ਼ਾਸਤਰੀ ਸੰਦਰਭਾਂ ਵਿੱਚ ਪੰਜਾਬੀ ਰਾਹੀਂ ਪ੍ਰਚਾਰਨ ਦਾ ਮਹਾਨ ਮਿਸ਼ਨਰੀ ਕਾਰਜ ਉਮਰ ਭਰ ਨਿਰੰਤਰ ਜਾਰੀ ਰੱਖਿਆ। ਆਪਣੇ ਵਿਸ਼ਾਲ ਅਧਿਐਨ, ਅਭਿਆਸ ਅਤੇ ਅਦਭੁਤ ਬੁੱਧੀ ਸਦਕਾ ਉਹ ਸੰਸਕ੍ਰਿਤ ਅਤੇ ਪੰਜਾਬੀ ਦਾ ਪ੍ਰਕਾਂਡ ਪੰਡਿਤ ਸੀ। ਉਸਨੇ ਧਰਮ, ਦਰਸ਼ਨ, ਭਾਸ਼ਾ, ਇਤਿਹਾਸ ਅਤੇ ਸਾਹਿੱਤ ਦੇ ਵਿਭਿੰਨ ਵਿਸ਼ਿਆਂ ਤੇ ਲਗਪਗ ਤਿੰਨ ਦਰਜਨ ਛੋਟੀਆਂ ਵੱਡੀਆਂ ਪੁਸਤਕਾਂ ਦੀ ਰਚਨਾ ਕੀਤੀ, ਪਰ ਦੁਰਭਾਗ ਦੀ ਗੱਲ ਹੈ ਕਿ ਉਸ ਦੀਆਂ ਦੋ-ਤਿਹਾਈ ਰਚਨਾਵਾਂ ਮਾਇਕ ਤੰਗੀ ਅਤੇ ਕਿਸੇ ਸਮਰੱਥ ਸਰਪ੍ਰਸਤੀ ਦੀ ਘਾਟ ਕਾਰਨ ਪੁਸਤਕੀ ਪੁਸ਼ਾਕਾਂ ਪਹਿਨ ਕੇ ਪਾਠਕਾਂ ਤੱਕ ਨਹੀਂ ਪੁੱਜ ਸਕੀਆਂ। ਉਸਦੀ ਇਸ ਬਹੁਭਾਂਤੀ ਵਿਦਵਤਾ, ਅਭਿਆਸ ਅਤੇ ਸਿਰਤੋੜ ਮਿਹਨਤ ਦੀ ਸਾਖੀ ਭਰਦੀ ਉਸਦੀਆਂ ਪੁਸਤਕਾਂ ਦੀ ਇੱਕ ਪ੍ਰਾਪਤ ਹੋਈ ਸੂਚੀ ਅਸੀਂ ਇੱਥੇ ਅੰਕਿਤ ਕਰਦੇ ਹਾਂ :

1. ਸ੍ਰੀ ਗੁਰੂ ਵਿਆਕਰਣ ਪੰਚਾਇਣ।
2. ਸ੍ਰੀ ਗੁਰੂ ਭੱਟ ਬਾਣੀ ਪ੍ਰਕਾਸ਼।
3. ਸ੍ਰੀ ਗੁਰੂ ਭੱਟ ਬਾਣੀ ਸਟੀਕ।
4. ਮੂਲ ਮੰਤ੍ਰ ਪ੍ਰਕਾਸ਼। (ਦਾਰਸ਼ਨਿਕ ਢੰਗ ਨਾਲ ਮੂਲ ਮੰਤਰ ਦੇ ਅਰਥ)
5. ਸਾਂਖ ਦਰਸ਼ਨ ਵਾਸ (ਪੰਜਾਬੀ)।
6. ਸਿਮ੍ਰਤੀ ਸਾਰ (ਮਨੂ ਅਤੇ 18 ਹੋਰ ਸਿਮ੍ਰਤੀਆਂ ਦੇ ਸੰਖੇਪ ਨੋਟ)
7. ਅਲੰਕਾਰ ਦਰਸ਼ਨ (ਪੰਜਾਬੀ)।
8. ਨਿਤਨੇਮ ਸਟੀਕ।
9. ਰਾਮ ਰਹੱਸ। (ਸੁਖਮਨੀ ਸਾਹਿਬ ਦੇ ਨੋਟ)।
10. ਦਰਸ਼ਨ ਪਰਿਭਾਸ਼ਾ (ਪੰਜਾਬੀ ਵਿੱਚ ਸਭ ਦਰਸ਼ਨਾਂ ਅਤੇ ਸੰਪ੍ਰਦਾਵਾਂ ਦਾ ਸਾਰ)
11. ਛੰਦ ਰਤਨਾਵਲੀ। (ਪਿੰਗਲ ਸਟੀਕ)।
12. ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ।
13. ਨਿਆਇ ਦਰਸ਼ਨ ਭਾਸ਼। (ਅਪੂਰਣ)।
14. ਅਲੰਕਾਰ ਖੰਡਨ। (,,)।
15. ਕਵੀ ਮਹਾਂਪਾਲੋ। (,,)।

16. ਸਹਜ ਚੰਦ੍ਰਮਾ ਨਾਟਕ। (ਅਪੂਰਣ)।
17. ਭਗਤ ਬਾਣੀ ਸਟੀਕ। (,,)।
18. ਉਭਯਾਲੰਕਾਰ ਵਿਚਾਰ। (,,)।
29. ਰਿਗਵੇਦ ਪੰਜਾਬੀ ਅਨੁਵਾਦ। (,,)।
20. ਸ਼ਾਮ ਵੇਦ ਭਾਸ਼ਾ। (,,)।
21. ਤੰਤ੍ਰ ਸਾਰ। (,,)।
22. ਸੰਦੇਸ਼ ਸ਼ਤਕ। (,,)।
23. ਸ੍ਰੀ ਗੁਰੂ ਪ੍ਰਮਾਣ ਸਾਗਰ। (,,)।
24. ਸ੍ਰੀ ਗੁਰੂ ਨਿਗਮ ਨਿਘੰਟੂ। (,,)।
25. ਸ੍ਰੀ ਗੁਰੂ ਆਗਮ ਪ੍ਰਕਾਸ਼। (,,)।
26. ਸ੍ਰੀ ਗੁਰੂ ਮੱਤ ਆਮਨਾਯ। (,,)।
27. ਸ੍ਰੀ ਗੁਰੂ ਨਿਗਮ ਨਿਰੁਕਤ। (,,)।
28. ਸ੍ਰੀ ਗੁਰਮਤਿ ਸਿਧਾਂਤ ਦਰਸ਼ਨ (,,)।
29. ਸ੍ਰੀ ਗੁਰੂ ਗਰੰਥ ਕੋਸ਼। (,,)।
30. ਸ੍ਰੀ ਗੁਰੂ ਗਰੰਥ ਅਭਿਧਾਨ। (,,)।
31. ਸ੍ਰੀ ਗੁਰੂ ਗਰੰਥ ਸਾਹਿਤ ਸਟੀਕ। (,,)।
32. ਸ੍ਰੀ ਗੁਰੂ ਗੁਰਮਤਿ ਮੀਮਾਂਸਾ। (,,)।
33. ਨਿਆਇ ਸ਼ਰਬਸ਼। (ਪੰਜਾਬੀ)।
34. ਵਿਆਕਰਣ ਖੰਡਨ (ਅੰਮ੍ਰਿਤਸਰੀ)।
35. ਪੰਜਾਬੀ ਭਾਸ਼ਾ ਅਤੇ ਸਾਹਿਤਯ ਦਾ ਇਤਿਹਾਸ।
36. ਪੰਜਾਬੀ ਭਾਸ਼ਾ ਦੀ ਵਿਸ਼ੇਸ਼ਤਾ।[76]

ਜਿਵੇਂ ਕਿ ਉਕਤ ਸੂਚੀ ਤੋਂ ਸਪਸ਼ਟ ਹੈ ਕਿ ਉਸ ਦੀਆਂ ਵਧੇਰੇ ਪੁਸਤਕਾਂ ਅਪ੍ਰਕਾਸ਼ਿਤ ਹੀ ਰਹੀਆਂ। ਇਸ ਦਾ ਇੱਕ ਕਾਰਨ ਇਹ ਵੀ ਹੈ ਉਹ ਪੁਸਤਕਾਂ ਦੇ ਪ੍ਰਕਾਸ਼ਨ ਦਾ ਕਾਰਜ ਨਿੱਜੀ ਤੌਰ ਤੇ ਹੀ ਕਰਿਆ ਕਰਦਾ ਸੀ। ਮਾਇਕ ਤੰਗੀ ਅਤੇ ਹੋਰ ਰੁਝੇਵੇਂ ਕਾਰਨ ਸਾਰੀਆਂ ਪੁਸਤਕਾਂ ਛਪ ਨਹੀਂ ਸਕੀਆਂ ਅਤੇ ਪੰਜਾਬੀ ਦੇ ਵਿਦਵਾਨ ਪਾਠਕ ਇਸ ਅਮੋਲ ਗਿਆਨ-ਭੰਡਾਰ ਤੋਂ ਵੰਚਿਤ ਰਹਿ ਗਏ। ਭਰਪੂਰ ਯਤਨਾਂ ਸਦਕਾ ਇਨ੍ਹਾਂ ਅਪ੍ਰਕਾਸ਼ਿਤ ਪੁਸਤਕਾਂ ਵਿਚੋਂ ਕਿਸੇ ਇੱਕ ਦਾ ਖਰੜਾ ਵੀ ਉਪਲਬਧ ਨਹੀਂ ਹੋ ਸਕਿਆ। ਪੰਡਿਤ 'ਦਾਖਾ' ਦੇ ਅਕਾਲ ਚਲਾਣ ਤੋਂ ਕੁਝ ਸਮਾਂ ਮਗਰੋਂ ਉਸਦੇ ਨਿੱਜੀ ਪੁਸਤਕਾਲੇ ਨੂੰ ਅਚਨਚੇਤ ਹੀ ਅੱਗ ਲੱਗ ਜਾਣ ਕਾਰਨ ਉਸਦੀਆਂ ਬਹੁਮੁੱਲੀਆਂ ਅਤੇ ਕਈ ਦੁਰਲੱਭ ਪੁਸਤਕਾਂ ਅਤੇ ਬਹੁਤ ਸਾਰੀਆਂ ਅਪ੍ਰਕਾਸ਼ਤ ਰਚਨਾਵਾਂ ਸੜ ਕੇ ਰਾਖ ਹੋ ਗਈਆਂ।[77] ਜੋ ਪੁਸਤਕਾਂ ਉਸਨੇ ਆਪ ਜਾਂ ਆਪਣੇ ਸਹਿਯੋਗੀਆਂ ਦੇ ਯਤਨਾਂ ਸਦਕਾ ਛਾਪਕੇ ਪਾਠਕਾਂ ਕੋਲ ਪੁੱਜਦੀਆਂ ਕੀਤੀਆਂ, ਉਹ ਇਸ ਪ੍ਰਕਾਰ ਹਨ :

1. ਦਸ ਦੋਹਿਰੇ ਅਤੇ ਵੀਹ ਸਵੱਈਏ, ਪ੍ਰਕਾਸ਼ਕ ਬਾਬੂ ਵੀਰ ਸਿੰਘ ਅੰਮ੍ਰਿਤਸਰ, 1913
2. ਗੁਰੂ ਕਾਵਯ ਦਰਸ਼ਨ ਪਿੰਗਲ, ਸੰਮਤ 444 ਨਾਨਕਸ਼ਾਹੀ, ਲੁਧਿਆਣਾ।
3. ਭਗਾਉਤੀ ਮੰਡਨ, ਪ੍ਰਕਾਸ਼ਕ ਸੋਹਣ ਸਿੰਘ ਜਾਂਗਪੁਰ, 1923, ਲੁਧਿਆਣਾ।
4. ਨਿਆਇ-ਪਰਿਭਾਸ਼ਾ, ਪ੍ਰਕਾਸ਼ਕ ਸ਼ਾਮ ਸਿੰਘ ਜਰਨੈਲ, 1929 ਗੁਮਟੀ (ਲੁਧਿਆਣਾ)।
5. ਅਲੰਕਾਰ ਨਿਰਣਯ, ਹਿੰਦ ਪਾਲ ਐਂਡ ਕੰਪਨੀ, ਅੰਮ੍ਰਿਤਸਰ, 8-2-1929.
6. ਗੁਰਮੁਖੀ ਅਤੇ ਹਿੰਦੀ ਦਾ ਟਾਕਰਾ, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1931
7. ਮਾਲਵੇ ਦਾ ਪੁਲੀਟੀਕਲ ਇਤਿਹਾਸ, 1937 ਈ. ਵਿੱਚ 'ਗੁਰੂ ਕਾਸ਼ੀ ਪੱਤਰ' ਦੇ ਵਿਸ਼ੇਸ਼ ਅੰਕ ਵਿੱਚ ਛਪਿਆ।
8. ਗੁਰੂ ਪਦਾਰਥ ਨਿਰਣੈ, ਪ੍ਰਕਾਸ਼ਕ ਨਾਹਰ ਸਿੰਘ, 1944, ਰਾਵਲ ਪਿੰਡੀ।
9. ਖੜਗ ਖ਼ਾਲਸਾ, ਲੁਧਿਆਣਾ, 1944 (ਦੂਜੀ ਵਾਰ)।
10. ਪੰਜਾਬੀ ਬੋਲੀ ਦੀ ਵਿਸ਼ੇਸ਼ਤਾ, ਸਿੱਧੂ ਪ੍ਰਿੰਟਿੰਗ ਪ੍ਰੈਸ, ਲੁਧਿਆਣਾ।
11. ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ, 1945,
12. ਸ੍ਰੀ ਜਪ ਨੀਸਾਣ (ਕਾਮਧੇਨ ਵਿਆਖਿਆ ਸਹਿਤ) ਪ੍ਰਕਾਸ਼ਕ ਗਿਆਨੀ ਰਘਬੀਰ ਸਿੰਘ, ਗੁਰੂਸਰ ਸੁਧਾਰ—1951
13. ਪੰਜਾਬੀ ਸਾਹਿਤ ਦਾ ਵਿਕਾਸ, ਪ੍ਰਕਾਸ਼ਕ ਗਿਆਨੀ ਨਾਹਰ ਸਿੰਘ ਗੁੱਜਰਵਾਲ, ਲੁਧਿਆਣਾ, 1959
14. ਓਮ ਓਮੰ ਓਨਮ ਅਤੇ ਉਅੰਕਾਰ ਦਾ ਨਿਰਣਾ (ਟ੍ਰੈਕਟ) ਪ੍ਰਕਾਸ਼ਕ ਗਿਆਨੀ ਨਾਹਰ ਸਿੰਘ ਗੁੱਜਰਵਾਲ, 1968.
15. ਸਿੱਖ ਧਰਮ ਅਤੇ ਬੁੱਧ ਧਰਮ (ਟ੍ਰੈਕਟ) ਪ੍ਰਕਾਸ਼ਕ ਗਿਆਨੀ ਨਾਹਰ ਸਿੰਘ ਗੁੱਜਰਵਾਲ, ਜਨਵਰੀ 1972.

ਇਹ ਪੁਸਤਕਾਂ ਹੁਣ ਮੇਰੇ ਆਪਣੇ ਨਿੱਜੀ ਪੁਸਤਕਾਲੇ ਵਿੱਚ ਸੁਰੱਖਿਅਤ ਹਨ। ਅਸੀਂ ਸਮਝਦੇ ਹਾਂ ਕਿ ਪੰਜਾਬੀ ਯੂਨੀਵਰਸਿਟੀ ਜਾਂ ਭਾਸ਼ਾ ਵਿਭਾਗ ਨੂੰ ਪੰਡਿਤ ਕਰਤਾਰ ਸਿੰਘ ਦੀ ਸਾਰੀ ਪ੍ਰਾਪਤ ਰਚਨਾ ਇੱਕ ਸੈਂਚੀ ਵਿੱਚ ਛਾਪਣੀ ਚਾਹੀਦੀ ਹੈ।

**ਕਾਵਿ-ਰਚਨਾ** ; ਸਾਹਿੱਤਕ ਜੀਵਨ ਦਾ ਆਰੰਭ ਕਰਤਾਰ ਸਿੰਘ ਨੇ ਇੱਕ ਕਵੀ ਵਜੋਂ ਕੀਤਾ। 'ਗੁਰੂ ਕਾਸ਼ੀ ਪੱਤਰ' ਅਤੇ ਹੋਰ ਕਈ ਪੁਸਤਕਾਂ ਵਿੱਚ ਯਥਾ-ਸੰਦਰਭ ਉਸਦੀਆਂ ਰਚੀਆਂ ਦਰਜਣਾਂ ਕਵਿਤਾਵਾਂ ਉਪਲਬਧ ਹੁੰਦੀਆਂ ਹਨ। ਇਹ ਕਵਿਤਾਵਾਂ ਉਸਦੀ ਕਾਵਿਕ ਪ੍ਰਤਿਭਾ ਦਾ ਪ੍ਰਗਟਾਵਾ ਕਰਦੀਆਂ ਹਨ। ਕਵੀ ਦੇ ਤੌਰ ਤੇ ਉਹ ਆਪਣੇ ਨਾਮ ਨਾਲ ਉਪ-ਨਾਮ 'ਕੇਹਿਰਿ' ਲਿਖਿਆ ਕਰਦਾ ਸੀ। ਇਹ ਕਵਿਤਾਵਾਂ ਉਸਨੇ ਗੁਰ-ਮਹਿਮਾ ਦੇ ਵਿਸ਼ੇ ਦੇ ਅਧੀਨ ਕਬਿੱਤ ਅਤੇ ਬੈਂਤ ਛੰਦਾਂ ਵਿੱਚ ਰਚੀਆਂ। ਇਨ੍ਹਾਂ ਦਾ ਉਲੇਖ ਅੱਗੇ ਚੱਲ

ਕੇ ਇੱਕ ਵੱਖਰੇ ਅਧਿਆਇ ਵਿੱਚ ਕਰਾਂਗੇ ।

**ਅਕਾਲੀ ਲਹਿਰ ਤੇ ਪੰਡਿਤ ਕਰਤਾਰ ਸਿੰਘ** : ਕਰਤਾਰ ਸਿੰਘ 'ਦਾਖਾ', 'ਸਿੰਘ ਸਭਾ' ਲਹਿਰ ਦਾ ਅਮੋੜ ਪ੍ਰਚਾਰਕ ਸੀ । ਉਹ ਸਾਰੀ ਜ਼ਿੰਦਗੀ ਇਸ ਦੇ ਅਾਸ਼ਿਆਂ ਅਨੁਸਾਰ ਹੀ ਆਪਣੀ ਘਾਲਣਾ ਘਾਲ਼ਦਾ ਰਿਹਾ । ਸਿੰਘ ਸਭਾ ਦੇ ਸਿਧਾਂਤਾਂ ਦੇ ਅਨੁਕੂਲ ਹੀ ਸਿੱਖਾਂ ਵਿੱਚ ਮਹਾਨ 'ਅਕਾਲੀ ਲਹਿਰ' ਚੱਲੀ, ਜਿਸਦਾ ਮੁੱਖ ਮੰਤਵ ਗੁਰਦਵਾਰਿਆਂ ਨੂੰ ਮਹੰਤਾਂ ਦੇ ਕਬਜ਼ੇ ਤੋਂ ਮੁਕਤ ਕਰਵਾ ਕੇ ਇੱਕ ਕੇਂਦਰੀ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪ੍ਰਬੰਧ ਹੇਠ ਲਿਆਉਣਾ ਸੀ । ਇੱਥੇ ਇਹ ਗੱਲ ਵੀ ਪ੍ਰਤੱਖ ਰੂਪ ਵਿੱਚ ਸ ਹਮਣੇ ਆਉਂਦੀ ਹੈ ਕਿ ਇਸ ਸਮੇਂ ਸਿੱਖ-ਜਗਤ ਜਿੱਥੇ ਰਾਜਸੀ ਜੱਦੋ-ਜਹਿਦ ਵਿੱਚ ਰੁੱਝਾ ਹੋਇਆ ਸੀ, ਉੱਥੇ ਇਸਦੇ ਵਿਦਵਾਨ ਸਿੱਖੀ-ਸਿਧਾਂਤਾਂ ਨੂੰ ਪ੍ਰਚਾਰਨ ਅਤੇ ਇਸ ਪ੍ਰਤੀ ਹੋ ਰਹੇ ਕੂੜ ਪ੍ਰਚਾਰ ਲਈ ਲਾਮ-ਬੱਧ ਹੋ ਚੁੱਕੇ ਸਨ । ਪੰਡਿਤ ਕਰਤਾਰ ਸਿੰਘ ਇੱਕ ਕਲਮੀ-ਯੋਧਾ ਸੀ । ਉਸਨੇ ਮੁੱਖ ਰੂਪ ਵਿੱਚ ਕਲਮ ਰਾਹੀਂ ਸਿੱਖ-ਸਮਾਜ ਦੀ ਸੇਵਾ ਕੀਤੀ ਹੈ । ਉਸਦੇ ਪੁੱਤਰ ਸ. ਸੁਰੇਸ਼ਰ ਸਿੰਘ ਨੇ ਮੁਲਾਕਾਤ ਦੌਰਾਨ ਦੱਸਿਆ ਕਿ 'ਅਕਾਲੀ ਲਹਿਰ' ਸਮੇਂ ਬਹੁਤ ਸਾਰੇ ਸਿੱਖ ਨੇਤਾ ਉਨ੍ਹਾਂ ਨਾਲ਼ ਕਿਸੇ ਨਾ ਕਿਸੇ ਵਿਸ਼ੇਸ਼ ਨੁਕਤੇ ਉੱਤੇ ਵਿਚਾਰ-ਵਿਮਰਸ਼ ਕਰਨ ਲਈ ਆਮ ਆਉਂਦੇ ਜਾਂਦੇ ਰਹਿੰਦੇ ਸਨ । ਉਸਨੇ ਆਪਣੀ ਕਲਮ ਰਾਹੀਂ ਅਕਾਲੀ ਲਹਿਰ ਦਾ ਪੁਰਜ਼ੋਰ ਸਮਰਥਨ ਕੀਤਾ, ਪਰੰਤੂ ਉਸ ਦੇ ਕਿਸੇ ਵੀ ਸਭਾ ਜਾਂ ਸੰਸਥਾ ਦੇ ਕਾਰਜਕਾਰੀ ਮੈਂਬਰ ਜਾਂ ਕੋਈ ਹੋਰ ਅਹੁਦੇਦਾਰ ਹੋਣ ਦਾ ਸਬੂਤ ਨਹੀਂ ਮਿਲਦਾ, ਕੇਵਲ ਇੱਕ ਵਾਰ ਹੀ ਉਸਦੇ ਇਸ ਲਹਿਰ ਵਿੱਚ ਜੁਟ ਕੇ ਕੰਮ ਕਰਨ ਦਾ ਸੰਕੇਤ ਹੀ ਮਿਲਦਾ ਹੈ' ।[78]

**ਸ਼ਖ਼ਸੀਅਤ** : ਕਰਤਾਰ ਸਿੰਘ ਸਿੱਖ ਸਮਾਜ ਦਾ ਅਜਿਹਾ ਵਿਸ਼ਿਸ਼ਟ ਵਿਦਵਾਨ ਸੀ, ਜਿਸਨੇ ਗੁਰਮਤਿ ਨੂੰ ਵੈਦਿਕ ਅਤੇ ਸ਼ਾਸ਼ਤਰੀ ਸੰਦਰਭਾਂ ਵਿੱਚ ਪੰਜਾਬੀ ਰਾਹੀਂ ਪ੍ਰਚਾਰਨ ਦਾ ਮਹਾਨ ਮਿਸ਼ਨਰੀ ਕਾਰਜ ਸਾਰੀ ਉਮਰ ਨਿਰੰਤਰ ਜਾਰੀ ਰੱਖਿਆ । ਆਪਣੇ ਜ਼ਾਤੀ ਯਤਨਾਂ ਅਤੇ ਯੋਗਤਾ ਸਦਕਾ ਉਹ ਸੰਸਕ੍ਰਿਤ ਅਤੇ ਪੰਜਾਬੀ ਦਾ ਪ੍ਰਕਾਂਡ ਪੰਡਿਤ ਬਣਿਆ । ਉਸਨੇ, ਧਰਮ ਦਰਸ਼ਨ, ਭਾਸ਼ਾ, ਇਤਿਹਾਸ ਆਦਿ ਵਿਸ਼ਿਆਂ ਦਾ ਬੜਾ ਗੰਭੀਰ ਅਧਿਐਨ ਕੀਤਾ ਅਤੇ ਆਪਣੇ ਇਸ ਅਧਿਐਨ ਤੋਂ ਪ੍ਰਾਪਤ ਹੋਏ ਗਿਆਨ ਨੂੰ ਬੜੀ ਹੀ ਦ੍ਰਿੜ੍ਹਤਾ ਨਾਲ਼ ਗੁਰਮਤਿ ਸੰਬੰਧੀ ਆਪਣੇ ਮਿਸ਼ਨ ਦੀ ਪੂਰਤੀ ਹਿਤ ਵਰਤਿਆ । ਉਹ ਇੱਕ ਫ਼ਕੀਰੀ ਲਗਨ ਵਾਲ਼ਾ ਵਿਦਵਾਨ ਸੀ । ਆਪਣੇ ਮਹਾਨ ਆਦਰਸ਼ ਦੀ ਪੂਰਤੀ ਹਿਤ ਉਹ ਸਾਰੀ ਜ਼ਿੰਦਗੀ ਜੂਝਦਾ ਰਿਹਾ । ਸਿੱਖ ਧਰਮ ਦੇ ਸਿਧਾਂਤਾਂ ਦੇ ਪ੍ਰਚਾਰ ਹਿਤ ਕੀਤੀ ਉਸਦੀ ਵਿਆਖਿਆ ਕਈ ਦਾਰਸ਼ਨਿਕ ਗੁੰਝਲਾਂ ਸੁਲਝਾਉਣ ਦਾ ਯਤਨ ਕਰਦੀ ਹੈ ।

ਉਹ ਇੱਕ ਸੱਚਾ-ਸੁੱਚਾ ਗੁਰਸਿੱਖ ਸੀ । ਸਾਰੀ ਉਮਰ ਉਹ ਗੁਰਸਿੱਖੀ ਮਰਿਆਦਾ ਅਨੁਸਾਰ ਆਪਣੇ ਨਿੱਤਨੇਮ ਵਿੱਚ ਪੱਕਾ ਰਿਹਾ । ਇੱਕ ਉੱਚਕੋਟੀ ਦਾ ਵਿਦਵਾਨ ਹੋਣ ਸਦਕਾ ਉਸਨੂੰ ਆਪਣੀ ਵਿਦਵਤਾ ਅਤੇ ਕਿਸੇ ਹੋਰ ਸੰਸਾਰਕ ਪਦਾਰਥ ਉੱਤੇ ਅੰਸ਼ਿਕ ਮਾਤਰ ਵੀ ਮਾਣ ਨਹੀਂ ਸੀ । ਇੱਕ ਸਾਹੂਕਾਰ ਦਾ ਪੁੱਤਰ ਹੋਣ ਦੀ ਹੈਸੀਅਤ ਵਿੱਚ ਵੀ ਉਹ

ਮਾਇਕ ਤਮ੍ਹਾਂ ਤੋਂ ਬਿਲਕੁਲ ਨਿਰਲੇਪ ਸੀ। ਪਿਤਾ ਦੀ ਮੌਤ ਤੋਂ ਬਾਅਦ ਉਸਨੇ ਕਿਸੇ ਵੀ ਆਸਾਮੀ ਤੋਂ ਕੋਈ ਪੈਸਾ ਜਾ ਕੇ ਵਸੂਲ ਨਹੀਂ ਕੀਤਾ। ਸਭ ਨੂੰ ਇਸ ਵਿਚਾਰ ਨਾਲ ਕਰਜ਼ੇ ਤੋਂ ਮੁਕਤ ਕਰ ਦਿੱਤਾ ਕਿ ਉਸਦੇ ਪਿਤਾ ਨੇ ਉਨ੍ਹਾਂ ਤੋਂ ਉਨ੍ਹਾਂ ਦੁਆਰਾ ਲਈ ਰਕਮ ਤੇ ਵਿਆਜ ਵਜੋਂ ਜੋ ਉਗਰਾਹ ਲਿਅ ਉਹੀ ਬਹੁਤ ਹੈ।[79] ਕਿਸੇ ਵੀ ਆਸਾਮੀ ਤੋਂ ਮੂਲ ਰਕਮ ਵੀ ਨਹੀਂ ਵਾਪਸ ਲਈ। ਉਹ ਰਮਤੇ ਸੁਭਾਅ ਵਾਲ਼ਾ ਹੋਣ ਕਰਕੇ ਆਪਣੇ ਜੱਦੀ ਪਿੰਡ 'ਦਾਖਾ' ਵਿਖੇ ਵੀ ਬਹੁਤ ਹੀ ਘੱਟ ਆਇਆ ਕਰਦਾ ਸੀ। ਕਈ ਵਾਰ ਤਾਂ ਇੰਞ ਵੀ ਹੋਇਆ ਕਿ ਉਹ ਪ੍ਰਚਾਰ ਦੇ ਕਾਰਜਾਂ ਵਿੱਚ ਜੁਟਿਆ ਹੋਣ ਕਰਕੇ ਕਈ-ਕਈ ਮਹੀਨਿਆਂ ਉਪਰੰਤ ਘਰ ਪਰਤਿਆ ਅਤੇ ਘਰੇਲੂ ਕੰਮ-ਕਾਜ ਵਿੱਚ ਰੁਚਿਤ ਹੋਏ ਤੋਂ ਬਿਨ੍ਹਾਂ ਹੀ ਚਾਹ-ਪਾਣੀ ਪੀ ਕੇ ਵਾਪਸ ਪਰਤ ਗਿਆ।[80]

ਉਸਦੀ ਵੇਸ-ਭੂਸ਼ਾ ਬੜੀ ਸਿੱਧੀ -ਸਾਦੀ ਸੀ। ਸਿਰ ਤੇ ਛੋਟੀ ਦਸਤਾਰ ਅਤੇ ਚਿੱਟਾ ਕਮੀਜ਼ ਅਤੇ ਪਾਜਾਮਾ ਪਹਿਨਿਆ ਕਰਦਾ ਸੀ। ਕਈ ਵਾਰ ਉਹ ਪੰਥਕ ਕੰਮਾਂ ਵਿੱਚ ਗ੍ਰਸਤ ਹੋਣ ਕਰਕੇ, ਕਈ-ਕਈ ਦਿਨਾਂ ਤੱਕ ਆਪਣੇ ਕੱਪੜੇ ਧੋਣ ਦਾ ਖ਼ਿਆਲ ਵੀ ਵਿਸਾਰ ਛੱਡਦਾ ਸੀ ਅਤੇ ਉਸਦਾ ਕੋਈ ਸ਼ਾਗਿਰਦ ਜਾਂ ਸਨੇਹੀ ਸੱਜਣ ਬੇਨਤੀ ਕਰਕੇ ਉਸਦੇ ਕੱਪੜੇ ਧੁਆਣ ਦੀ ਮਦਦ ਕਰਿਆ ਕਰਦਾ ਸੀ।[81] ਉਹ ਆਪਣੇ ਕਿਸੇ ਵੀ ਸ਼ਾਗਿਰਦ ਜਾਂ ਹੋਰ ਸ਼ਰਧਾਲੂ ਸੱਜਣ ਤੋਂ ਮੱਥਾ ਨਹੀਂ ਸੀ ਟਿਕਵਾਉਂਦਾ। ਜੇ ਕੋਈ ਸ਼ਾਗਿਰਦ ਉਸਨੂੰ ਉਸਤਾਦ ਵਜੋਂ ਮੱਥਾ ਟੇਕਦਾ ਤਾਂ ਉਹ ਜਦੋ ਹੀ ਉਸਨੂੰ ਇਹ ਕਹਿ ਕੇ ਅੱਗੋਂ ਅਜਿਹਾ ਕਰਨ ਤੋਂ ਵਰਜ ਦਿੰਦਾ ਸੀ ਕਿ 'ਗੁਰੂ ਗਰੰਥ ਸਾਹਿਬ ਜੀ' ਤੋਂ ਬਿਨਾਂ ਹੋਰ ਕੋਈ ਵੀ ਮੱਥਾ ਟਿਕਵਾਉਣ ਦਾ ਅਧਿਕਾਰੀ ਨਹੀਂ ਹੈ ਅਤੇ ਅੱਗੋਂ ਵਾਸਤੇ 'ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਫ਼ਤਹਿ' ਬੁਲਾਉਣ ਲਈ ਨਸੀਹਤ ਕਰਦਾ ਸੀ।[82]

ਉਹ ਇੱਕ ਚਮਤਕਾਰੀ ਯਦਦਾਸ਼ਤ ਦਾ ਮਾਲਕ ਸੀ। ਉਹ ਇੱਕ ਗੱਲ ਨੂੰ ਬੜੇ ਲੰਬੇ ਅਰਸੇ ਤੱਕ ਯਾਦ ਰੱਖਣ ਦੇ ਸਮਰੱਥ ਸੀ। ਉਸਦੇ ਬਹੁਤ ਸਾਰੇ ਨਜ਼ਦੀਕੀ ਸੱਜਣਾਂ ਨਾਲ਼ ਮੇਲ ਤੋਂ ਪਤਾ ਲੱਗਦਾ ਹੈ ਕਿ ਉਸਨੂੰ ਚਾਰੇ ਵੇਦ ਜ਼ਬਾਨੀ ਯਾਦ ਸਨ। ਕਈ ਵਾਰ ਉਹ ਪਿੱਛੇ ਤੋਂ ਆਦਿ ਵੱਲ ਚਾਰੇ ਵੇਦ ਜ਼ਬਾਨੀ ਉਚਾਰ ਦਿੰਦਾ ਸੀ। ਉਸਦੀ ਚਮਤਕਾਰੀ ਯਾਦ-ਸ਼ਕਤੀ ਦੀ ਇੱਕ ਉਦਾਹਰਨ ਇਹ ਵੀ ਦੱਸੀ ਜਾਂਦੀ ਹੈ ਕਿ ਉਹ ਇੱਕੋ ਸਮੇਂ ਲਗ-ਪਗ ਸੌ ਵਿਅਕਤੀਆਂ ਦਾ ਨਾਮ ਇੱਕ ਵਾਰ ਪੁੱਛ ਕੇ ਦੁਬਾਰਾ ਆਪ ਦੱਸ ਸਕਦਾ ਸੀ।[83] ਇਹ ਗੱਲ ਉਸਦੀਆਂ ਰਚਨਾਵਾਂ ਵਿੱਚੋਂ ਵੀ ਸਪਸ਼ਟ ਹੋ ਜਾਂਦੀ ਹੈ। ਆਪਣੇ ਮੱਤ ਦੀ ਪੁਸ਼ਟੀ ਲਈ ਉਹ ਅਣਗਿਣਤ ਦਲੀਲਾਂ ਅਤੇ ਟੂਕਾਂ ਬੇਰੋਕ ਪ੍ਰਸਤੁਤ ਕਰਿਆ ਕਰਦਾ ਸੀ। ਉਸਦੀ ਇਸ ਤੇਜ਼ ਬੁੱਧੀ ਅਤੇ ਯਾਦ-ਸ਼ਕਤੀ ਦਾ ਹੀ ਚਮਤਕਾਰ ਸੀ ਕਿ ਉਸਨੇ ਮਹਾ ਮੰਡਲੇਸ਼ਵਰ ਸਵਾਮੀ ਗੰਗੇਸ਼ਵਰਾ ਨੰਦ ਨੂੰ ਸ਼ਾਸਤ੍ਰਾਰਥ ਵਿੱਚ ਹਰਾ ਦਿੱਤਾ ਸੀ ਜੋ ਡਾ· ਆਤਮ ਹਮਰਾਹੀ ਜੀ ਦੀ ਖੋਜ ਅਨੁਸਾਰ ਸੰਸਕ੍ਰਿਤ ਤੇ ਪੂਰਬੀ ਧਰਮਾਂ ਦਾ ਉੱਘਾ ਜੱਟ ਵਿਦਵਾਨ ਅੱਖਾਂ ਤੋਂ ਜਮਾਂਦਰੂ ਅੰਨ੍ਹਾ ਸੀ।[84]

ਸੁਭਾਅ ਵੱਲੋਂ ਉਹ ਉੱਗਰ ਹੀ ਸੀ, ਜੇ ਕੋਈ ਵਿਰੋਧੀ ਉਸਦੀਆਂ ਦਲੀਲਾਂ ਜਾਂ

ਤਰਕਸ਼ੀਲਤਾ ਨਾਲ ਜਾਣ ਬੁੱਝ ਕੇ ਸਹਿਮਤ ਨਾ ਹੁੰਦਾ ਤਾਂ ਉਹ, ਗੁੱਸੇ ਵਿੱਚ ਆ ਕੇ ਗਾਲ੍ਹੀ-ਗਲੋਚ ਤੋਂ ਵੀ ਸੰਕੋਚ ਨਹੀਂ ਸੀ ਕਰਦਾ।[85] ਜੇ ਕੋਈ ਕਵੀ ਕਿਸੇ ਕਵਿਤਾ ਵਿੱਚ ਕਵਿਤਾ ਲਈ 'ਕਾਵਯ' ਦੀ ਥਾਂ 'ਕਾਵਿ' ਪਦ ਵਰਤਦਾ ਤਾਂ ਉਹ ਉਸਦੀ ਖੂਬ ਲਾਹ-ਪਾਹ ਕਰਦਾ ਸੀ।[86] ਇੱਕ ਵਾਰ ਵਿਧਾਤਾ ਸਿੰਘ 'ਤੀਰ' ਨੂੰ ਨਨਕਾਣਾ ਸਾਹਿਬ ਵਿਖੇ 'ਰਾਇ ਬੁਲਾਰ ਬਾਰੇ ਪੜ੍ਹੀ ਕਵਿਤਾ ਤੇ ਕਮੇਟੀ ਵੱਲੋਂ ਇਨਾਮ ਦਿੱਤਾ ਗਿਆ। ਇਸ ਕਵਿਤਾ ਤੇ ਕਰਤਾਰ ਸਿੰਘ ਨੇ ਅਜਿਹੀ ਟੀਕਾ-ਟਿੱਪਣੀ ਕੀਤੀ ਕਿ ਉਸ ਵਿੱਚ ਕਲਾਤਮਿਕ ਦ੍ਰਿਸ਼ਟੀ ਤੋਂ ਕਈ ਅਜਿਹੇ ਦੋਸ਼ ਲੱਭ ਕੇ ਕਮੇਟੀ ਦੇ ਪੇਸ਼ ਕੀਤੇ ਕਿ ਵਿਧਾਤਾ ਸਿੰਘ 'ਤੀਰ' ਅਤੇ ਉਸਨੂੰ ਸਨਮਾਨਿਤ ਕਰਨ ਵਾਲੀ ਕਮੇਟੀ ਮੂੰਹ ਵਿੱਚ ਉਂਗਲਾਂ ਦੇ ਕੇ ਰਹਿ ਗਈ।[87] ਇਸ ਤਰ੍ਹਾਂ ਉਸਦੇ ਸੁਭਾਅ ਵਿੱਚ ਸੀਤਲਤਾ, ਠਰ੍ਹੰਮੇ ਅਤੇ ਸਾਧੂਤਵ ਦਾ ਅਭਾਵ ਸੀ।

ਉਹ ਗ੍ਰਹਿਸਥ ਅਤੇ ਵਿਰਕਤਤਾ ਦੇ ਦਰਮਿਆਨ ਇੱਕ ਗਤੀਸ਼ੀਲ ਵਿਅਕਤੀ ਸੀ। ਇੱਕ ਗ੍ਰਹਿਸਥੀ ਹੋਣ ਦੇ ਨਾਤੇ ਉਹ ਆਪਣੇ ਪਰਿਵਾਰ ਵੱਲ ਪੂਰਾ ਧਿਆਨ ਨਹੀਂ ਦੇ ਸਕਿਆ। ਆਪਣੇ ਸਭ ਤੋਂ ਵੱਡੇ ਸਪੁੱਤਰ ਗਿਆਨੀ ਰਘਬੀਰ ਸਿੰਘ ਨੂੰ ਉਸਨੇ ਆਪਣੇ ਮਹਾਨ ਆਦਰਸ਼ ਦੀ ਪੂਰਤੀ ਲਈ ਆਪਣਾ ਸਹਿਯੋਗੀ ਬਣਾਇਆ। ਅੰਤ ਵਿੱਚ ਉਸਦੀ ਬਹੁ-ਰੰਗੀ ਸ਼ਖ਼ਸੀਅਤ ਨੂੰ ਉਘਾੜਦੀ ਹੋਈ ਉਸਦੇ ਇੱਕ ਸਮਕਾਲੀ ਕਵੀ ਦੀ ਉਸ ਬਾਰੇ ਲਿਖੀ ਹੋਈ ਕਵਿਤਾ ਇੱਥੇ ਅੰਕਿਤ ਕਰਨੀ ਅਨੁਚਿਤ ਨਹੀਂ ਹੋਵੇਗੀ। ਇਹ ਕਵਿਤਾ ਇਸ ਪ੍ਰਕਾਰ ਹੈ :

> ਸਾਹਿਤਯ (ਜੁ) ਪ੍ਰੇਮੀ ਉਨ੍ਹਾਂ ਆਚਾਰਯ ਸਰੂਪ ਜਾਪੇਂ,
> ਵਯਾਕਰਣ ਵਾਲੇ ਤੈਨੂੰ 'ਪਾਣਿਨੀ' ਪਹਿਚਾਣਦੇ।
> ਕੋਵਿਦ ਕਵੀਸਰ ਤੈਨੂੰ ਕਹਿਣ 'ਕਾਲੀਦਾਸ',
> ਕੋਈ ਕੋਈ ਸਿਆਣੇ ਕਵਿ 'ਮਾਘ' ਹੀ ਪਛਾਣਦੇ।
> ਦਾਰਸ਼ਨਿਕ ਲੋਕ ਤੈਨੂੰ ਦਰਸ਼ਨਕਾਰ ਕਹੇਂ,
> ਗੁਰਮਤਿ ਖੋਜੀ ਤੈਨੂੰ ਗੁਰਮੁਖ ਜਾਣਦੇ।
> ਪੰਡਤਾਂ ਦੇ ਵਿੱਚ ਤੇਰਾ ਦਰਜਾ ਹੈ ਅਤਿ ਉਚਾ,
> ਲੇਖਕ ਮਹਾਨ ਤੈਨੂੰ ਸ਼ਰੋਮਣੀ ਹੀ ਮਾਣਦੇ।
> ਗੁਰਮਤਿ ਸਿਧਾਂਤ ਤੇਰਾ ਅਣੋਖਾ ਹੈ 'ਕੇਹਰਿ, 'ਕਵੀ',
> ਅਨਯਮਤ ਤੇਰੇ ਮੂਹਰੇ ਉੱਡਗਣ ਜਿਉਂ ਭਾਨ ਦੇ।
> ਗੁਰਮਤਿ ਸਿਧਾਂਤਾਂ ਸੰਦੀ ਵਯਾਖਯਾ (ਜਦੋਂ) ਕਰਨ ਲੱਗੋਂ,
> ਮਾਨੋਂ ਆ ਕੇ ਢੇਰ ਲੱਗ ਜਾਂਦੇ ਗੁਰ ਗਿਆਨ ਦੇ।
> ਬਿਦਯਾ ਰਤਨਾਕਰ ਜੇ ਕਹੀਏ ਕੋਈ ਉਪਮਾ ਨਾ,
> ਹੋਰ ਉਪਮਾਨ ਵਿੱਚ ਲੱਭੇ ਨਾ ਜਹਾਨ ਦੇ।
> ਤੇਰੀ ਮੈਥੋਂ ਉਪਮਾ ਨਾ ਹੋਵੇ 'ਕਰਤਾਰ ਹਰਿ',
> ਸੁਤੇ ਚਾਉ ਉਠ ਖੜ੍ਹਿਆ ਮਨ ਅਨਜਾਣ ਦੇ।[88]

**ਅਕਾਲ ਚਲਾਣਾ :**

ਅੰਤ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ, ਸਾਹਿੱਤ-ਅਚਾਰੀਆ, ਵਿਦਿਆ-ਮਾਰਤੰਡ, ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ ਨੂੰ ਉਘਾੜਨ ਵਾਲਾ ਪੰਜਾਬੀ ਦਾ ਪਹਿਲਾ ਭਾਸ਼ਾ-ਵਿਗਿਆਨੀ ਅਤੇ ਗੁਰਮਤਿ ਦੀ ਦੂਜੇ ਧਰਮਾਂ ਉੱਤੇ ਸ੍ਰੇਸ਼ਟਤਾ ਸਥਾਪਤ ਕਰਨ ਵਾਲਾ, ਸਿੱਖ-ਸਮਾਜ ਦਾ ਇੱਕ ਉੱਘਾ ਕਲਮ-ਸਿਪਾਹੀ, ਆਪਣੇ ਆਦਰਸ਼ ਦੀ ਪੂਰਤੀ ਲਈ ਆਪਣੀ ਸ਼ਕਤੀ ਅਤੇ ਸਮੇਂ ਦਾ ਖਿਣ-ਖਿਣ ਅਰਪਿਤ ਕਰਦਾ ਹੋਇਆ ਸੱਤਰ ਸਾਲ ਦੀ ਉਮਰੇ 25 ਨਵੰਬਰ, 1958 ਈ. ਜ਼ਿਲ੍ਹਾ ਲੁਧਿਆਣਾ ਦੇ ਇੱਕ ਪਿੰਡ 'ਕਿਲਾ ਰਾਏ ਪੁਰ' ਵਿਖੇ ਆਪਣੀ ਭਤੀਜੀ ਤ੍ਰਿਲੋਚਨ ਕੌਰ ਨੂੰ ਮਿਲਣ ਗਿਆ ਅਚਾਨਕ ਹੀ ਸਾਥੋਂ ਸਦਾ ਲਈ ਵਿਛੜ ਗਿਆ।[89] ਇਹ ਇੱਕ ਵੱਡੀ ਦੁਖਾਂਤਕ ਗੱਲ ਹੈ ਕਿ ਜਿੱਥੇ ਸਿੱਖ ਭਾਈਚਾਰਾ ਆਪਣੇ ਛੋਟੇ-ਛੋਟੇ ਪ੍ਰਚਾਰਕਾਂ ਅਤੇ ਸਾਧੂ-ਸੰਤਾਂ ਦੀਆਂ ਯਾਦਗਾਰਾਂ ਸਥਾਪਤ ਕਰਦਾ ਹੈ, ਉੱਥੇ ਇਸ ਚੋਟੀ ਦੇ ਵਿਦਵਾਨ ਅਤੇ ਜੁਝਾਰ ਲੇਖਕ ਦੇ ਨਾਮ ਨੂੰ ਉੱਕਾ ਹੀ ਵਿਸਾਰ ਦਿੱਤਾ ਗਿਆ ਹੈ। ਉਸਨੂੰ ਹੱਕੀ ਮਾਣਤਾ ਨਹੀਂ ਮਿਲ ਸਕੀ, ਕਾਰਨੀ-ਬੇਕਾਰਨੀ ਅਣਗਹਿਲੀ ਕਾਰਨ ਉਸਦੀ ਘਾਲ ਵਿਸ਼ੇਸ਼ ਮਹੱਤਵ ਦੀ ਧਾਰਨੀ ਨਹੀਂ ਬਣ ਸਕੀ। ਅਜੋਕੇ ਧਰਮ-ਪ੍ਰਚਾਰਕ ਅਤੇ ਧਾਰਮਿਕ-ਨੇਤਾ ਉਸ ਮਹਾਨ ਕਰਮਸ਼ੀਲ ਸਿਖ ਬੁੱਧੀ-ਜੀਵੀ ਦੇ ਉੱਦਮ ਅਤੇ ਮਹਾਨਤਾ ਤੋਂ ਇਨਕਾਰੀ ਨਹੀਂ ਹੋ ਸਕਣਗੇ, ਜਦੋਂ ਉਹ ਇਸ ਹਥਲੀ ਕੀਰਤੀ-ਪੁਸਤਕ ਤੋਂ ਪਰੀਚਿਤ ਹੋ ਜਾਣਗੇ। ਹੁਣ ਤੱਕ ਨਾ ਹੀ ਉਸਦੇ ਵਾਰਸਾਂ ਵੱਲੋਂ ਅਤੇ ਨਾ ਹੀ ਪਿੰਡ ਵਲੋਂ ਅਤੇ ਨਾ ਹੀ ਕਿਸੇ ਸਮਾਜਿਕ ਜਾਂ ਸਾਹਿਤਿਕ ਸੰਸਥਾ ਵੱਲੋਂ ਉਸਦੀ ਕੋਈ ਯਾਦਗਾਰ ਜਾਂ ਸਿਮ੍ਰਤੀ—ਸਮਾਗਮ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਕਿੰਨਾਂ ਚੰਗਾ ਹੁੰਦਾ ਜੇ ਇਸ ਵਿਦਵਾਨ ਦੀ ਘਾਲਣਾ ਦਾ ਮਹੱਤਵ ਉਸਦੇ ਜੀਊਂਦੇ-ਜੀਅ ਪਛਾਣਿਆ ਜਾਂਦਾ। ਭਾਈ ਕਾਨ੍ਹ ਸਿੰਘ 'ਨਾਭਾ' ਦਾ ਇਹ ਕਥਨ ਬਿਲਕੁਲ ਸੱਚ ਹੈ ਕਿ ਪੰਡਿਤ ਕਰਤਾਰ ਸਿੰਘ ਪੰਥ ਵਾਸਤੇ ਸਤਿਗੁਰੂ ਦੇ ਬਖਸ਼ੇ ਹੋਏ ਬੇ-ਮੁੱਲੇ ਰਤਨ ਸਨ, ਪਰ ਇਸ ਅਦੁਤੀ ਰਤਨ ਤੋਂ ਕਿਸੇ ਨੇ ਕੰਮ ਨਹੀਂ ਲਿਆ।[90] ਉਸਨੇ ਧਰਮ ਅਤੇ ਮਾਤ-ਭਾਸ਼ਾ ਪ੍ਰਤੀ ਆਪਣੇ ਫ਼ਰਜ਼ ਨੂੰ ਪਛਾਣਿਆ ਤੇ ਉਸ ਉੱਤੇ ਹਯਾਤੀ ਭਰ ਪਹਿਰਾ ਦਿੱਤਾ। ਸਾਹਿੱਤ, ਭਾਸ਼ਾ ਅਤੇ ਸਿੱਖ ਧਰਮ ਨੂੰ ਸਮਰਪੱਤ ਸੰਸਥਾਵਾਂ ਉਸਦੇ ਪਿਰਤ-ਪਾਊ ਕਾਰਜਾਂ ਦੇ ਮਹੱਤਵ ਨੂੰ ਪਛਾਨਣ। ਅਸੀਂ ਇਸ ਦਾ ਮੁੱਢ ਬੰਨ੍ਹਣ ਦਾ ਯਤਨ ਕੀਤਾ ਹੈ ਅਤੇ ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ ਨੇ ਇਸ ਨੂੰ ਪੁਸਤਕੀ ਸਰੂਪ ਦੇ ਕੇ ਆਪਣੀ ਸਾਹਿੱਤਕ ਸੁਹਿਰਦਤਾ ਦਾ ਪ੍ਰਮਾਣ ਦਿੱਤਾ ਹੈ।

★

## ਹਵਾਲੇ ਅਤੇ ਟਿੱਪਣੀਆਂ :

1. ਸ਼ਮਸ਼ੇਰ ਸਿੰਘ ਅਸ਼ੋਕ, ਜਪੁ ਨੀਸਾਣ, 1951, ਭੂਮਿਕਾ ਪੰਨਾ ੳ—27
2. ਜੋਗਿੰਦਰ ਸਿੰਘ ਰਮਦੇਵ, ਪੰਜਾਬੀ ਲਿਖਾਰੀ ਕੋਸ਼, ਜਲੰਧਰ, 1964, ਪੰਨਾ 94
3. ਪਿੰਡ ਦਾਖਾ ਦੇ ਸ. ਸ਼ੇਰ ਸਿੰਘ ਜਮਾਂਦਾਰ (1878-1952) ਬੜੇ ਹੀ ਸੂਝਵਾਨ ਪੁਰਸ਼ ਸਨ। ਪਟਿਆਲਾ ਰਿਆਸਤ ਵਿੱਚ 25 ਸਾਲ ਰਾਜਿੰਦਰਾ ਕਾਲਜ ਰਸਾਲੇ ਦੇ ਰਸਾਲਦਾਰ ਅਤੇ ਇਹ ਪਟਿਆਲੇ ਦੀ ਰਾਜ-ਮਾਤਾ ਦੇ ਨਾਇਬ ਰਹੇ। ਰਾਜ-ਮਾਤਾ ਾ ਤੀਰਥ ਯਾਤਰਾ ਸਮੇਂ ਨਾਲ ਰਹਿੰਦੇ ਸਨ। ਉਨ੍ਹਾਂ ਦੀ ਹਰਿਦੁਆਰ, ਇਲਾਹਾਬਾਦ, ਤੇ ਅਨੰਤਨਾਗ ਸਮੇਂ ਦੀ ਯਾਤਰਾ ਦੌਰਾਨ ਉਨ੍ਹਾਂ ਨੇ ਉਚੇਚੇ ਤੌਰ ਤੇ ਇਹਨਾਂ ਤੀਰਥ ਅਸਥਾਨਾਂ 'ਤੇ ਬੈਠੇ ਪੰਡਿਤਾਂ ਕੋਲੋਂ ਸੇਖੋਂ ਗੋਤ ਦਾ ਇਤਿਹਾਸ ਖੋਜਿਆ ਅਤੇ ਵਿਸ਼ੇਸ਼ ਤੌਰ ਤੇ ਆਪਣੇ ਪਿੰਡ ਦਾਖਿਆਂ ਦੇ ਸੇਖੋਂ ਪਰਿਵਾਰਾਂ ਬਾਰੇ ਮੁਕੰਮਲ ਜਾਣਕਾਰੀ ਇਕੱਤਰ ਕੀਤੀ। ਪਿੰਡ ਆ ਕੇ ਫਿਰ ਡੂਮਾਂ-ਮਰਾਸੀਆਂ ਪਾਸੋਂ ਜਾਣਕਾਰੀ ਹਾਸਲ ਕੀਤੀ ਅਤੇ ਸਮੁੱਚੇ ਪਿੰਡ ਦਾਖਾ ਦੇ ਸੇਖੋਂ ਗੋਤ ਦੇ ਜੱਟਾਂ ਦਾ ਇੱਕ ਕੁਰਸੀਨਾਮਾਂ ਤਿਆਰ ਕੀਤਾ। ਇਹ ਕੁਰਸੀਨਾਮਾ ਤਹਿਸੀਲਦਾਰ ਦੀ ਰਿਪੋਰਟ ਅਨੁਸਾਰ ਵੀ ਦਰੁਸਤ ਮੰਨਿਆ ਗਿਆ ਹੈ। ਪਿੰਡ ਦਾਖਾ ਦਾ ਇਤਿਹਾਸ ਉਨ੍ਹਾਂ ਦੇ ਇਸੇ ਕੁਰਸੀਨਾਮੇਂ ਅਤੇ ਉਸਦੇ ਪੋਤਰੇ ਸ. ਹਰਬੰਸ ਸਿੰਘ (ਰਿਟਾਇਰਡ ਡੀ. ਐਸ. ਪੀ.) ਨਾਲ ਮੁਲਾਕਾਤ ਕਰਕੇ ਅਤੇ ਪਿੰਡ ਦੇ ਹੋਰ ਸੂਝਵਾਨ ਬਜ਼ੁਰਗਾਂ ਨਾਲ ਵਿਚਾਰ-ਵਿਮਰਸ਼ ਤੋਂ ਪ੍ਰਾਪਤ ਹੋਈ ਜਾਣਕਾਰੀ ਅਨੁਸਾਰ ਇਥੇ ਅੰਕਿਤ ਕੀਤਾ ਗਿਆ ਹੈ।
4. ਇਤਿਹਾਸ ਮਾਲਵਾ, ਜਿਲਦ ਪਹਿਲੀ 1954, ਭੂਮਿਕਾ ਸਫ਼ਾ 130—132,
5. ਉਹੀ ਪੰਨਾ
6. ਉਹੀ, ਪੰਨਾ
7. ਉਹੀ ਪੰਨਾ
8. ਉਹੀ ਪੰਨਾ
9. ਜਮਾਂਦਾਰ ਸ਼ੇਰ ਸਿੰਘ ਦੇ ਕੁਰਸੀਨਾਮੇ ਅਨੁਸਾਰ।
10. ਇਤਿਹਾਸ ਮਾਲਵਾ, ਪੰਨਾ 131
11. ਪੰਡਿਤ ਕਰਤਾਰ ਸਿੰਘ ਦੇ ਪੁੱਤਰ ਸ਼. ਸੁਰੇਂਦਰ ਸਿੰਘ ਦਾਖਾ ਨਾਲ ਮਿਤੀ 5-6-83 ਨੂੰ ਕੀਤੀ ਮੁਲਾਕਾਤ ਦੇ ਆਧਾਰ ਉਤੇ।
12. ਉਕਤ ਮੁਲਾਕਾਤ ਦੀ ਜਾਣਕਾਰੀ ਅਨੁਸਾਰ।

13. ਵਿਸਾਖਾ ਸਿੰਘ (ਸੰਤ ਸਿਪਾਹੀ), ਇਤਿਹਾਸ ਮਾਲਵਾ, ਤਿਹਾੜਾ, 1954 ਪੰਨਾ 696
14. ਅਮਰ ਸਿੰਘ ਤੇਗ (ਫ਼ਰੀਡਮ ਫ਼ਾਈਟਰ) ਉਰਦੂ ਮਿਲਾਪ, 1974, ਮਿਤੀ ਅਗਿਆਤ,
15. ਗੁਰਮੁਖ ਸਿੰਘ ਮੁਸਾਫ਼ਰ, ਵੀਹਵੀਂ ਸਦੀ ਦੇ ਸ਼ਹੀਦ, ਦਿੱਲੀ, 1968, ਪੰਨਾ 163-164
16. ਸ. ਸੁਰੇਸ਼ਰ ਸਿੰਘ ਨਾਲ ਹੋਈ ਮੁਲਾਕਾਤ ਅਨੁਸਾਰ।
17. ਉਕਤ ਮੁਲਾਕਾਤ ਅਨੁਸਾਰ।
18. ਉਹੀ
19. ਭਾਈ ਸਾਧੂ ਸਿੰਘ ਫੱਗੂਵਾਲੀਆ, ਗੁਰੂ ਕਾਸ਼ੀ ਪੱਤਰ 'ਮਾਲਵੇ ਦੇ ਦੋ ਰਤਨ', ਲੁਧਿਆਣਾ, ਸਤੰਬਰ 1937, ਪੰਨਾ 13
20. ਉਹੀ, ਪੰਨਾ 12
21. ਉਹੀ ਪੰਨਾ
22. ਉਹੀ ਪੰਨਾ
23. ਉਹੀ ਪੰਨਾ
24. ਸ. ਸੁਰੇਸ਼ਰ ਸਿੰਘ ਦਾਖਾ ਅਤੇ ਪੰਡਿਤ ਕਰਤਾਰ ਸਿੰਘ ਦੀ ਸਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਮੁਲਾਕਾਤ ਅਨੁਸਾਰ।
25. ਉਹੀ
26. ਉਹੀ
27. ਗਿਆਨੀ ਅਵਤਾਰ ਸਿੰਘ ਜੀ ਢਿੱਲੋਂ, ਪਿੰਡ ਬਰਸਾਲ ਨਾਲ ਹੋਈ ਮਿਤੀ 22-6-83 ਦੀ ਮੁਲਾਕਾਤ ਅਨੁਸਾਰ। ਗਿਆਨੀ ਅਵਤਾਰ ਸਿੰਘ ਢਿੱਲੋਂ ਜਨਮ ਅਗਸਤ, 1911 ਆਪ ਇੱਕ ਨਿਸ਼ਕਾਮ ਸੇਵਾ-ਭਾਵ ਵਾਲੇ ਦੇਸ਼-ਭਗਤ ਹਨ। ਆਪ ਨੌਜੁਆਨ ਭਾਰਤ ਸਭਾ ਦੇ ਮੈਂਬਰ ਰਹੇ ਅਤੇ ਸ਼ਹੀਦ ਭਗਤ ਸਿੰਘ ਦਾ ਕੇਸ ਲੜਨ ਲਈ ਪਿੰਡਾਂ ਵਿੱਚੋਂ ਮਾਇਆ ਇਕੱਠੀ ਕਰਨ ਅਤੇ ਉਸਨੂੰ ਸੈਫ਼ਦੀਨ ਕਿਚਲੂ ਕੋਲ ਜਮ੍ਹਾਂ ਕਰਾਉਣ ਦਾ ਕੰਮ ਕਰਦੇ ਰਹੇ। ਮਾਸਿਕ ਪੱਤਰ 'ਕਿਰਤੀ' ਅਤੇ ਸਪਤਾਹਿਕ 'ਮਜ਼ਦੂਰਾ ਦੇ ਐਡੀਟਰ ਵੀ ਰਹੇ। ਸਿੱਖਾਂ ਵੱਲੋਂ ਭਾਈ ਫੇਰੂ ਦੇ ਮੋਰਚੇ 'ਤੋਂ ਲੈ ਕੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੁਆਰਾ ਲਾਏ ਗਏ 'ਧਰਮ-ਯੁੱਧ ਮੋਰਚਾ' ਤੱਕ ਲਗਪਗ ਸਾਰੇ ਮੋਰਚਿਆਂ ਵਿੱਚ ਹਿੱਸਾ ਲਿਆ ਅਤੇ ਕਈ ਵਾਰ ਜੇਲ੍ਹ-ਯਾਤਰਾ ਕੀਤੀ।

ਇਨ੍ਹਾ ਦੇ ਪਿਤਾ ਜੀ ਪੰਡਿਤ ਕਰਤਾਰ ਸਿੰਘ ਦਾਖਾ ਦੇ ਸ਼ਾਗਿਰਦ ਸਨ। ਇਹਨਾਂ ਨੇ ਆਪ ਖ਼ੁਦ ਕਰਤਾਰ ਸਿੰਘ ਤੋਂ ਹੀ ਗਿਆਨੀ ਅਤੇ ਮਹਾਂਗਿਆਨੀ ਦੀ ਪ੍ਰੀਖਿਆ ਪਾਸ ਕੀਤੀ ਅਤੇ ਉਨ੍ਹਾਂ ਦੇ 'ਗੁਰਮਤਿ ਉਪਦੇਸ਼ਕ ਮਹਾਂਵਿਦਿਆਲਾ', ਤਲਵੰਡੀ ਸਾਬੋ ਵਿਖੇ ਅਧਿਆਪਕ ਵੀ ਰਹੇ। ਕਰਤਾਰ ਸਿੰਘ ਦੇ ਜੀਵਨ ਅਤੇ ਰਚਨਾਵਾਂ ਸੰਬੰਧੀ ਇਨ੍ਹਾਂ ਤੋਂ ਬਹੁਮੁੱਲੀ ਅਤੇ ਪ੍ਰਮਾਣਿਕ ਜਾਣਕਾਰੀ ਪ੍ਰਾਪਤ ਹੋਈ ਹੈ, ਜਿਸਨੂੰ

ਅਸੀਂ ਯਥਾ-ਪ੍ਰਸੰਗ ਅੰਕਿਤ ਕਰ ਰਹੇ ਹਾਂ ।

28. ਉਹੀ
29. ਇਤਿਹਾਸ ਮਾਲਵਾ, ਜਿਲਦ ਪਹਿਲੀ, ਪੰਨਾ, 1?7
30. ਗੁਰੂ ਕਾਸ਼ੀ ਪੱਤਰ, ਜਨਵਰੀ 1939, ਪੰਨਾ 39
31. ਪੰਡਿਤ ਕਰਤਾਰ ਸਿੰਘ ਦੀ ਲੜਕੀ ਅਨੁਸਾਰ ਮਹਾਰਾਜਾ ਯਾਦਵੇਂਦਰ ਸਿੰਘ ਉਨ੍ਹਾਂ ਨੂੰ ਬੜੇ ਪਿਆਰ ਨਾਲ਼ ਮਿਲਦੇ ਸਨ ।
32. ਗੁਰੂ ਕਾਸ਼ੀ ਪੱਤਰ, ਸਤੰਬਰ 1937,, ਪੰਨਾ 13
33. 'ਗੁਰੂ ਕਾਸ਼ੀ ਪੱਤਰ', ਫ਼ਰਵਰੀ, 1939, ਪੰਨਾ 52
34. ਗੁਰੂ ਕਾਸ਼ੀ ਪੱਤਰ, ਸਤੰਬਰ, 1937, ਪੰਨਾ 31
35. ਸ. ਸੁਰੇਸ਼ਰ ਸਿੰਘ ਅਨੁਸਾਰ ।
36. ਉਹੀ
37. ਉਹੀ
38. ਉਹੀ
39. ਸ. ਸੁਰੇਸ਼ਰ ਸਿੰਘ ਨਾਲ਼ ਹੋਈ ਮਿਤੀ 25-5-86 ਦੀ ਮੁਲਾਕਾਤ ਅਨੁਸਾਰ ।
40. ਨਿਰਮਲ ਸੰਪ੍ਰਦਾਇ ਗੁਰੂ ਨਾਨਕ ਦਰਸ਼ਨ ਤੇ ਸਿੱਖ ਧਰਮ ਨੂੰ ਬਹੁ ਪੱਖੀ ਦੇਣ' 1981, ਅੰਮ੍ਰਿਤਸਰ, ਪੰਨਾ 115-134
41. ਸਾਧੂ ਸਿੰਘ ਫੱਗੂਵਾਲ਼ਾ, 'ਗੁਰੂ ਕਾਸ਼ੀ ਪੱਤਰ, ਸਤੰਬਰ, 1937, ਪੰਨਾ 29
42. ਉਹੀ ਪੰਨਾ
43. ਉਹੀ ਪੰਨਾ
44. ਉਹੀ ਪੰਨਾ
45. ਗੁਰੂ ਕਾਸ਼ੀ ਪੱਤਰ, 'ਗੁਰੂ ਕੀ ਕਾਸ਼ੀ' ਜਨਵਰੀ, 1940, ਪੰਨਾ 8
46. ਉਹੀ, ਪੰਨਾ 28
47. ਗੁਰੂ ਕਾਸ਼ੀ ਪੱਤਰਾਂ ਦੇ ਪਿੱਛੇ ਛਪੇ ਇਸ਼ਤਿਹਾਰ ਅਨੁਸਾਰ ।
48. ਉਹੀ
49. ਗਿਆਨੀ ਅਵਤਾਰ ਸਿੰਘ ਜੀ ਢਿੱਲੋਂ, ਨਾਲ਼ ਉਨ੍ਹਾਂ ਦੇ ਪਿੰਡ ਜਾ ਕੇ ਕੀਤੀ ਮਿਤੀ 21-6-83 ਦੀ ਮੁਲਾਕਾਤ ਅਨੁਸਾਰ ।
50. ਉਹੀ
51. ਗਿਆਨੀ ਅਵਤਾਰ ਸਿੰਘ ਢਿੱਲੋਂ ਅਤੇ ਗਿਆਨੀ ਮਿਹਰ ਸਿੰਘ ਜੀ 'ਬੀਰ' ਤੋਂ ਪ੍ਰਾਪਤ ਹੋਏ ਪੱਤਰਾਂ ਅਨੁਸਾਰ, ਜੋ ਲੇਖਕ ਕੋਲ਼ ਸੁਰੱਖਿਅਤ ਹਨ ।
52. ਗੁਰੂ ਕਾਸ਼ੀ ਪੱਤਰ, ਜਨਵਰੀ, 1935, ਪੰਨਾ 37
53. ਗਿਆਨੀ ਮਿਹਰ ਸਿੰਘ 'ਬੀਰ' ਦੇ ਮਿਤੀ 5-5-86 ਦੇ ਪੱਤਰ ਅਨੁਸਾਰ ।
54. ਗਿਆਨੀ ਗੁਰਬਖ਼ਸ਼ ਸਿੰਘ 'ਦਾਖਾ' ਜੋ ਇਸ ਕਾਲਜ ਵਿੱਚ ਪੰਡਿਤ ਕਰਤਾਰ ਸਿੰਘ

ਦੇ ਵਿਦਿਆਰਥੀ ਸਨ, ਦੇ ਅਨੁਸਾਰ।

55. ਉਹੀ
56. ਉਹੀ
57. ਗੁਰੂ ਕਾਸ਼ੀ ਪੱਤਰ, ਸਤੰਬਰ, 1937, ਪੰਨਾ 30
58. ਸ. ਸੁਰੇਸ਼ਰ ਸਿੰਘ ਅਤੇ ਸ. ਗੁਰਬਖਸ਼ ਸਿੰਘ ਦਾਖਾ ਅਨੁਸਾਰ।
59. ਬਾਬੂ ਧਰਮ ਸਿੰਘ ਜੀ 'ਸੁਧਾਰ' ਨਾਲ ਕੀਤੀ ਮੁਲਾਕਾਤ ਅਨੁਸਾਰ। ਬਾਬੂ ਧਰਮ ਸਿੰਘ ਉਸ ਸਮੇਂ ਕਾਲਜ ਦੇ ਮੁੱਖ-ਕਲਰਕ ਸਨ।
60. ਉਹੀ
61. ਡਾ. ਹਰਕੀਰਤ ਸਿੰਘ (ਸੰ) ਪੰਜਾਬੀ ਸ਼ਬਦ ਰੂਪ ਤੇ ਸ਼ਬਦ-ਜੋੜ ਕੋਸ਼, 'ਪੰਜਾਬੀ ਸ਼ਬਦ-ਜੋੜਾਂ ਦੀ ਕਹਾਣੀ, ਪਟਿਆਲਾ, 1985, ਪੰਨਾ-ਗ ਅਏ ਡਾ. ਜੀਤ ਸਿੰਘ ਸੀਤਲ, ਪੰਜਾਬੀ ਦੁਨੀਆਂ, ਨਵੰਬਰ—ਦਸੰਬਰ 1983—ਪੰਨਾ 13
62. ਡਾ. ਜੀਤ ਸਿੰਘ ਸੀਤਲ, ਪੰਜਾਬੀ ਦੁਨੀਆ 'ਇੱਕ ਕਵੀ ਕੋਸ਼ਕ ਦਰਸ਼ਣ ਸਿੰਘ ਅਵਾਰਾ' ਨਵੰਬਰ-ਦਸੰਬਰ, 1983, ਪੰਨਾ-13
63. ਉਹੀ
64. ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਨਾਲ ਉਨ੍ਹਾਂ ਦੇ ਪਿੰਡ ਗੁਆਰਾ ਵਿਖੇ ਹੋਈ 2-8-83 ਦੀ ਮੁਲਾਕਾਤ ਅਨੁਸਾਰ।
65. ਸ. ਸੁਰੇਸ਼ਰ ਸਿੰਘ ਅਤੇ ਗਿਆਨੀ ਗੁਰਬਖਸ਼ ਸਿੰਘ 'ਦਾਖਾ' ਅਨੁਸਾਰ।
66. ਵਿਸਾਖਾ ਸਿੰਘ (ਸੰਤ ਸਿਪਾਹੀ) ਇਤਿਹਾਸ ਮਾਲਵਾ, 'ਇਤਿਹਾਸ ਕੌਮਾਂ ਦੀ ਜਿੰਦ ਜਾਨ' 1954, ਪੰਨਾ—ਖ
67. ਉਹੀ, ਭੂਮਿਕਾ, ਪੰਨਾ 7
68. ਗੁਰੂ ਕਾਸ਼ੀ ਪੱਤਰ, ਸਤੰਬਰ, 1937, ਪੰਨਾ 12-13
69. ਉਹੀ, ਜਨਵਰੀ, 1939, ਪੰਨਾ 12
70, ਉਹੀ, ਸਤੰਬਰ 1937 ਪੰਨਾ—14-15
71, ਉਹੀ, ਸਤੰਬਰ, 1937, ਪੰਨਾ 39
72. ਉਹੀ, ਜੂਨ, 1938 ਅਤੇ ਸਤੰਬਰ, 1938 ਦੇ ਆਧਾਰ ਤੇ।
73. ਉਹੀ, ਜੂਨ, 1938, ਪੰਨਾ 44
74. ਬੀਬੀ ਮਹਿੰਦਰ ਕੌਰ ਨਾਲ ਹੋਈ ਮਿਤੀ 6-12-83 ਦੀ ਮੁਲਾਕਾਤ ਅਨੁਸਾਰ।
75. ਗੁਰੂ ਕਾਸ਼ੀ ਪੱਤਰ, ਜੂਨ, 1938 ਦੇ ਪੰਨਾ 17 ਤੇ ਛਪੇ ਇਸ਼ਤਿਹਾਰ ਅਨੁਸਾਰ।
76. ਇਤਿਹਾਸ ਮਾਲਵਾ, ਜਿਲਦ ਦੂਜੀ, 1954, ਪੰਨਾ 255-56
77. ਸ. ਸੁਰੇਸ਼ਰ ਸਿੰਘ ਅਤੇ ਪਰਿਵਾਰ ਨਾਲ ਹੋਈ ਮੁਲਾਕਾਤ ਅਨੁਸਾਰ।
78. 'ਬਖਸ਼ੀਸ਼ ਸਿੰਘ ਭਮੱਦੀ, ਗੁਰਦਿੱਤ ਸਿੰਘ ਬਹਿਲੋਲਪੁਰ ਜੀ, ਪੁੰਦੇ ਧਾਮ ਸੁਧਾਰ ਦੀ ਲਹਿਰ ਅੰਦਰ,

ਪ੍ਰਿਥਮ ਸੈਕਟਰੀ ਪੰਡਿਤ ਕਰਤਾਰ ਸਿੰਘ ਜੀ, ਡਟੇ ਆਣ ਮਹੰਤੀ ਕਹਿਰ ਅੰਦਰ।"
ਇਤਿਹਾਸ ਮਾਲਵਾ, ਜਿਲਦ ਤੀਜੀ, ਪੰਨਾ 972

79. ਸ, ਸੁਰੇਸ਼ਰ ਸਿੰਘ ਨਾਲ ਹੋਈ ਮੁਲਾਕਾਤ ਅਨੁਸਾਰ।
80. ਉਹੀ
81. ਉਹੀ
82. ਸ. ਗੁਰਬਖਸ਼ ਸਿੰਘ 'ਦਾਖਾ', ਜੋ ਉਸ ਕੋਲ ਗੁਰਮਤਿ ਉਪਦੇਸ਼ਕ ਮਹਾਂਵਿਦਿਆਲਾ ਵਿੱਚ ਪੜ੍ਹੇ ਅਤੇ ਪਿੰਡ ਵੀ ਨਾਲ ਰਹੇ, ਨਾਲ ਹੋਈ ਮੁਲਾਕਾਤ ਅਨੁਸਾਰ।
83. ਉਹੀ
84. ਡਾ. ਆਤਮ ਹਮਰਾਹੀ, 'ਨਯਾਯ ਮਾਰਤੰਡ ਪੰਡਿਤ ਭਾਨ ਸਿੰਘ', 1984, ਪੰਨਾ 79-82
85. ਗਿਆਨੀ ਅਵਤਾਰ ਸਿੰਘ ਢਿੱਲੋਂ, ਅਨੁਸਾਰ।
86. ਗਿਆਨੀ ਗੁਰਦਿੱਤ ਸਿੰਘ, ਪੰਜਾਬੀ ਦੁਨੀਆਂ 'ਪੁਰਾਣੇ ਸਮਿਆਂ ਦੀ ਸਾਹਿਤਕਾਰੀ' ਭਾਸ਼ਾ ਵਿਭਾਗ ਪੰਜਾਬ, ਫ਼ਰਵਰੀ, 1986, ਪੰਨਾ 28
87, ਉਹੀ ਪੰਨਾ
88. ਗੁਰੂ ਕਾਸ਼ੀ ਪੱਤਰ, ਸਤੰਬਰ 1937, ਪੰਨਾ 1999, ਅਫ਼ਸੋਸ ਹੈ ਕਿ ਸਾਧੂ ਸਿੰਘ ਫੱਗੂਵਾਲੀਏ ਨੇ ਮੂਲ ਕਵੀ ਦਾ ਨਾਂ ਨਹੀਂ ਦਿੱਤਾ।
89, ਨਾਹਰ ਸਿੰਘ ਗਿਆਨੀ, ਪੰਜਾਬੀ ਸਾਹਿੱਤ ਦਾ ਵਿਕਾਸ, ਲੁਧਿਆਣਾ, 1959 'ਜਾਣ-ਪਛਾਣ' ਪੰਨਾ—ੲ
90. ਗੁਰੂ ਕਾਸ਼ੀ ਪੱਤਰ, ਸਤੰਬਰ, 1937, ਪੰਨਾ 31

★

ਅਧਿਆਇ ਦੂਜਾ

# ਪ੍ਰਬੰਧ ਸ਼ਾਸਤ੍ਰਾਰਥੀ

ਪੰਡਿਤ ਕਰਤਾਰ ਸਿੰਘ ਦੇ ਜੀਵਨ-ਦਰਪਣ ਤੇ ਝਾਤ ਮਾਰਿਆਂ ਇਹ ਗੱਲ ਸਪਸ਼ਟ ਰੂਪ ਵਿੱਚ ਸਾਡੇ ਸਾਹਮਣੇ ਆਉਂਦੀ ਹੈ ਕਿ ਉਹਦੀ ਸੁਰਤੀ ਉਨ੍ਹੀਵੀਂ ਸਦੀ ਦੇ ਆਖ਼ਰੀ ਸਮੇਂ ਵਿੱਚ ਅਤੇ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਪ੍ਰਫੁੱਲਤ ਹੋਈ। ਇਹ ਸਮਾਂ ਪੰਜਾਬ ਦੇ ਇਤਿਹਾਸ ਵਿੱਚ ਆਮ ਕਰਕੇ ਅਤੇ ਪੰਜਾਬੀ ਸਾਹਿੱਤ ਵਿੱਚ ਵਿਸ਼ੇਸ਼ ਕਰਕੇ ਹੋਣੀਆਂ ਭਰਪੂਰ ਹੈ।[1] 1849 ਈ. ਵਿੱਚ ਪੰਜਾਬ ਦਾ ਵਿਸ਼ਾਲ ਸਿੱਖ-ਰਾਜ ਖੇਰੂੰ-ਖੇਰੂੰ ਹੋ ਗਿਆ ਅਤੇ ਪੰਜਾਬੀ ਸੱਤਾਹੀਣ ਹੋ ਕੇ ਨਿਰਾਸ਼ਾ ਵਿੱਚ ਭਟਕਣ ਲੱਗ ਪਏ ਸਨ। ਰਾਜਸੀ ਸੱਤਾ ਅੰਗਰੇਜ਼ ਦੇ ਹੱਥ ਚਲੀ ਜਾਣ ਕਰਕੇ, ਪੰਜਾਬੀਆਂ ਦਾ ਜੀਵਨ ਗ਼ੁਲਾਮੀ ਦਾ ਜੀਵਨ ਬਣ ਗਿਆ ਅਤੇ ਇਸਦੇ ਪ੍ਰਬੰਧਕੀ ਢਾਂਚੇ ਵਿੱਚ ਪਹਿਲਾਂ ਨਾਲੋਂ ਢੇਰ ਸਾਰਾ ਬੁਨਿਆਦੀ ਅੰਤਰ ਆ ਗਿਆ। ਇਸ ਸਮੇਂ ਦੌਰਾਨ ਹੀ, ਜਿੱਥੇ ਅੰਗਰੇਜ਼ਾਂ ਨੇ ਆਪਣੀ ਕੂਟਨੀਤੀ ਅਤੇ ਰਾਜ-ਸੱਤਾ ਸਦਕਾ ਪੰਜਾਬ ਵਿੱਚ ਆਪਣੇ ਪੈਰ ਪੱਕੇ ਕਰ ਲਏ, ਉੱਥੇ ਨਾਲ ਹੀ ਇੱਥੋਂ ਦੀ ਬੀਰ, ਸਾਹਸੀ, ਸਿਆਣੀ ਤੇ ਅਣਖੀ ਜਨਤਾ ਨਾਲ ਦੋਸਤਾਨਾ ਸੰਬੰਧ-ਸਥਾਪਤੀ ਦੀ ਪੁਰਜ਼ੋਰ ਪਰ ਸ਼ਾਤਰਾਨਾ ਕੋਸ਼ਿਸ਼ ਕੀਤੀ, ਤਾਂ ਜੁ ਪੰਜਾਬੀਆਂ ਦੇ ਮਨਾਂ ਵਿੱਚੋਂ ਅੰਗਰੇਜ਼ਾਂ ਪ੍ਰਤੀ ਕੁਤੱਤਣ, ਨਫ਼ਰਤ, ਰੋਹ ਅਤੇ ਵਿਦਰੋਹ ਦੀ ਭਾਵਨਾ ਮਾਂਦ ਪਾਈ ਜਾ ਸਕੇ। ਇਸ ਆਸ਼ੇ ਅਨੁਕੂਲ ਹੀ ਅੰਗਰੇਜ਼ ਸਰਕਾਰ ਨੇ ਲੋਕ-ਲੋੜਾਂ ਨੂੰ ਮੁੱਖ ਰੱਖਦਿਆਂ ਵੱਡੀ ਪੱਧਰ ਉੱਤੇ ਜਨ ਸੁਖ-ਸਹੂਲਤਾਂ ਪ੍ਰਦਾਨ ਕਰਨ ਦੇ ਯਤਨ ਆਰੰਭ ਕਰ ਦਿੱਤੇ। ਨਵੀਂ ਸਿਖਿਆ-ਪ੍ਰਣਾਲੀ, ਰੇਲਾਂ, ਨਹਿਰਾਂ, ਸੜਕਾਂ, ਡਾਕ-ਤਾਰ, ਅਦਾਲਤੀ ਪ੍ਰਬੰਧ ਆਦਿ ਵਿਭਾਗਾਂ ਦੀ ਸਥਾਪਨਾ ਕਰਕੇ, ਪੰਜਾਬ ਦੀ ਜਨਤਾ ਦਾ ਮਨ ਜਿੱਤਣ ਦਾ ਯਥਾ-ਸੰਭਵ ਉਪਰਾਲਾ ਕੀਤਾ ਗਿਆ।

ਰਾਜਸੀ ਖੇਤਰ ਵਿੱਚ ਆਪਣੀ ਸਥਿਰਤਾ ਸਥਾਪਤੀ ਲਈ ਜਿੱਥੇ ਉਹਨਾਂ ਨੇ ਹੋਰ ਅਨੇਕਾਂ ਹੱਥ-ਕੰਡੇ ਵਰਤੇ ਉੱਥੇ ਈਸਾਈ ਪਾਦਰੀਆਂ ਨੂੰ ਵੀ ਆਪਣੇ ਸਾਮਰਾਜੀ ਹਿਤਾਂ ਲਈ ਧਰਮ-ਖੇਤਰ ਰਾਹੀਂ ਜੁਟਾਇਆ। ਈਸਾਈਅਤ ਦੇ ਪ੍ਰਚਾਰ ਲਈ ਥਾਂ-ਥਾਂ ਉੱਤੇ ਈਸਾਈ ਪਾਦਰੀਆਂ ਦੇ ਮਿਸ਼ਨਾਂ ਦੀ ਸਥਾਪਨਾ ਕੀਤੀ ਗਈ ਜਿਨ੍ਹਾਂ ਨੇ ਈਸਾਈਅਤ ਦੇ ਪਰਚਾਰ ਦਾ ਵਿਤ ਅਨੁਸਾਰ ਹੜ੍ਹ ਲਿਆ ਦਿੱਤਾ।[2] ਹਰ ਇੱਕ ਮੱਤ ਨੂੰ ਪ੍ਰਚਾਰਨ ਅਤੇ ਪ੍ਰਸਾਰਨ ਲਈ ਇਹ ਮੁੱਢਲੀ ਲੋੜ ਹੈ ਕਿ ਉਸ ਨੂੰ ਵਧਾ-ਚੜ੍ਹਾ ਅਤੇ ਵਡਿਆਂ ਦੇ ਪੇਸ਼ ਕੀਤਾ ਜਾਵੇ ਅਤੇ ਦੂਸਰੇ ਮੱਤਾਂ ਉੱਤੇ ਉਸਦੀ ਤੁਲਨਾਤਮਿਕ ਸ੍ਰੇਸ਼ਟਤਾ ਸਥਾਪਤ ਕੀਤੀ ਜਾਵੇ। ਇਸ ਰੁਚੀ ਅਧੀਨ ਸੁਭਾਵਕ ਹੀ ਹੈ ਕਿ ਪ੍ਰਚਾਰਕ ਆਪਣੇ ਸਮਕਾਲੀਨ ਦੂਜੇ ਧਰਮਾਂ ਦੇ ਪ੍ਰਚਾਰਕਾਂ ਨੂੰ ਛੁਟਿਆਉਂਦਾ ਵੀ ਹੈ, ਤਾਂ ਜੋ ਉਸਦੀ ਸਰਬ-ਉੱਚਤਾ ਪ੍ਰਵਾਨ ਹੋ ਸਕੇ। ਇਸੇ ਕੁਦਰਤੀ ਪ੍ਰਵਿਰਤੀ ਦੇ ਅਧੀਨ ਈਸਾਈ ਪਾਦਰੀਆਂ ਨੇ ਸਿੱਖਾਂ ਦੀ ਭਾਸ਼ਾ, ਸੱਭਿਆ-ਚਾਰ ਅਤੇ ਰਹਿਤ-ਮਰਿਆਦਾ ਆਦਿ ਸਭ ਨੂੰ ਭੰਡਿਆ ਅਤੇ ਹਾਨੀ ਪਹੁੰਚਾਈ।[3] ਦੂਜੇ ਪਾਸੇ ਅੰਗਰੇਜ਼ ਸਰਕਾਰ ਦੀਆਂ ਗਤੀਵਿਧੀਆਂ ਅਤੇ ਇਨ੍ਹਾਂ ਪਾਦਰੀਆਂ ਦੀਆਂ ਪ੍ਰਚਾਰ ਸਰਗਰਮੀਆਂ ਸਦਕਾ ਸਾਰੇ ਹਿੰਦੁਸਤਾਨ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿੱਚ ਵੱਡੇ

ਪੈਮਾਨੇ ਉੱਤੇ ਪਰਿਵਰਤਨ ਹੋਏ । ਛਾਪੇਖਾਨੇ ਦੀ ਵਰਤੋਂ, ਮਾਸਕ, ਹਫਤਾਵਰ ਤੇ ਰੋਜ਼ਾਨਾ ਅਖਬਾਰਾਂ ਦਾ ਪ੍ਰਕਾਸ਼ਨ, ਵਿਦਿਅਕ ਵਿਭਾਗ ਦੀ ਸਥਾਪਨਾ, ਅਤੇ ਸਰਕਾਰੀ ਅਤੇ ਪ੍ਰਾਈਵੇਟ ਸਕੂਲ-ਕਾਲਜਾਂ ਵਿੱਚ ਵਿਸ਼ੇਸ਼ ਨੀਤੀ ਅਧੀਨ ਤਹਿ ਹੋਏ ਪਾਠ-ਕ੍ਰਮ ਲਈ ਪਾਠ-ਪੁਸਤਕਾਂ ਦਾ ਆਰੰਭ ਹੋਇਆ । ਡਾਕ-ਤਾਰ ਦੀ ਸਹੂਲਤ ਅਤੇ ਹੋਰ ਆਵਾਜਾਈ ਦੇ ਸਾਧਨਾਂ ਕਰਕੇ ਭਾਰਤੀ ਜਨਤਾ ਵਿੱਚ ਵੀ ਜਾਗ੍ਰਿਤੀ ਆਈ ਤੇ ਵਿਆਪਕ ਸੰਪਰਕ ਸੰਭਵ ਹੋਏ । ਨਵੀਆਂ ਸਮੱਸਿਆਵਾਂ ਨੇ ਜਨਮ ਲਿਆ ਅਤੇ ਨਵੀਆਂ ਸੋਚਾਂ ਉਨ੍ਹਾਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਅਗ੍ਰਸਰ ਹੋਈਆਂ । ਜੀਵਨ ਦੇ ਹੋਰਨਾਂ ਖੇਤਰਾਂ ਵਾਂਗ ਧਾਰਮਿਕ ਖੇਤਰ ਵਿੱਚ ਵੀ ਕਈ ਸਮੱਸਿਆਵਾਂ ਉੱਭਰ ਕੇ ਸਾਹਮਣੇ ਆਉਣੀਆਂ ਸ਼ੁਰੂ ਹੋ ਗਈਆਂ । ਈਸਾਈਅਤ ਦੇ ਪ੍ਰਚਾਰ ਸਦਕਾ ਸਮਕਾਲੀ ਭਾਰਤੀ ਧਰਮਾਂ ਨੂੰ ਢਾਹ ਜਿਹੀ ਲਗਦੀ ਮਹਿਸੂਸ ਹੋਣ ਲੱਗੀ, ਜਿਸ ਸਦਕਾ ਵਿਸ਼ੇਸ਼ ਕਰਕੇ ਪੰਜਾਬ ਵਿਚਲੇ ਵੱਖ-ਵੱਖ ਫ਼ਿਰਕਿਆਂ ਦੇ ਆਗੂਆਂ ਨੇ ਆਪੋ-ਆਪਣੇ ਧਰਮਾਂ ਬਾਰੇ ਸੁਚੇਤ ਰੂਪ ਵਿੱਚ ਸੋਚਣਾ ਸ਼ੁਰੂ ਕਰ ਦਿੱਤਾ । ਇਸ ਨਵੀਂ ਸੋਚ ਦੇ ਸਿੱਟੇ ਵਜੋਂ ਕਈ ਨਵੀਆਂ ਧਾਰਮਿਕ ਜੱਥੇਬੰਦੀਆਂ ਹੋਂਦ ਵਿੱਚ ਆਈਆਂ । ਇਸੇ ਤਰ੍ਹਾਂ ਹੀ ਰਾਜਸੀ ਖੇਤਰ ਵਿੱਚ ਵੀ ਕਈ ਲਹਿਰਾਂ ਅਤੇ ਜੱਥੇਬੰਦੀਆਂ ਦਾ ਜਨਮ ਹੋਇਆ । ਰਾਜਸੀ ਖੇਤਰ ਵਿੱਚ ਪਹਿਲੀ ਪ੍ਰਸਿੱਧ ਘਟਨਾ 'ਕੂਕਾ ਲਹਿਰ' ਸੀ । ਇਸਦੀ ਸਥਾਪਨਾ 13 ਅਪ੍ਰੈਲ, 1857 ਈ. ਨੂੰ ਬਾਬਾ ਰਾਮ ਸਿੰਘ 'ਨਾਮਧਾਰੀ' ਜੀ ਨੇ ਕੀਤੀ ।[4] ਇਸ ਲਹਿਰ ਦੇ ਧਾਰਮਿਕ ਉਦੇਸ਼ ਨਾਮ-ਬਾਣੀ ਵੱਲ ਪ੍ਰੇਰਨਾ, ਸਮਾਜਕ ਉਦੇਸ਼ ਆਨੰਦ-ਕਾਰਜ ਦੀ ਮਰਿਆਦਾ ਅਨੁਸਾਰ ਸ਼ਾਦੀ, ਲੜਕੀਆਂ ਨਾ ਵੇਚਣਾ, ਮਾਸ, ਸ਼ਰਾਬ, ਤਮਾਕੂ ਅਤੇ ਵਿਭਚਾਰ ਤੋਂ ਬਚਣਾ ਸੀ । ਰਾਜਨੀਤਕ ਖੇਤਰ ਵਿੱਚ ਇਸਦਾ ਉਦੇਸ਼, ਅੰਗਰੇਜ਼ ਸਰਕਾਰ ਨਾਲ ਨਾ-ਮਿਲਵਰਤਨ, ਰੇਲਾਂ ਗੱਡੀਆਂ ਉਤੇ ਨਾ ਚੜ੍ਹਨਾ, ਅਦਾਲਤਾਂ ਵਿੱਚ ਨਾ ਜਾਣਾ, ਬਦੇਸ਼ੀ ਕੱਪੜਾ ਜਾਂ ਮਿੱਲਾਂ ਦਾ ਕੱਪੜਾ ਨਾ ਪਹਿਨਣਾ ਅਤੇ ਨਲਕਿਆਂ ਦਾ ਪਾਣੀ ਨਾ ਪੀਣਾ ਆਦਿਕ ਸਨ ।[5] ਇਸ ਤੋਂ ਮਗਰੋਂ ਨਵੀਨ ਚੇਤਨਾ ਸਦਕਾ ਕਈ ਹੋਰ ਸਮਾਜਕ, ਰਾਜਨੀਤਿਕ ਅਤੇ ਧਾਰਮਿਕ ਲਹਿਰਾਂ ਹੋਂਦ ਵਿੱਚ ਆ ਗਈਆਂ ਅਤੇ ਦੇਸ਼ ਵਿੱਚ ਇੱਕ ਭਾਂਤ ਪੁਨਰ-ਜਾਗ੍ਰਿਤੀ (Renaissance) ਆ ਗਈ । ਪੰਜਾਬ ਦੇ ਸਿੱਖ-ਸਮਾਜ ਵਿੱਚ ਇਸ ਸਮੇਂ ਪ੍ਰਬਲ ਰੂਪ ਵਿੱਚ ਚੱਲੀ ਲਹਿਰ 'ਸਿੰਘ ਸਭਾ' ਸੀ । ਈਸਾਈਅਤ ਦੇ ਪ੍ਰਚਾਰ ਅਤੇ ਨਵੇਂ ਬਣੇ ਈਸਾਈਆਂ ਲਈ ਪਾਦਰੀਆਂ ਵੱਲੋਂ ਐਲਾਨੀਆਂ ਗਈਆਂ ਸੁਖ-ਸਹੂਲਤਾਂ ਕਰਕੇ ਪੰਜਾਬ ਦੇ ਬਹੁਤ ਸਾਰੇ ਲੋਕ, ਵਿਸ਼ੇਸ਼ ਕਰਕੇ ਪਛੜੀਆਂ ਤੇ ਅਨੁਸੂਚਿਤ ਜਾਤੀਆਂ ਈਸਾਈ ਧਰਮ ਵੱਲ ਵਧੇਰੇ ਪ੍ਰੇਰਿਤ ਹੋਣ ਲੱਗ ਪਏ । ਇਸੇ ਪ੍ਰਚਾਰ ਅਧੀਨ ਹੀ ਅੰਮ੍ਰਿਤਸਰ 'ਮਿਸ਼ਨ ਸਕੂਲ' ਦੇ ਚਾਰ ਸਿੱਖ ਵਿਦਿਆਰਥੀਆਂ ਨੇ ਈਸਾਈ ਧਰਮ ਧਾਰਨ ਕਰ ਲੈਣ ਦੀ ਇੱਛਾ ਪ੍ਰਗਟ ਕੀਤੀ ।[6] ਇਸ ਗੱਲ ਨੂੰ ਵੀ ਪ੍ਰਚਾਰ ਹਿੱਤ ਉਛਾਲਿਆ ਗਿਆ । ਇਹ ਚਾਰੇ ਵਿਦਿਆਰਥੀ ਪਤਵੰਤੇ ਸਿੱਖ-ਘਰਾਂ ਦੇ ਨਾਲ ਸੰਬੰਧਤ ਹੋਣ ਕਰਕੇ ਸਿੱਖਾਂ ਨੂੰ ਇੱਕ ਝੰਜੋੜਾ ਜਿਹਾ ਲੱਗਾ ਅਤੇ ਉਨ੍ਹਾਂ ਦੀ ਧਰਮ ਪ੍ਰਤੀ ਗਫਲਤ ਦੀ ਨੀਂਦ ਖੁੱਲ੍ਹ ਗਈ ।[7] ਈਸਾਈ ਮਿਸ਼ਨਰੀਆਂ ਦੇ ਪ੍ਰਚਾਰ ਸਦਕਾ ਸਿੱਖੀ ਨੂੰ ਲੱਗ ਰਹੀ ਤਬਾਹਕੁਨ ਢਾਹ ਨੂੰ ਰੋਕਣ ਲਈ 1873 ਈ. ਵਿੱਚ ਸ. ਠਾਕਰ ਸਿੰਘ ਸੰਧਾਵਾਲੀਏ ਦੀ ਪ੍ਰਧਾਨਗੀ

ਵਿੱਚ ਅੰਮ੍ਰਿਤਸਰ ਵਿਖੇ 'ਸਿੰਘ ਸਭਾ' ਦੀ ਸਥਾਪਨਾ ਕੀਤੀ ਗਈ ਅਤੇ ਇਸ ਤੋਂ ਮਗਰੋਂ ਪ੍ਰੋਫੈਸਰ ਗੁਰਮੁਖ ਸਿੰਘ ਦੇ ਸਹਿਯੋਗ ਅਤੇ ਯਤਨਾਂ ਨਾਲ ਪੰਜਾਬ ਦੇ ਹੋਰ ਵੱਡੇ ਸ਼ਹਿਰਾਂ ਵਿੱਚ ਸਿੰਘ ਸਭਾਵਾਂ ਕਾਇਮ ਹੋਣੀਆਂ ਸ਼ੁਰੂ ਹੋ ਗਈਆਂ।[8] 1879 ਈ. ਵਿੱਚ 'ਸਿੰਘ ਸਭਾ ਲਾਹੌਰ' ਦੀ ਸਥਾਪਨਾ ਹੋਈ ਅਤੇ ਇਸ ਦੇ ਨਾਲ ਹੀ ਖ਼ਾਲਸਾ ਸਕੂਲ ਵੀ ਖੁੱਲ੍ਹਣ ਲੱਗ ਪਏ।[9] ਸਿੱਖਾਂ ਦੀਆਂ ਸਿੰਘ-ਸਭਾਵਾਂ ਵਾਂਗ ਹੋਰ ਵੀ ਭਾਰਤੀ ਧਰਮਾਂ ਦੇ ਆਗੂਆਂ ਨੇ ਆਪਣੇ-ਆਪਣੇ ਧਰਮ ਦੀ ਰੱਖਿਆ ਕਰਨ ਦਾ ਬੀੜਾ ਚੁੱਕਿਆ ਅਤੇ ਇਸ ਆਸ਼ੇ ਨਮਿਤ ਕਈ ਨਵੀਆਂ ਸੰਸਥਾਵਾਂ ਅਤੇ ਸਭਾਵਾਂ ਦੀ ਸਥਾਪਨਾ ਹੋਣ ਲੱਗੀ। ਬੰਗਾਲ ਦਾ 'ਬ੍ਰਹਮੋ ਸਮਾਜ' ਬੰਗਾਲੀ-ਬਾਬੂਆਂ ਦੇ ਨਾਲ ਹੀ ਪੰਜਾਬ ਵਿੱਚ ਵੀ ਆ ਗਿਆ। 'ਆਰੀਆ-ਸਮਾਜ', 'ਬ੍ਰਹਮੋ ਸਮਾਜ, 'ਸਨਾਤਨ ਧਰਮ ਸਭਾ', 'ਦੇਵ ਸਮਾਜ', ਤੇ 'ਰਾਮਾ ਕ੍ਰਿਸ਼ਨਾ ਮਿਸ਼ਨ' ਆਦਿਕ ਹਿੰਦੂ-ਮੂਲਕ ਲਹਿਰਾਂ ਪੰਜਾਬ ਵਿੱਚ ਚੱਲ ਪਈਆਂ। ਇਸੇ ਤਰ੍ਹਾਂ ਹੀ ਮੁਸਲਮਾਨਾਂ ਵਿੱਚ 'ਅਲੀਗੜ੍ਹ ਲਹਿਰ', 'ਕਾਦਿਆਨੀ ਲਹਿਰ' ਤੇ 'ਵਹਾਬੀ ਲਹਿਰ' ਆਦਿਕ ਧਰਮ ਤੇ ਸਮਾਜ-ਸੁਧਾਰਕ ਲਹਿਰਾਂ ਚੱਲੀਆਂ। ਇਹ ਲਹਿਰਾਂ ਭਾਵੇਂ ਸੀਮਿਤ ਖੇਤਰਾਂ ਤੱਕ ਹੀ ਮਹਿਦੂਦ ਸਨ, ਪਰ ਫਿਰ ਵੀ ਇਨ੍ਹਾਂ ਨੇ ਆਪਣੇ ਸਹਿ-ਧਰਮੀਆਂ ਵਿੱਚ ਬੜੀ ਚੇਤਨਤਾ ਪੈਦਾ ਕਰ ਦਿੱਤੀ ਅਤੇ ਸਾਧਾਰਨ ਜਨ-ਜੀਵਨ ਵਿੱਚ ਬੜਾ ਹੀ ਸਾਰਥਿਕ ਅਮਲ ਹੋਂਦ ਵਿੱਚ ਲਿਆਂਦਾ। ਇਨ੍ਹਾਂ ਲਹਿਰਾਂ, ਸਭਾਵਾਂ ਤੇ ਸੰਸਥਾਵਾਂ ਦੀਆਂ ਸਰਗਰਮੀਆਂ ਕਾਰਨ ਪੂਰੇ ਹਿੰਦੁਸਤਾਨ ਵਿੱਚ ਇੱਕ ਤਰ੍ਹਾਂ ਦਾ ਬੌਧਿਕ ਤੇ ਧਾਰਮਿਕ ਸੰਘਰਸ਼ ਤੇ ਜਾਗ੍ਰਿਤੀ ਪੈਦਾ ਹੋ ਗਈ, ਪਰੰਤੂ ਇਨ੍ਹਾਂ ਦੀ ਵਿਚਾਰ-ਸੀਮਾ ਧਰਮ-ਪ੍ਰਾਂਤ ਤੱਕ ਹੀ ਸੀਮਿਤ ਹੋਣ ਕਰਕੇ ਭਾਰਤੀਆਂ ਦੇ ਮਨਾਂ ਵਿੱਚ ਇੱਕ ਸੰਭਿਆਕਾਰਕ ਵਿਖੇਪਤਾ ਪੈਦਾ ਹੋ ਗਈ। ਜਿਥੇ ਆਰੰਭਕ ਸਮੇਂ ਵਿੱਚ ਇਨ੍ਹਾਂ ਲਹਿਰਾਂ ਦਾ ਮੁਖ ਮੰਤਵ ਧਰਮ-ਪ੍ਰਚਾਰ ਅਤੇ ਈਸਾਈਅਤ ਦੇ ਪ੍ਰਭਾਵ ਦੀ ਰੋਕਥਾਮ ਸੀ, ਉੱਥੇ ਬਾਅਦ ਵਿੱਚ ਇਹ ਲਹਿਰਾਂ ਪਰਸਪਰ ਵਿਰੋਧ ਦਾ ਸ਼ਿਕਾਰ ਹੋ ਕੇ ਰਹਿ ਗਈਆਂ। ਸਮਤੋ ਅੰਗਰੇਜ਼ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਦਾ ਸ਼ਿਕਾਰ ਹੋ ਗਈਆਂ। ਸਮਕਾਲੀ ਤੇ ਸਥਾਨਕ ਧਰਮਾਂ ਦੀ ਨਿਖੇਧੀ ਕਰਨਾ ਇਹਨਾਂ ਦੇ ਪ੍ਰਚਾਰਕਾਂ ਅਤੇ ਸਮਰਥਕਾਂ ਦੀ ਪ੍ਰਬਲ ਰੁਚੀ ਬਣ ਗਈ ਸੀ, ਜਿਸ ਕਰਕੇ ਪੰਜਾਬ ਦੇ ਵੱਖ-ਵੱਖ ਫ਼ਿਰਕਿਆਂ ਵਿੱਚ ਖਿਚੋਤਾਣ ਅਤੇ ਵਿਖੇਪਤਾ ਪੈਦਾ ਹੁੰਦੀ ਗਈ, ਜਿਸ ਨੇ ਧਰਮ-ਨੁਕਾਤੀ ਦਾਰਸ਼ਨਿਕ ਬਹਿਸਾਂ ਅਤੇ ਸ਼ਾਸਤ੍ਰਾਰਥਾਂ ਦਾ ਵਾਤਾਵਰਨ ਰਚ ਦਿੱਤਾ। ਇਸ ਨਾਲ ਆਪੋ-ਆਪਣੇ ਧਰਮ ਦੀ ਉੱਚਤਾ ਦੇ ਦਾਅਵੇ ਅਤੇ ਦੂਜੇ ਮੱਤ ਦੇ ਖੰਡਨ ਦੀਆਂ ਰੁਚੀਆਂ ਉੱਭਰ ਕੇ ਸਾਹਮਣੇ ਆਈਆਂ।[11] ਇਨ੍ਹਾਂ ਸ਼ਾਸਤ੍ਰਾਰਥਾਂ ਅਤੇ ਬਹਿਸ-ਮੁਬਾਹਸਿਆਂ ਸਦਕਾ ਲੋਕਾਂ ਵਿੱਚ ਧਾਰਮਿਕ ਪਾੜਾ ਅਤੇ ਸਮਾਜਕ ਕੁੜੱਤਣ ਵਧਦੀ ਗਈ, ਜੋ ਮਗਰੋਂ ਦੇਸ਼ ਦੀ ਰਾਜਨੀਤਕ ਵੰਡ ਅਤੇ ਵਸੋਂ-ਬਦਲੀ ਦਾ ਫ਼ਸਾਦੀ-ਰੂਪ ਧਾਰ ਗਈ।

ਉਕਤ ਵਰਣਿਤ ਵਾਤਾਵਰਨ ਵਿੱਚ ਇਹ ਗੱਲ ਸੁਭਾਵਕ ਹੀ ਸੀ ਕਿ ਆਪਣੇ ਮੱਤ ਦੇ ਵਡਿਆਉਣ ਅਤੇ ਉਚਿਆਉਣ ਸਮੇਂ ਦੂਜੇ ਮੱਤ ਨੂੰ ਛੁਟਿਆਇਆ ਜਾਂਦਾ। 'ਆਰੀਆ ਸਮਾਜ ਦੇ ਬਾਨੀ ਸੁਆਮੀ ਦਯਾਨੰਦ ਸਰਸਵਤੀ ਨੇ ਆਪਣੇ ਧਰਮ ਦੇ ਪ੍ਰਚਾਰ ਲਈ

ਦੂਜੇ ਧਰਮਾਂ ਪ੍ਰਤੀ ਬੜਾ ਸੌੜਾ ਨਜ਼ਰੀਆ ਅਪਣਾਇਆ ਅਤੇ ਉਨ੍ਹਾਂ ਦੀ ਨਿਖੇਧੀ ਬਿਨਾਂ ਕਿਸੇ ਸੰਕੋਚ ਤੋਂ ਕੀਤੀ, ਜਿਸ ਸਦਕਾ ਉਹ ਸਮਕਾਲੀ ਭਾਰਤੀ ਸਭ ਧਰਮਾਂ ਨੂੰ ਆਪਣੇ ਵਿਰੋਧੀ ਬਣਾ ਬੈਠਾ। ਆਪਣੀ ਧਰਮ-ਪੁਸਤਕ 'ਸਤਿਆਰਥ ਪ੍ਰਕਾਸ਼' ਵਿੱਚ ਹੋਰ ਧਰਮਾਂ ਦੇ ਸੰਚਾਲਕਾਂ, ਮੋਢੀਆਂ, ਨਬੀਆਂ, ਅਵਤਾਰਾਂ ਅਤੇ ਮਹਾਂਪੁਰਸ਼ਾਂ ਲਈ ਅਜਿਹੇ ਕੋੜੇ ਅਤੇ ਕਈ ਥਾਵੀਂ ਅਯੋਗ ਸ਼ਬਦ ਵਰਤੇ, ਜਿਨ੍ਹਾਂ ਨਾਲ ਉਨ੍ਹਾਂ ਧਰਮਾਂ ਦੇ ਅਨੁਯਾਈਆਂ ਦੇ ਦਿਲ ਦੁਖਣੇ ਕੁਦਰਤੀ ਗੱਲ ਸੀ।[12] ਇਸੇ ਪੁਸਤਕ ਵਿੱਚ ਹੀ ਸਿੱਖਾਂ ਦੇ ਪਹਿਲੇ ਮਹਾਨ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਅਤੇ ਵਿਦਵਤਾ ਨੂੰ ਵੀ ਛੁਟਿਆਇਆ ਗਿਆ।[13] ਅਜਿਹੇ ਵਤੀਰੇ ਨਾਲ 'ਸਿੰਘ ਸਭਾ ਲਹਿਰ' ਅਤੇ 'ਆਰੀਆ ਸਮਾਜ ਲਹਿਰ' ਵਿਚਕਾਰ ਵੈਰ-ਵਿਰੋਧ ਦੀ ਭਾਵਨਾ ਬੜੇ ਪ੍ਰਬਲ ਰੂਪ ਵਿੱਚ ਉਭੱਰ ਆਈ। ਦੋਹਾਂ ਮੱਤਾਂ ਦੇ ਆਗੂਆਂ ਦੇ ਆਪਸ ਵਿੱਚ ਵਿਚਾਰਧਾਰਕ ਵਿਰੋਧ ਸਦਕਾ ਇਨ੍ਹਾਂ ਦੇ ਅਨੁਯਾਈਆਂ ਵਿੱਚ ਵੀ ਆਪਣੇ-ਆਪਣੇ ਧਰਮ ਦੀ ਸ੍ਰੇਸ਼ਟਤਾ-ਸਥਾਪਤੀ ਲਈ, ਜ਼ਬਾਨੀ ਤੇ ਕਲਮੀ ਦੋਹਾਂ ਤਰ੍ਹਾਂ ਦੇ ਹੀ ਸ਼ਾਸਤ੍ਰਾਰਥ ਹੋਣੇ ਆਰੰਭ ਹੋ ਗਏ। ਆਪਣੇ ਧਰਮ ਦੇ ਹਿਤ ਵਿੱਚ ਅਤੇ ਦੂਸਰੇ ਦੇ ਵਿਰੋਧ ਵਿੱਚ ਪੁਸਤਕਾਂ, ਪੈਂਫਲਿਟ, ਰਸਾਲੇ, ਅਖ਼ਬਾਰ ਤੇ ਲੇਖ ਆਦਿ ਛਾਪੇ ਗਏ। ਇਨ੍ਹਾਂ ਰਚਨਾਵਾਂ ਦਾ ਵਧੇਰੇ ਵੇਰਵਾ ਡਾ. ਨਿਰਮਲ ਸਿੰਘ ਦੁਆਰਾ ਪ੍ਰਸਤੁਤ ਅਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵੱਲੋਂ ਪ੍ਰਵਾਣਿਤ ਖੋਜ-ਪ੍ਰਬੰਧ, 'ਪੰਜਾਬੀ ਸਾਹਿੱਤ ਉੱਤੇ ਸਿੰਘ ਸਭਾ ਲਹਿਰ ਦਾ ਪ੍ਰਭਾਵ', ਵਿੱਚ ਅੰਕਿਤ ਹੈ।[14]

ਸਿੱਖੀ ਉੱਤੇ ਕਿਸੇ ਵੀ ਤਰ੍ਹਾਂ ਦਾ ਵਿਚਾਰਧਾਰਾਈ ਦੂਸ਼ਣ ਸਿੱਖ ਪ੍ਰਚਾਰਕਾਂ ਅਤੇ ਵਿਦਵਾਨਾਂ ਲਈ ਇੱਕ ਚੁਣੌਤੀ ਸੀ, ਜਿਸਨੂੰ ਮੁੱਖ ਰੂਪ ਵਿਚ, ਭਾਈ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ, ਡਾ. ਚਰਨ ਸਿੰਘ, ਭਾਈ ਵੀਰ ਸਿੰਘ, ਚਰਨ ਸਿੰਘ ਸ਼ਹੀਦ ਤੇ ਮੋਹਣ ਸਿੰਘ ਵੈਦ, ਆਦਿ ਸਿੱਖ ਵਿਦਵਾਨਾਂ ਨੇ ਮੋਢੀਆਂ ਵਜੋਂ ਸਵੀਕਾਰ ਕੀਤਾ ਅਤੇ ਸਿੱਖੀ ਪ੍ਰਤੀ ਹੋ ਰਹੇ ਕੂੜ-ਪ੍ਰਚਾਰ ਦਾ ਜਵਾਬ ਆਪਣੀਆਂ ਤਰਕਸ਼ੀਲ ਲੇਖਣੀਆਂ ਰਾਹੀਂ ਦਿੱਤਾ। ਇਸ ਖੇਤਰ ਵਿੱਚ ਗਿਆਨੀ ਦਿੱਤ ਸਿੰਘ (1853-1901) ਦਾ ਕੰਮ ਬੇਮਿਸਾਲ ਹੈ, ਉਸਦੀ ਲੇਖਣੀ ਦੀ ਤਰਕਸ਼ੀਲਤਾ ਅਤੇ ਖੰਡਨੀ-ਸ਼ਕਤੀ ਇਤਨੀ ਸਮਰੱਥ ਸੀ ਕਿ ਉਹ ਆਪਣੇ ਵਿਰੋਧੀ ਨੂੰ ਨਿਰੁੱਤਰ ਅਤੇ ਨਿਮੋਝੂਣਾ ਕਰ ਦਿੰਦਾ ਸੀ। 'ਗੁੱਗਾ ਗਪੌੜਾ', 'ਦੰਭ ਵਿਦਾਰਨ', 'ਗੁਰਮਤਿ ਆਰਤ ਪ੍ਰਬੋਧ, 'ਸੁਲਤਾਨ ਪੁਆੜਾ', 'ਪੀਮਾ ਪ੍ਰਬੋਧ', 'ਅਬਲਾ ਨਿੰਦ' ਆਦਿ ਉਹਦੀਆਂ ਇਸ ਮੰਤਵ ਅਤੇ ਖੰਡਨੀ ਸ਼ੈਲੀ ਵਿੱਚ ਲਿਖੀਆਂ ਪ੍ਰਮੁੱਖ ਰਚਨਾਵਾਂ ਹਨ।[15] 'ਮੇਰਾ ਤੇ ਸਾਧੂ ਦਯਾਨੰਦ ਦਾ ਸੰਵਾਦ' ਉਸਦੀ ਜ਼ੋਰਦਾਰ ਤਾਰਕਿਕ ਵਾਰਤਕ ਦਾ ਨਮੂਨਾ ਹੈ, ਅਤੇ ਸਿੱਖ ਧਰਮ ਦੀ ਪ੍ਰਤਿਭਾ ਦਰਸਾਂਦਿਆਂ ਉਸਦੇ ਦਰਸ਼ਨ ਅਤੇ ਧਰਮ ਪ੍ਰਗਟ ਕਰਨ ਦਾ ਜ਼ੋਰਦਾਰ ਯਤਨ ਹੈ।[16] ਇਸੇ ਤਰ੍ਹਾਂ ਹੀ ਹਿੰਦੂ ਵਿਦਵਾਨਾਂ ਵੱਲੋਂ ਵੀ ਹਿੰਦੂ ਧਰਮ ਤੇ ਉਠਾਏ ਗਏ ਆਕਸ਼ੇਪਾਂ ਦਾ ਜੁਆਬ ਲਿਖਤੀ ਅਤੇ ਮੌਖਿਕ ਮੁਬਾਹਸਿਆਂ ਰਾਹੀਂ ਦਿੱਤਾ ਜਾਂਦਾ ਸੀ।

ਪੰਡਿਤ ਕਰਤਾਰ ਸਿੰਘ 'ਦਾਖਾ' ਵੀ ਇਸੇ ਧਾਰਮਿਕ ਅਤੇ ਅਕਾਦਮਿਕ ਜੱਦੋ-ਜਹਿਦ

ਵਿੱਚ ਸਿੱਖ ਮੋਢੀ ਵਜੋਂ ਉੱਭਰ ਕੇ ਸਾਹਮਣੇ ਆਇਆ। ਧਾਰਮਿਕ ਤੇ ਸਾਹਿੱਤਕ ਦੋਹਾਂ ਖੇਤਰਾਂ ਵਿੱਚ ਹੀ ਉਸਦੀਆਂ ਗਤੀ ਵਿਧੀਆਂ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਹੀ ਆਰੰਭ ਹੋ ਗਈਆਂ ਸਨ। 1909 ਈ. ਵਿੱਚ, ਆਪਣੀ ਲੋਹੜੀ ਉਮਰੇ ਹੀ ਉਸਨੇ ਲੁਧਿਆਣੇ ਵਿਖੇ 'ਸਿੱਖ ਸੇਵਕ ਜੱਥਾ' ਦੀ ਸਥਾਪਨਾ ਕੀਤੀ ਅਤੇ ਆਪ ਉਹ ਇਸਦਾ ਆਨਰੇਰੀ ਪ੍ਰਚਾਰਕ ਬਣਿਆ। ਕਿਹਾ ਜਾ ਸਕਦਾ ਹੈ ਕਿ ਮਾਲਵੇ ਦੇ ਲੁਧਿਆਣਾ ਖੇਤਰ ਵਿੱਚ ਇਹ ਇੱਕ ਸਿੱਖ ਮਿਸ਼ਨ ਦੀਸਥਾਪਨਾ ਸੀ। ਥਾਂ-ਥਾਂ ਤੇ ਜਾ ਕੇ ਉਸਨੇ ਸਿੱਖੀ ਦਾ ਪ੍ਰਚਾਰ ਕੀਤਾ ਅਤੇ ਸਮਕਾਲੀ ਧਰਮਾਂ ਵੱਲੋਂ ਸਿੱਖੀ ਪ੍ਰਤੀ ਕੀਤੇ ਥੋਥੇ ਪ੍ਰਚਾਰ ਦਾ ਉਸਨੇ ਬੜੀ ਖਾੜਕੂ, ਨਿਸ਼ੰਗ ਤੇ ਸਪਸ਼ਟ ਸ਼ੈਲੀ ਵਿੱਚ ਖੰਡਨ ਕਰਨਾ ਸ਼ੁਰੂ ਕਰ ਦਿੱਤਾ।[17] ਗੁਰਮਤਿ ਦਾ ਪ੍ਰਚਾਰ ਅਤੇ ਗੁਰਮਤਿ ਸੰਬੰਧੀ ਉਠਾਏ ਗਏ ਸ਼ੰਕਿਆਂ ਦਾ ਸਮਾਧਾਨ ਅਤੇ ਗੁਰਮਤਿ ਉੱਪਰ ਉਂਗਲ ਕਰਨ ਵਾਲੇ ਵਿਅਕਤੀਆਂ ਦਾ ਖਾੜਕੂ ਰੂਪ ਵਿੱਚ ਜਵਾਬ ਦੇਣਾ ਉਸਦਾ ਜੀਵਨ-ਮਨੋਰਥ ਬਣ ਗਿਆ ਸੀ। ਉਸਦੇ ਨਿੱਜੀ ਸੰਬੰਧੀਆਂ ਅਤੇ ਸੰਪਰਕ ਵਿੱਚ ਆਏ ਹੋਰ ਬਹੁਤ ਸਾਰੇ ਸੱਜਣਾਂ ਨਾਲ ਮੁਲਾਕਾਤਾਂ ਕਰਨ ਸਮੇਂ ਇਹ ਗੱਲ ਸਪਸ਼ਟ ਰੂਪ ਵਿੱਚ ਨਿੱਖਰ ਕੇ ਸਾਹਮਣੇ ਆਈ ਹੈ ਕਿ ਸਿੱਖੀ ਦੇ ਪ੍ਰਚਾਰ ਲਈ ਉਸਨੂੰ ਜਦੋਂ ਕਦੇ ਵੀ ਅਤੇ ਕਿੱਥੇ ਜਿਤੇ ਵੀ ਮੌਕਾ ਮਿਲਦਾ, ਤਾਂ ਉਹ ਬੜੇ ਜੋਸ਼ੀਲੇ ਢੰਗ ਨਾਲ ਇਸਦਾ ਪ੍ਰਚਾਰ ਕਰਦਾ ਅਤੇ ਜਿੱਥੇ ਕਿਤੇ ਵੀ ਉਸਨੂੰ ਕੋਈ ਵਿਅਕਤੀ ਸਿੱਖ-ਮਰਿਆਦਾ ਦੇ ਵਿਪਰੀਤ ਚਲਦਾ ਨਜ਼ਰ ਆਉਂਦਾ, ਤਾਂ ਉਹ ਉੱਥੇ ਹੀ ਉਸ ਨਾਲ 'ਵਾਕ-ਯੁੱਧ' ਕਰਨ ਲਈ ਜਾ ਅਪੜਦਾ। ਉਹ ਨਿਸ਼ਕਪਟ ਤੇ ਅਮੋੜ ਫ਼ਕੀਰੀ ਦੀ ਹੱਦ ਤੱਕ ਸਿੱਖ-ਮਿਸ਼ਨਰੀ ਸੀ। ਉਸਦਾ ਇਹ ਮਿਸ਼ਨਰੀ ਰੁਝੇਵਾਂ ਆਦਰਸ਼ਮਈ ਸੀ ਨਾ ਕਿ ਰੁਜ਼ਗਾਰਮਈ। ਉਸਦੀਆਂ ਪ੍ਰਾਪਤ ਰਚਨਾਵਾਂ ਤੋਂ ਉਸਦੀਆਂ ਆਪਣੇ ਆਦਰਸ਼ ਪ੍ਰਤੀ ਸਰਗਰਮੀਆਂ ਦੀ ਵਿਆਪਕਤਾ ਦਾ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ। ਆਪਣੇ ਆਦਰਸ਼ ਉੱਤੋਂ ਉਹ ਸਭ ਕੁੱਝ ਵਾਰ ਦੇਣ ਵਿੱਚ ਯਕੀਨ ਰੱਖਦਾ ਸੀ, ਧਨ-ਦੌਲਤ, ਸੁਖ-ਆਰਾਮ ਅਤੇ ਮਨ ਦੀ ਸ਼ਾਂਤੀ ਤੱਕ ਉਸਨੇ ਇਨ੍ਹਾਂ ਸਰਗਰਮੀਆਂ ਅਤੇ ਸਿੱਖੀ ਦੇ ਲੇਖੇ ਲਾ ਰੱਖੀ ਸੀ। ਜ਼ਿੰਦਗੀ ਵਿੱਚ ਉਸਨੇ ਅਨੇਕਾਂ ਹੀ ਲਿਖਤੀ ਅਤੇ ਮੌਖਿਕ ਸ਼ਾਸਤ੍ਰਾਰਥ ਕੀਤੇ, ਜਿਨ੍ਹਾਂ ਵਿੱਚੋਂ ਕੁੱਝ ਇੱਕ ਦਾ ਵੇਰਵਾ ਅਸੀਂ ਇੱਥੇ ਅੰਕਿਤ ਕਰਦੇ ਹਾਂ।

ਭਿੰਨ-ਭਿੰਨ ਲਹਿਰਾਂ ਦੀ ਉਤਪਤੀ ਸਮੇਂ ਹਿੰਦੂ ਸਮਾਜ ਦੀ ਪ੍ਰਮੁੱਖ ਲਹਿਰ 'ਆਰੀਆ ਸਮਾਜ' ਸੀ। ਇਸ ਲਹਿਰ ਦੇ ਮੁੱਖ ਉਦੇਸ਼ ਸਰਬ-ਸ਼ਕਤੀਮਾਨ ਪ੍ਰਮੇਸ਼ਰ[1] ਦੀ ਉਪਾਸ਼ਨਾ, ਵੇਦ-ਦਰਸ਼ਨ ਦਾ ਅਧਿਐਨ, ਸਤਿ-ਧਰਮ ਧਾਰਨ ਕਰਨ ਦੀ ਪ੍ਰੇਰਨਾ, ਜਾਤ-ਪਾਤ ਦਾ ਵਿਰੋਧ, ਵਿਦਿਆ-ਪ੍ਰਚਾਰ ਅਤੇ ਪ੍ਰਸਾਰ, ਮਨੁੱਖ ਮਾਤਰ ਦਾ ਕਲਿਆਣ ਅਤੇ ਮੂਰਤੀ-ਪੂਜਾ ਦਾ ਖੰਡਨ ਸਨ।[18] ਧਾਰਮਿਕ ਖੇਤਰ ਵਿੱਚ ਇਸ ਲਹਿਰ ਦੁਆਰਾ ਚਲਾਏ ਹੋਏ 'ਸ਼ੁੱਧੀ ਅੰਦੋਲਨ' ਦੁਆਰਾ ਅਨੇਕਾਂ ਹੀ ਧਰਮ-ਪਰਿਵਰਤਨ ਕਰ ਚੁੱਕੇ ਹਿੰਦੂਆਂ ਨੂੰ ਮੁੜ ਹਿੰਦੂ ਬਣਾਇਆ ਗਿਆ। ਕੁੱਝ ਸਮਾਂ ਬਾਅਦ ਵਿੱਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਦਾ ਲੜਕਾ ਹੀਰਾ ਲਾਲ ਵੀ ਹਿੰਦੂ ਧਰਮ ਤੋਂ ਮੁਸਲਮਾਨ ਧਰਮ ਵਿੱਚ ਪਰਿਵਰਤਿਤ ਹੋ

ਗਿਆ ਤਾਂ ਉਸਨੂੰ ਫਿਰ ਇਸੇ 'ਸ਼ੁੱਧੀ' ਅਨੁਸਾਰ ਮੁੜ ਹਿੰਦੂ ਬਣਾਇਆ ਗਿਆ ਸੀ।[19] ਇਸੇ ਲਹਿਰ ਦੇ ਪ੍ਰਭਾਵ ਅਧੀਨ ਹੀ ਐਂਗਲੋ-ਵੈਦਿਕ ਵਿਦਿਅਕ ਸੰਸਥਾਵਾਂ ਨੇ ਪੱਛਮੀ ਵਿਦਿਆ ਤੇ ਹਿੰਦੀ-ਸੰਸਕ੍ਰਿਤ ਦੇ ਪ੍ਰਚਾਰ ਲਈ ਅਨੇਕਾਂ ਹੀ ਸਕੂਲ ਤੇ ਕਾਲਜ ਖੋਲ੍ਹੇ, ਜੋ ਹੁਣ ਤਕ ਸਾਡੇ ਵਿਦਿਅਕ ਖੇਤਰ ਵਿੱਚ ਅਹਿਮ ਮਹੱਤਤਾ ਰੱਖਦੇ ਹਨ।[20] ਇਸ ਦੇ ਉਪਰੰਤ ਇੱਥੇ ਇਹ ਗੱਲ ਬੜੀ ਹੀ ਅਫ਼ਸੋਸਜਨਕ ਸਿੱਧ ਹੋਈ ਕਿ ਇਸ ਆਰੀਆ ਸਮਾਜ ਅਤੇ ਸਿੱਖਾਂ ਦੀ 'ਸਿਘ ਸਭਾ' ਵਿਚਕਾਰ ਮੱਤ-ਭੇਦ ਇਸ ਹੱਦ ਤੱਕ ਵਧ ਗਏ ਕਿ ਦੋਵੇਂ ਲਹਿਰਾਂ ਆਪਸੀ ਵਿਰੋਧ ਵਿੱਚ ਹੀ ਜੁਟ ਗਈਆਂ। ਪ੍ਰਸਪਰ ਵਿਰੋਧ ਅਤੇ ਪ੍ਰਸਪਰ ਵਿਚਾਰਾਂ ਦਾ ਖੰਡਨ ਕਰਨਾ ਇਹਨਾਂ ਦੀ ਪ੍ਰਮੁੱਖ ਰੁਚੀ ਬਣ ਗਈ। ਆਰੀਆ ਸਮਾਜ ਦੇ ਬਾਨੀ ਸੁਆਮੀ ਦਯਾਨੰਦ ਨੇ ਆਪਣੀ ਧਰਮ-ਪੁਸਤਕ 'ਸਤਿਆਰਥ ਪ੍ਰਕਾਸ਼' ਵਿੱਚ ਸਿੱਖ ਧਰਮ ਦੀ ਵਿਚਾਰਾਧਾਰਾ ਅਤੇ ਸਿੱਖ ਗੁਰੂ ਸਾਹਿਬਾਨ ਤੇ ਕਈ ਅਜਿਹੇ ਅਯੋਗ ਫ਼ਤਵੇ ਲਾਏ ਕਿ ਸਿੱਖਾਂ ਦੀ ਗੈਰਤ ਹਲੂਣੀ ਗਈ। ਸਿੱਖਾਂ ਦੇ ਪ੍ਰਥਮ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ 'ਕੁਰਾਹੀਆ' ਅਤੇ ਸੰਸਕ੍ਰਿਤ ਤੋਂ ਨਾਵਾਕਿਫ਼ ਤੱਕ ਕਿਹਾ ਗਿਆ।[21] ਸਿੱਖ-ਵਿਦਵਾਨਾਂ ਵੱਲੋਂ ਵੀ ਪੁਸਤਕਾਂ ਰਚੀਆਂ ਗਈਆਂ, ਜਿਨ੍ਹਾਂ ਵਿੱਚ ਆਰੀਆ-ਸਮਾਜੀ ਲੇਖਕਾਂ ਦੇ ਵਿਚਾਰਾਂ ਨੂੰ ਨਿੰਦਿਆ ਰੱਦਿਆ ਗਿਆ।

ਉਕਤ ਵਰਣਿਤ ਸਮੇਂ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਬਹੁਪੱਖੀ ਅਤੇ ਵਿਸ਼ਾਲ ਗਿਆਨ ਸਿੱਖ-ਸਮਾਜ ਲਈ ਬੜਾ ਲਾਭਕਾਰੀ ਸਿੱਧ ਹੋ ਸਕਦਾ ਸੀ। ਸਿੱਖ ਧਰਮ ਦੇ ਡੂੰਘੇ ਅਧਿਐਨ ਤੋਂ ਉਪਰੰਤ ਉਸਨੂੰ ਵੇਦਾਂ ਦਾ ਵੀ ਬੜਾ ਗੰਭੀਰ ਗਿਆਨ ਪ੍ਰਾਪਤ ਸੀ। ਆਪਣੇ ਇਸ ਅਧਿਐਨ ਸਦਕਾ ਉਹ ਵੇਦ-ਬਾਣੀ ਅਤੇ ਗੁਰਬਾਣੀ ਦਾ ਬੜਾ ਹੀ ਤਾਰਕਿਕ, ਸਾਰਥਿਕ ਅਤੇ ਤੁਲਨਾਤਮਿਕ ਅਧਿਐਨ ਅਤੇ ਨਿਖੇੜਾ ਕਰ ਸਕਣ ਦੇ ਸਮਰੱਥ ਸੀ। ਮੁੱਖ ਰੂਪ ਵਿੱਚ ਉਸਦੀ ਵਿਚਾਰਧਾਰਾ ਗੁਰਮਤਿ-ਆਧਾਰਿਤ ਸੀ, ਇਸ ਕਰਕੇ ਸਿੱਖ-ਸਿਧਾਂਤਾਂ ਅਤੇ ਮਰਿਆਦਾਵਾਂ ਪ੍ਰਤੀ ਪੈਦਾ ਹੋਏ ਸੁਆਲਾਂ ਦਾ ਜਵਾਬ ਉਸਨੇ ਆਪਣੀ ਸ਼ਕਤੀਸ਼ਾਲੀ ਕਲਮ ਰਾਹੀਂ ਦਿੱਤਾ। ਆਰੀਆ-ਸਮਾਜ ਵੱਲੋਂ ਸਿੱਖੀ ਦੀ ਸ੍ਰੇਸ਼ਟਤਾ ਅਤੇ ਕਈ ਹੋਰ ਮਰਿਆਦਾਵਾਂ ਸੰਬੰਧੀ ਅਜਿਹੇ ਪ੍ਰਸ਼ਨ ਪੈਦਾ ਕੀਤੇ ਗਏ ਕਿ ਇੱਕ ਵਾਰ ਸਿੱਖਾਂ ਲਈ ਇਹ ਬੜੀ ਗੁੰਝਲਦਾਰ ਸਮੱਸਿਆ ਬਣ ਗਈ। ਇਸ ਸੰਦਰਭ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਲੇਖਣੀ ਨੇ ਬੜੀ ਹੀ ਤਾਰਕਿਕ, ਵਿਦਵਤਾਪੂਰਨ ਅਤੇ ਰੋਚਿਕ ਵਿਧੀ ਨਾਲ ਇਨ੍ਹਾਂ ਸਮੱਸਿਆਵਾਂ ਦਾ ਹੱਲ ਕੀਤਾ। ਉਸਦੀਆਂ ਇਸ ਸੰਬੰਧ ਵਿੱਚ ਰਚੀਆਂ ਗਈਆਂ ਪੁਸਤਕਾਂ ਅਤੇ ਲੇਖਾਂ ਦੀ ਜਾਣਕਾਰੀ ਅਸੀਂ ਇੱਥੇ ਪ੍ਰਸਤੁਤ ਕਰਾਂਗੇ।

ਵਿਵਾਦੀ-ਸਾਹਿੱਤ ਦੇ ਪ੍ਰਸੰਗ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਪਹਿਲੀ ਅਤੇ ਭਰ ਜੁਆਨੀ ਦੀ ਉਮਰ ਵਿੱਚ ਲਿਖੀ ਹੋਈ ਪੁਸਤਕ 'ਖੜਗ ਖ਼ਾਲਸਾ' ਵਰਣਨ ਯੋਗ ਹੈ। ਉਸਨੇ ਆਪਣੇ ਜੀਵਨ ਦੇ ਆਰੰਭਕ ਪੜਾਅ ਤੇ ਹੀ ਇਹ ਪੁਸਤਕ ਰਚ ਕੇ ਆਪਣੀ ਵਿਦਵਤਾ, ਤਰਕਸ਼ੀਲਤਾ, ਸਿੱਖੀ ਪ੍ਰਤੀ ਪਿਆਰ ਅਤੇ ਗੰਭੀਰ ਸ਼ੈਲੀ ਦਾ ਪ੍ਰਮਾਣ

ਦਿੱਤਾ ਹੈ। ਇਸ ਪੁਸਤਕ ਦਾ ਪ੍ਰੇਰਨਾ-ਸ੍ਰੋਤ ਇੱਕ ਆਰੀਆ-ਸਮਾਜੀ ਲੇਖਕ ਵਿਸ਼ੰਭਰ ਦੱਤ ਦੀ ਲਿਖੀ ਪੁਸਤਕ 'ਖ਼ਾਲਸਾ ਮਤਿ ਪ੍ਰੀਖਿਆ' ਹੈ । ਇਸ ਪੁਸਤਕ ਦੇ ਸੰਬੰਧ ਵਿੱਚ ਲੇਖਕ ਦਾ ਆਪਣਾ ਕਥਨ ਹੈ, "1913 ਈ. ਵਿੱਚ ਵਿਸ਼ੰਭਰ ਦੱਤ ਨਾਮੇ ਆਰੀਆ ਸਮਾਜੀ ਨੇ ਖ਼ਾਲਸਾ ਮਤਿ ਪ੍ਰੀਖਿਆ' ਨਾਮੇ ਕਿਤਾਬ ਲਿਖ ਕੇ ਪੰਥ ਨੂੰ ਇਸਦਾ ਜਵਾਬ ਦੇਣ ਲਈ ਵੰਗਾਰਿਆ ।"[22] ਇਸਦੇ ਇਲਾਵਾ ਲੇਖਕ ਨੇ ਇੱਥੇ ਹੀ ਸਿੱਖਾਂ ਦੇ ਧਰਮ ਪ੍ਰਚਾਰ ਵੱਲੋਂ ਅਵੇਸਲੇ ਹੋਣ ਅਤੇ ਰਾਜਸੀ-ਲਹਿਰ ਵਿੱਚ ਰੁਝੇ ਹੋਏ ਹੋਣ ਦਾ ਸੰਕੇਤ ਵੀ ਦਿੱਤਾ ਹੈ, ਜਿਸ ਕਰਕੇ ਆਰੀਆ ਸਮਾਜ ਦੇ ਲੇਖਕ ਉਨ੍ਹਾਂ ਵੱਲ ਉਂਗਲਾਂ ਕਰ ਰਹੇ ਸਨ ! ਇਸਦੇ ਉਪਰੰਤ ਉਹ ਇਹਨਾਂ ਦੀ ਵਿਦਵਤਾ ਅਤੇ ਧਰਮ ਨੂੰ ਨੀਵੇਂ ਪੱਧਰ ਦੀ ਸਮਝਣ ਲੱਗ ਪਏ ਸਨ ।[23]

'ਖ਼ਾਲਸਾ ਮਤਿ ਪ੍ਰੀਖਿਆ' ਦੇ ਲੇਖਕ ਵਿਸ਼ੰਭਰ ਦੱਤ ਨੇ ਆਪਣੀ ਪੁਸਤਕ ਵਿੱਚ ਅਜਿਹੇ ਪ੍ਰਸ਼ਨ ਉਠਾਏ ਅਤੇ ਉਨ੍ਹਾਂ ਦੀ ਵਿਆਖਿਆ ਆਪਣੇ ਹੀ ਦ੍ਰਿਸ਼ਟੀਕੋਣ ਤੋਂ ਕਰਦਿਆਂ ਹੋਇਆਂ ਸਿੱਖ-ਵਿਚਾਰਧਾਰਾ ਅਤੇ ਸਿੱਖ ਧਰਮ ਨਾਲੋਂ ਵੇਦਾਂ ਨੂੰ ਉਚੇਰਾ ਸਾਬਤ ਕਰਨ ਦਾ ਯਤਨ ਕੀਤਾ ਹੈ । ਸ੍ਰੀ ਵਿਸ਼ੰਭਰ ਦੱਤ ਵੱਲੋਂ ਉਠਾਏ ਗਏ ਪੰਜ ਨੁਕਤੇ ਇਹ ਹਨ :

1. ਵੇਦ ਇਲਹਾਮੀ ਹਨ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਬੇਇਲਹਾਮੀ ।[24]
2. ਗੁਰਬਾਣੀ ਦੇ ਅਰਥ-ਵਿਕਾਰ ਕਰਕੇ ਇਹ ਸਿੱਧ ਕਰਨ ਦਾ ਯਤਨ ਕੀਤਾ ਹੈ ਕਿ ਗੁਰੂ ਸਾਹਿਬ ਵੇਦ-ਭਗਤ ਸਨ ਅਤੇ ਉਹਨਾ ਦੀ ਬਾਣੀ ਵੇਦ-ਸਿਮ੍ਰਿਤਿ ਹੀ ਹੈ ।
3. 'ਵਿਚਿਤਰ ਨਾਟਕ' ਆਦਿ ਦੇ ਗ਼ਲਤ ਅਰਥ-ਬੋਧ ਕਰਕੇ ਇਹ ਸਿੱਟਾ ਕੱਢਿਆ ਹੈ ਕਿ ਪਿਛਲੇ ਜਨਮਾਂ ਵਿੱਚ ਗੁਰੂ ਸਾਹਿਬਾਨ ਵੇਦ-ਭਗਤ ਸਨ ।
4. ਵੇਦਾਂ ਨੂੰ ਪ੍ਰਮਾਣੀਕ ਸਿੱਧ ਕਰਨ ਲਈ, ਵੇਦ-ਬਾਣੀ ਵਿੱਚੋਂ ਹੀ ਕੁਝ ਉਦਾਹਰਨਾਂ ਦਿੱਤੀਆਂ ਹਨ ਅਤੇ ਕੁਝ ਯੂਰਪੀਨ ਲੇਖਕਾਂ ਦੇ ਵਿਚਾਰ ਵੀ ਆਪਣੇ ਮੱਤ ਦੇ ਸਮਰਥਨ ਹਿਤ ਪ੍ਰਸਤੁਤ ਕੀਤੇ ਹਨ ।
5. ਖ਼ਾਲਸਾ ਪੰਥ ਉੱਤੇ ਦਸ ਪ੍ਰਸ਼ਨ ਵੀ ਕੀਤੇ ਹਨ ਅਤੇ ਖ਼ਾਲਸਾ ਪੰਥ ਨੂੰ ਇਨ੍ਹਾਂ ਪ੍ਰਸ਼ਨਾਂ ਦਾ ਜਵਾਬ ਦੇਣ ਲਈ ਵੰਗਾਰਿਆ ਵੀ ਹੈ ।[25]

ਉਪਰੋਕਤ ਪੰਜਾਂ ਪ੍ਰਸ਼ਨਾਂ ਦਾ ਉੱਤਰ ਦੇਣ ਲਈ ਅਤੇ ਸਿੱਖੀ ਪ੍ਰਤੀ ਪ੍ਰਸਤੁਤ ਸੰਕੀਰਣ ਵਿਚਾਰਾਂ ਨੂੰ ਝੂਠੇ, ਥੋਥੇ ਤੇ ਨਿਰਮੂਲ ਸਾਬਤ ਕਰਨ ਲਈ ਪੰਡਿਤ ਕਰਤਾਰ ਸਿੰਘ 'ਦਾਖਾ' ਨੇ 'ਖੜਗ ਖ਼ਾਲਸ' ਦੀ ਰਚਨਾ ਕੀਤੀ । ਵਿਸ਼ੰਭਰ ਦੱਤ ਵਰਗੇ ਲੇਖਕਾਂ ਨੂੰ ਉਸਨੇ ਅਤਿ ਸੰਕੀਰਣ ਦ੍ਰਿਸ਼ਟੀ ਵਾਲੇ ਲੋਕ ਮੰਨਿਆਂ ਅਤੇ ਇਹ ਅਨੁਭਵ ਕੀਤਾ ਕਿ ਸਿੱਖੀ ਦੇ ਸੁਗੰਧੀ-ਸੰਪੰਨ ਬ੍ਰਿਛ ਨੂੰ ਕਪਟ ਅਤੇ ਅਗਿਆਨ ਰੂਪੀ ਸੱਪਾਂ ਨੇ ਕੁੰਡਲ ਮਾਰੇ ਹੋਏ ਹਨ ਅਤੇ ਇਸ ਗੁਰਬਾਣੀ ਰੂਪੀ ਚੰਦਨ-ਬ੍ਰਿਛ ਦੀ ਸੁਗੰਧੀ ਸੁਲੱਭ ਕਰਨ ਲਈ ਉਸਨੇ 'ਵਿਖ ਵਿਨਾਸ਼ਕ ਅੰਮ੍ਰਿਤ ਪ੍ਰਦਾਤਾ ਗੁਰ-ਗਿਆਨ' ਰੂਪ ਖੜਗ ਦੀ ਬੇਹੱਦ ਲੋੜ ਮਹਿਸੂਸ ਕੀਤੀ। ਇਸ ਮੰਤਵ ਨੂੰ ਮੁੱਖ ਰੱਖ ਕੇ ਉਸਨੇ ਗਿਆਨ ਰੂਪੀ ਖ਼ਾਲਸਾਈ-ਖੜਗ (ਖੜਗ ਖ਼ਾਲਸਾ) ਤਿਆਰ ਕੀਤੀ, ਜਿਸਨੇ ਇੱਕ ਭਾਂਤ ਆਰੀਆ-ਸਮਾਜੀ ਆਰੋਪਣ ਤੇ ਦੁਸ਼ਟਤਾ ਦੇ ਆਹੂ

ਲਾਹੇ ਅਤੇ ਕੂੜ-ਦੰਭ ਦੇ ਸੱਪਾਂ ਦਾ ਬੜੀ ਨਿਡਰਤਾ, ਨਿਸ਼ੰਗਤਾ ਅਤੇ ਦਲੇਰੀ ਨਾਲ ਟਾਕਰਾ ਕਰਕੇ, ਉਨ੍ਹਾਂ ਨੂੰ ਪਛਾੜ ਕੇ ਗੁਰਬਾਣੀ-ਚੰਦਨ ਦੀ ਸੁਗੰਧੀ ਦਾ ਸੰਚਾਰ ਕੀਤਾ । ਇਸੇ ਮੰਤਵ ਵੱਲ ਸੰਕੇਤ ਕਰਦਾ ਇੱਕ ਦੋਹਿਰਾ ਵੀ ਪੁਸਤਕ ਦੇ ਸਰਵਰਕ ਤੇ ਅੰਕਿਤ ਕੀਤਾ ਗਿਆ ਹੈ, ਜੋ ਇਸ ਪ੍ਰਕਾਰ ਹੈ :

'ਚੰਦਨ ਬਾਸ ਭੁਯੰਗਮ ਬੇੜੀ, ਕਿਵ ਮਿਲੀਐ, ਚੰਦਨ ਲੀਜੈ ।
ਕਾਢਿ ਖੜਗ ਗੁਰ ਗਿਆਨ ਕਰਾਰਾ, ਬਿਖ ਛੇਦ ਛੇਦ ਰਸ ਲੀਜੇ ।'

ਪੁਸਤਕ 'ਖੜਗ ਖਾਲਸਾ' ਦੀ ਲੇਖਣੀ ਬੜੀ ਹੀ ਖਾੜਕੂ, ਨਿਸ਼ੰਗ, ਨਿਡਰ ਅਤੇ ਰੋਹੀਲੀ ਹੈ । 'ਖ਼ਾਲਸਾ ਮਤਿ ਪ੍ਰੀਖਿਆ' ਦੇ ਆਧਾਰ ਤੇ ਹੀ 'ਖੜਗ ਖ਼ਾਲਸਾ' ਨੂੰ ਵੀ ਪੰਜਾਂ ਹਿੱਸਿਆਂ ਵਿੱਚ ਵੰਡ ਕੇ ਹਰ ਇੱਕ ਭਾਗ ਵਿੱਚ ਇੱਕ-ਇੱਕ ਪ੍ਰਸ਼ਨ ਦਾ ਜਵਾਬ ਬੜੀ ਵਿਦਵਤਾ ਨਾਲ ਦਿੱਤਾ ਗਿਆ ਹੈ। ਪੁਸਤਕ ਦੇ ਪੰਜਾਂ ਅਧਿਆਵਾਂ ਦਾ ਨਾਮ ਵੀ 'ਝਟਕਾ' ਰੱਖਿਆ ਹੈ ।[26] ਹਰ 'ਝਟਕਾ' ਗੁਰਬਾਣੀ ਰੂਪੀ ਚੰਦਨ ਤੋਂ ਵਿਸ਼ੈਲੇ ਪ੍ਰਚਾਰ ਰੂਪੀ ਸੱਪਾਂ ਨੂੰ ਲਾਹ ਕੇ ਪਰ੍ਹਾਂ ਸੁੱਟਦਾ ਹੈ ।

ਵਿਪੱਖੀ ਪੁਸਤਕ ਦੇ ਲੇਖਕ ਨੇ ਪਹਿਲੇ ਅਧਿਆਇ ਵਿੱਚ ਹੀ ਇਹ ਦੱਸਣ ਦਾ ਯਤਨ ਕੀਤਾ ਹੈ ਕਿ ਵੇਦ ਇਲਹਾਮੀ ਹਨ । ਪੰਡਿਤ ਕਰਤਾਰ ਸਿੰਘ ਨੇ 'ਖੜਗ ਖ਼ਾਲਸਾ' ਵਿੱਚ ਇਸ ਪਹਿਲੇ ਅਧਿਆਇ ਦੇ ਵਿਚਾਰਾਂ ਦਾ ਖੰਡਨ ਬੜੇ ਹੀ ਤਰਕਸ਼ੀਲ ਢੰਗ ਨਾਲ ਕੀਤਾ ਹੈ । ਸਭ ਤੋਂ ਪਹਿਲਾਂ ਇਲਹਾਮੀ ਬਾਣੀ ਹੈ ਕੀ ? ਇਸ ਨੂੰ ਪਰਿਭਾਸ਼ਤ ਕੀਤਾ ਹੈ ਅਤੇ ਫਿਰ ਪਰਿਭਾਸ਼ਾ ਨਿਸਚਿਤ ਕਰਨ ਉਪਰੰਤ ਇਸ ਪਰਿਭਾਸ਼ਾ ਦੇ ਆਧਾਰ ਉਤੇ ਵੇਦ-ਬਾਣੀ ਅਤੇ ਗੁਰਬਾਣੀ ਦੋਹਾਂ ਨੂੰ ਪਰਖ ਕੇ ਬੜੀਆਂ ਠੋਸ ਦਲੀਲਾਂ ਦੇ ਕੇ ਇਹ ਸਿੱਟਾ ਕੱਢਿਆ ਹੈ ਕਿ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਬਾਣੀ ਇਲਹਾਮੀ ਹੈ ਨਾ ਕਿ ਵੇਦਾਂ ਦੀ ਬਾਣੀ । 'ਖੜਗ ਖ਼ਾਲਸਾ' ਦੇ ਪਹਿਲੇ ਅਧਿਆਇ ਦੇ ਅਧਿਐਨ ਤੋਂ ਲੇਖਕ ਦੀ ਭਾਸ਼ਾ-ਵਿਗਿਆਨਕ ਯੋਗਤਾ, ਨਿਰੁਕਤਕਾਰੀ ਅਤੇ ਨਿਆਇ-ਸਾਸਤਰ ਵਿੱਚ ਪ੍ਰਬੀਨਤਾ ਦਾ ਪਤਾ ਲਗਦਾ ਹੈ । ਇਸ ਵਿਚਾਰ-ਚਰਚਾ ਵਿੱਚ ਪੰਡਿਤ 'ਦਾਖਾ' ਨੇ ਵਿਪੱਖੀ ਮੱਤ ਦੇ ਖੰਡਨ ਲਈ ਅਜਿਹੀ ਸ਼ੈਲੀ ਅਪਣਾਈ ਹੈ, ਅਤੇ ਅਜਿਹੀਆਂ ਅਕੱਟ ਦਲੀਲਾਂ ਦਿੱਤੀਆਂ ਹਨ ਕਿ ਵਿਰੋਧੀ ਨਿਰੁੱਤਰ ਹੋਇਆ ਪ੍ਰਤੀਤ ਹੁੰਦਾ ਹੈ । ਇਸ ਪ੍ਰਸੰਗ ਵਿੱਚ ਇਹ ਗੱਲ ਬੜੀ ਮਹੱਤਵਪੂਰਨ ਅਤੇ ਵਰਣਨ-ਯੋਗ ਹੈ, ਕਿ ਜਿੱਥੇ ਵਿਸ਼ੰਭਰ ਦੱਤ (ਵਿਪੱਖੀ) ਨੇ ਆਪਣੀ ਵਿਚਾਰ-ਪੁਸ਼ਟੀ ਨਮਿਤ ਦਲੀਲਾਂ ਪ੍ਰਮਾਣ, ਪ੍ਰਸੰਗ ਅਤੇ ਉਕਤੀਆਂ ਆਪਣੇ ਮੱਤ ਅਰਥਾਤ ਵੇਦ-ਬਾਣੀ ਵਿੱਚੋਂ ਹੀ ਪ੍ਰਸਤੁਤ ਕੀਤੀਆਂ ਹਨ, ਉੱਥੇ ਪੰਡਿਤ 'ਦਾਖਾ' ਨੇ ਆਪਣੀ ਵਿਚਾਰਧਾਰਾ 'ਗੁਰਮਤਿ' ਦਾ ਸਹਾਰਾ ਨਹੀਂ ਲਿਆ, ਬਲਕਿ ਵਿਪੱਖੀ-ਵਿਚਾਰਧਾਰਕ-ਆਧਾਰ ਵੇਦਾਂ ਵਿੱਚੋਂ ਹੀ ਦਲੀਲਾਂ ਦੇ ਕੇ ਵੇਦਾਂ ਨੂੰ ਬੇਇਲਹਾਮੀ ਸਾਬਤ ਕੀਤਾ ਹੈ । ਇੱਥੇ ਉਸਦੀ ਸ਼ੈਲੀ ਬੜੀ ਹੀ ਜ਼ੋਰਦਾਰ ਅਤੇ ਖਾੜਕੂ ਹੈ । ਵੇਦ-ਬਾਣੀ ਦੇ ਇਲਹਾਮੀ ਹੋਣ ਵਿਰੁੱਧ ਉਹ ਇਹ ਦਲੀਲਾਂ ਦਿੰਦਾ ਹੈ :

ਅਗਨੀ, ਪੂਰਬੇ ਭਿਰ੍ਰਿਖਿਭਿ ਰੀਡਯੋ ਨੂਤਨੈ ਰੁਤ ।
ਸਦੇਵਾਂ ਇਹ ਆ ਵਕਸਿਤ—ਰਿ. ਅ. ? ਮੰਤਰ 2.

ਅਰਥ— ਹੇ ਅਗਨੀ, ਪ੍ਰਾਚੀਨ ਅਤੇ ਨਵੀਨ ਰਿਸ਼ੀਆ ਤੋਂ ਤੂੰ ਵਡਿਆਉਣ ਯੋਗ ਹੈਂ : ਤੂੰ ਦੇਵਤਿਆਂ ਨੂੰ ਏਥੇ (ਯੱਗ ਵਿੱਚ) ਲਿਆ।

ਇਸ ਮੰਤਰ ਤੋਂ ਪਤਾ ਲਗਦਾ ਹੈ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਭੀ ਅਗਨੀ ਦੀ ਉਪਮਾ ਕਰਨ ਵਾਲੇ ਹੋਰ ਰਿਸ਼ੀ ਹੋ ਚੁੱਕੇ ਸਨ।[27]

ਉਕਤ ਮੰਤਰ ਵਾਂਗ ਜਿੱਥੇ ਲੇਖਕ ਅਨਮਤੀ ਪੱਖ ਨੂੰ ਗਲਤ ਸਾਬਤ ਕਰਦਾ ਹੈ, ਉੱਥੇ ਉਹ ਨਾਲ ਹੀ ਉਸਨੂੰ ਕਲਮੀ ਫਿਟਕਾਰ ਵੀ ਪਾਉਂਦਾ ਹੈ, ਜਿਵੇਂ ਉਪਰੋਕਤ ਪ੍ਰਮਾਣ ਦੇ ਨਾਲ ਹੀ ਹੇਠਾਂ ਲਿਖਦਾ ਹੈ :—

"ਕਿਉਂ ਮਹਾਸ਼ਾ ਜੀ ! ਇਸ ਮੰਤ੍ਰ ਦੀ ਹੋਂਦ ਆਦੀ ਸ੍ਰਿਸ਼ਟੀ ਵਿਚ ਕਿਸ ਤਰ੍ਹਾਂ ਹੋ ਸਕਦੀ ਹੈ, ਜਦ ਕਿ ਇਹ (ਮੰਤ੍ਰ) ਆਪ ਮੰਨਦਾ ਹੈ ਕਿ ਮੈਥੋਂ ਪਹਿਲਾਂ ਭੀ ਰਿਸ਼ੀ ਅਗਨੀ ਦੀ ਉਪਮਾ ਕਰਦੇ ਹੁੰਦੇ ਸੀ। ਕਿਉਂ ਸੁਣੀਆਂ-ਸੁਣਾਈਆਂ ਤੇ ਲੱਕ ਬੰਨ੍ਹਿਆ ਹੈ ? ਕੁੱਝ ਖ਼ੋਜ ਭੀ ਕਰਿਆ ਕਰੋ।"[28] ਇਸੇ ਤਰ੍ਹਾਂ ਹੋਰ ਬਹੁਤ ਸਾਰੇ ਮੰਤਰਾਂ ਦੀਆਂ ਉਦਾਹਰਣਾਂ ਦੇ ਕੇ ਸਿੱਧ ਕੀਤਾ ਹੈ ਕਿ ਇਨ੍ਹਾਂ ਮੰਤਵਾਂ ਦੇ ਉਚਾਰਨ ਤੋਂ ਪਹਿਲਾਂ ਬਹੁਤ ਸਾਰੇ ਰਿਸ਼ੀ ਅਤੇ ਕਵੀਆਂ ਦਾ ਆਗਮਨ ਹੋ ਚੁੱਕਾ ਸੀ, ਅਤੇ ਇਹ ਗੱਲ ਪੂਰੀ ਦਲੀਲ ਨਾਲ ਦ੍ਰਿੜ੍ਹ ਈ ਹੈ ਕਿ ਮੰਤ੍ਰ ਰਿਸ਼ੀਆਂ ਦੇ ਵੇਲੇ ਜਾਂ ਉਨ੍ਹਾਂ ਤੋਂ ਕੁੱਝ ਸਮਾਂ ਪਿੱਛੋਂ ਦੇ ਬਣੇ ਹੋਏ ਹਨ। ਉਸਦੇ ਵਿਚਾਰ ਦੀ ਪੁਸ਼ਟੀ ਕਰਦੇ ਕੁੱਝ ਵੇਦ-ਮੰਤਰ ਇਸ ਪ੍ਰਕਾਰ ਹਨ :

1. 'ਭਵ ਦੂਤੋਂ ਭਾਰਦ੍ਵਾਜਾਯ ਦਾਸ਼ੁਸ਼ੇ ਰਿ. 6·16.5 ਇਸ ਵਿੱਚ ਭਾਰਦਵਾਜ ਜੀ ਦਾ ਨਾਮ ਹੈ।'
2. ਤਵਵਰਣ ਉਤਮਿਤ੍ਰ—ਰਿ: 7—1—12—5 ਇਸ ਵਿੱਚ ਵਿਸ਼ਸ਼ਟ ਜੀ ਦਾ ਨਾਮ ਹੈ।
3. ਮਤ ਭ੍ਰਿਗੌਤਮਾਸ਼ : ਰਿ: 1—11—60—5 ਭ੍ਰਿਗੂ ਗੌਤਮ ਦਾ ਨਾਮ ਹੈ।"[29]

ਇਲਹਾਮੀ ਬਾਣੀ ਬਾਰੇ ਵਿਪੱਖੀ ਲੇਖਕ ਨੇ ਚਾਰ ਆਧਾਰ ਮਿਥ ਕੇ, ਵੇਦ-ਬਾਣੀ ਨੂੰ ਉਨ੍ਹਾਂ ਆਧਾਰਾਂ ਅਨੁਸਾਰ, ਇਲਹਾਮੀ ਮੰਨਿਆ ਹੈ, ਪਰੰਤੂ ਇਹ ਪੰਡਿਤ ਕਰਤਾਰ ਸਿੰਘ ਦੀ ਹੀ ਬੁੱਧੀ, ਚਿੰਤਨ, ਤਰਕਸ਼ੀਲਤਾ ਅਤੇ ਅਧਿਐਨ ਦਾ ਚਮਤਕਾਰ ਹੈ ਕਿ ਵਿਸ਼ੰਭਰ ਦੱਤ ਦੇ ਸਥਾਪਤ ਆਧਾਰਾਂ ਅਨੁਸਾਰ ਆਪਣੇ ਮੱਤ ਦੀ ਪੁਸ਼ਟੀ ਅਤੇ ਵਿਪੱਖੀ ਮੱਤ ਦਾ ਨਿਕਾਰਣ ਕੀਤਾ ਹੈ। ਇੱਥੇ ਜੇ ਅਸੀਂ ਪੰਡਿਤ 'ਦਾਖਾ' ਦੀ ਇਸ ਤਰਕਸੰਗਤ ਸ਼ੈਲੀ ਦਾ ਇੱਕ ਉਦਾਹਰਣ ਪੇਸ਼ ਕਰੀਏ ਤਾਂ ਇਹ ਕੁਥਾਂ ਨਹੀਂ ਹੋਵੇਗੀ। ਉਦਾਹਰਣ ਹੈ :—

### 'ਚੌਥੀ ਸ਼ਰਤ ਅਤੇ ਪਰਖ'

"ਇਲਹਾਮੀ ਕਿਤਾਬ ਉਹ ਹੈ ਜੋ ਸਭ ਦੇਸ਼ਾਂ ਦੇ ਮਨੁੱਖਾਂ ਲਈ ਅਤੇ ਸਭ ਜੀਵ ਮਾਤ੍ਰ ਲਈ ਲਾਭਦਾਇਕ ਹੋਵੇ ਅਤੇ ਪੱਖਦਾਰੀ ਦਾ ਨਿਸ਼ਾਨ ਭੀ ਉਸ ਵਿੱਚ ਨਾ ਹੋਵੇ, ਸੋ ਇਹ ਸ਼ਰਤ ਵੇਦਾਂ ਉੱਤੇ ਹੀ ਘਟ ਸਕਦੀ ਹੈ, ਕਿਉਂਕਿ (1) ਇਸ ਵਿੱਚ ਸਭ ਦੇਸ਼ ਕੌਮ ਅਤੇ ਸਭ ਜਾਨਵਰਾਂ ਲਈ ਲਾਭਦਾਇਕ ਗੱਲਾਂ ਹਨ। (2) ਉਨ੍ਹਾਂ ਨੂੰ ਪੜ੍ਹਨ ਦਾ ਮਨੁੱਖ ਮਾਤ੍ਰ ਨੂੰ ਅਧਿਕਾਰ ਹੈ, ਅਤੇ (3) ਉਸਦੀ ਭਾਸ਼ਾ ਕਿਸੇ ਖ਼ਾਸ ਦੇਸ਼ ਦੀ ਭਾਸ਼ਾ ਨਹੀਂ ਹੈ। ਇਹ

ਸ਼ਰਤ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ ਨਹੀਂ ਘਟ ਸਕਦੀ, ਕਿਉਂਕਿ ਇਸਦੀ ਭਾਸ਼ਾ-ਵੱਖ ਵੱਖ ਦੇਸ਼ਾਂ ਦੀ ਹੋਣ ਕਰਕੇ ਇੱਕ ਨਹੀਂ ਹੈ। (4) ਇਸ ਵਿੱਚ ਮਾਸ ਖਾਣ ਦੀ ਪ੍ਰੇਰਣਾ ਹੈ। (5) ਇਸ ਵਿੱਚ ਹਰ ਯੁਗ ਦਾ ਅੱਡ-ਅੱਡ ਭਰਮ ਦੱਸਿਆ ਹੈ।"[30]

ਉਕਤ ਸ਼ਰਤਾਂ ਪੰਡਿਤ ਕਰਤਾਰ ਸਿੰਘ ਲਈ ਚੁਣੌਤੀ ਸਨ। ਆਪਣੇ ਵਿਸ਼ਾਲ ਅਤੇ ਬਹੁਪੱਖੀ ਅਧਿਐਨ ਸਦਕਾ ਉਹ ਕੁੱਝ ਕੁ ਸ਼ਬਦਾਂ ਵਿੱਚ ਹੀ ਉਕਤ ਵਿਚਾਰਾਂ ਨੂੰ ਨਿਰਮੂਲ ਸਾਬਤ ਕਰ ਦਿੰਦਾ ਹੈ। ਉੱਕਤ ਸ਼ਰਤਾਂ ਦਾ ਖੰਡਨ ਉਹ ਇਸ ਪ੍ਰਕਾਰ ਕਰਦਾ ਹੈ;

"ਉੱਤਰ : ਜੇ ਨਿਰਪੱਖਤਾ ਨਾਲ ਦੇਖਿਆ ਜਾਵੇ, ਤਾਂ ਇਹ ਸ਼ਰਤ ਵੇਦਾਂ ਉੱਤੇ ਘਟਦੀ ਕਹਿਣਾ ਵਿਚਾਰਹੀਣਾਂ ਦਾ ਕੰਮ ਹੈ। ਕਿਉਂਕਿ ਵੇਦਾਂ ਵਿੱਚ ਇੱਕ ਬ੍ਰਾਹਮਣ, ਛਤ੍ਰੀ, (ਵਿਸ਼ੇਸ਼ ਕਰਕੇ ਬ੍ਰਾਹਮਣਾਂ) ਦੀ ਅਤਿਅੰਤ ਪੱਖਦਾਰੀ ਅਤੇ ਸ਼ੂਦ੍ਰਾਂ ਉੱਤੇ ਹੱਦੋਂ ਵਧਕੇ ਅਨਆਇ ਕਰਨਾ ਲਿਖਿਆ ਹੈ, ਜਿਸਦਾ ਅਰਥ ਦਾ ਪ੍ਰਤੱਖ ਫਲ ਸ੍ਰੀ ਰਾਮ ਚੰਦ੍ਰ ਜੀ ਜੈਸੇ ਮਹਾਨ ਪੁਰਸ਼ਾਂ ਦੇ ਹੱਥੋਂ ਭੀ ਤਪ ਕਰਦੇ ਹੋਏ 'ਸੰਬੂਕ ਸ਼ੂਦ੍ਰ' ਨੂੰ ਮਾਰਿਆ ਜਾਣਾ ਹੈ। ਭਾਵੇਂ ਏਸ ਵਿਸ਼ਯ ਉੱਤੇ ਬਹੁਤ ਲਿਖਣ ਦੀ ਲੋੜ ਨਹੀਂ, ਕਿਉਂਕਿ ਸਿਮ੍ਰਤੀਆਂ ਅਤੇ ਪੁਰਾਣਾਂ ਇਸ ਗੱਲ ਨੂੰ ਦਿਨ-ਰਾਤ ਪੁਚਕਾਰਦੀਆਂ ਹਨ ਕਿ 'ਸਤ੍ਰੀ ਸੂਦ੍ਰੋ ਨਾਧੀਯਤਾਮ' ਅਤੇ ਸਾਰੀ ਦੁਨੀਆਂ ਭੀ ਇਹ ਗੱਲ ਮੰਨ ਚੁੱਕੀ ਹੈ ਕਿ ਵੇਦਾਂ ਵਿੱਚ ਪੱਖਦਾਰੀ ਦਾ ਕੜ ਟੁੱਟਿਆ ਪਿਆ ਹੈ, ਤਾਂ ਭੀ ਮਹਾਸ਼ਯ ਦੇ ਕੰਨ ਖੋਲਣ ਲਈ ਅਸੀਂ ਵੇਦਾਂ ਵਿੱਚੋਂ ਕੁਝ ਪ੍ਰਮਾਣ ਦਿੰਦੇ ਹਾਂ।

ਜਦ ਪ੍ਰਮੇਸ਼ਰ ਨੇ ਬਿਰਾਠ ਨੂੰ ਪੈਦਾ ਕੀਤਾ, ਉਸ ਤੋਂ ਭੂ ਅਤੇ ਵੇਦਾਂ ਦੀ ਉਤਪਤੀ, ਫੇਰ ਮੁਖ ਆਦੀ ਅੰਗਾਂ ਤੋਂ ਬ੍ਰਾਹਮਣਾਂ ਦਾ ਜੰਮਣਾ ਲਿਖਿਆ ਹੈ :—ਬ੍ਰਾਹਮਣੋ- ਸਯ ਮੁਖਮਾਸੀਦਬਾਹੂ ਰ ਜਨਯ : । ਉਰੂ ਤਦਯ ਯਦ੍ਵੈਸ਼ਯ : ਪਦ ਭਯਾਂ ਸੂਦ੍ਰੋ ਅਜਾਯਤ। ਯਜੁਰ ਅ: 21—ਮੰਤ੍ਰ॥ ।

ਅਰਥ—ਬਾਹਮਣ ਮੂੰਹ ਵਿੱਚੋਂ, ਛੱਤ੍ਰੀ ਬਾਹਾਂ ਵਿੱਚੋਂ, ਵੈਸ਼ ਪੱਟਾਂ ਵਿੱਚੋਂ, ਅਤੇ ਸ਼ੂਦ੍ਰ ਪੈਰਾਂ ਵਿੱਚੋਂ ਜੰਮੇ। ਹੁਣ ਇਸ ਵਿੱਚ ਦੱਸੋ ਤਾਂ ਸੂਦ੍ਰਾਂ ਨਾਲ ਅਨਰਥ ਨਹੀਂ ਕੀਤਾ? ਜੋ ਉਨ੍ਹਾਂ ਦੀ ਪੈਦਾਇਸ਼ ਦੱਸਣ ਲਈ ਭੀ ਕਿੰਨਾ ਝੂਠ ਘੜਿਆ ਹੈ।"[31] ਉਕਤ ਉਦਾਹਰਣ ਵਾਂਗ ਹੋਰ ਵੀ ਬਹੁਤ ਸਾਰੀਆਂ ਉਦਾਹਰਣਾਂ ਰਾਹੀਂ ਅਪਣੀ ਪਰਿਪੱਕ ਸ਼ੈਲੀ ਦਾ ਪ੍ਰਮਾਣ ਦਿੱਤਾ ਹੈ।

ਪੁਸਤਕ ਦੇ ਚੌਥੇ ਝਟਕੇ ਵਿੱਚ ਪੰਡਿਤ ਕਰਤਾਰ ਸਿੰਘ ਨੇ ਆਰੀਆ-ਸਮਾਜ ਦੇ ਸੰਸਥਾਪਕ ਅਤੇ ਪ੍ਰਚਾਰਕ ਸੁਆਮੀ ਦਯਾਨੰਦ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਉਠਾਏ ਪ੍ਰਸ਼ਨਾਂ ਦਾ ਉੱਤਰ ਬੜੀ ਵਿਦਵਤਾ ਨਾਲ ਦਿੱਤਾ ਹੈ। 'ਖਾਲਸਾ ਮਤਿ ਪ੍ਰੀਖਿਆ' ਦੇ ਲੇਖਕ ਨੇ ਪੁਸਤਕ ਵਿੱਚ ਸੁਆਮੀ ਦਯਾਨੰਦ ਜੀ ਵੱਲੋਂ ਸਿੱਖਾਂ ਨੂੰ ਚੁਣੌਤੀ ਰੂਪ ਵਿੱਚ ਪੁੱਛੇ ਪ੍ਰਸ਼ਨਾਂ ਦਾ ਵੀ ਉਲੇਖ ਕੀਤਾ ਹੈ। ਇਨ੍ਹਾਂ ਦਾ ਜਵਾਬ ਵੀ ਪੰਡਿਤ ਕਰਤਾਰ ਸਿੰਘ ਨੇ ਬੜੀ ਸੁਲਝੀ, ਗੰਭੀਰ ਅਤੇ ਨਿਰੁੱਤਰ ਕਰ ਦੇਣ ਵਾਲੀ ਲੇਖਣੀ ਨਾਲ ਦਿੱਤਾ ਹੈ। ਕਿਤਾਬ

ਵਿਚਲੀ ਇਸ. ਪ੍ਰਸਪਰ ਪ੍ਰਸ਼ਨੋਤਰੀ ਨੂੰ ਵਾਚਣ ਤੋਂ ਪਤਾ ਲਗਦਾ ਏ ਕਿ ਪੰਡਿਤ 'ਦਾਖਾ' ਦੀ ਹਥਲੀ ਪੁਸਤਕ ਨਿਸਚੇ ਹੀ 'ਖੜਗ' ਹੈ, ਜਿਸ ਨੇ ਸਿੱਖੀ ਦਾ ਪਵਿਤਰਤਾ ਪ੍ਰਤੀ ਪੈਦਾ ਹੋਏ ਛਲ੍-ਦੰਭ ਨੂੰ ਪਛਾੜਨ ਦਾ ਯਤਨ ਕੀਤਾ ਹੈ। ਇੱਥੇ ਅਸੀਂ ਇਸ ਸ਼ੰਕੇ-ਸੋਧਕ ਅਤੇ ਸ਼ਾਬਦਿਕ ਖੜਗ ਦੇ ਵਾਰਾਂ ਦੀ ਇੱਕ ਹੋਰ ਉਦਾਹਰਨ ਨਮੂਨੇ ਵਜੋਂ ਪੇਸ਼ ਕਰਦੇ ਹਾਂ :

"ਪ੍ਰਸ਼ਨ :—ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਿੱਠੀ ਬੀੜ ਵਿੱਚ 44 ਪੁਰਸ਼ਾਂ ਦੀ ਬਾਣੀ ਹੈ; ਖਾਰੀ ਬੀੜ ਵਿੱਚ 45 ਦੀ, ਅਤੇ ਦਮਦਮੇ ਸਾਹਿਬ ਵਾਲੀ ਬੀੜ ਵਿਚ 42 ਪੁਰਸ਼ਾਂ ਦੀ ਹੈ, ਕਿਆ ਤਿੰਨੇ ਬੀੜਾਂ ਇਲਹਾਮੀ ਹਨ ?

ਉੱਤਰ :—ਸ੍ਰੀ ਗੁਰੂ ਦਸਮ ਪਾਤਸ਼ਾਹ ਨੇ ਜੋ ਬੀੜ ਦਮਦਮੇ ਸਾਹਿਬ ਵਿਚ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨਾਲ਼ ਰਲ਼ਾ ਕੇ ਸੰਪੂਰਨ ਕੀਤੀ ਅਤੇ ਪੰਥ ਵਿੱਚ ਪ੍ਰਚਲਤ ਹੈ, ਉਹ ਸ੍ਵਤ ਪ੍ਰਮਾਣ ਹੈ, ਦੂਜੀਆਂ ਬੀੜਾਂ ਵਿੱਚ ਅਤੇ ਹੋਰ ਥਾਂ ਭੀ ਇਹ ਬਾਣੀ ਪ੍ਰਮਾਣੀਕ ਹੈ।[32]

ਅਤੇ "ਪ੍ਰਸ਼ਨ-ਜੇ ਗੁਰੂ ਗ੍ਰੰਥ ਸਾਹਿਬ ਗੁਰਬਾਣੀ ਹੈ ਤਾਂ ਸੱਤੇ ਬਲਵੰਡ ਆਦਿਕਾਂ ਦੀ ਬਾਣੀ ਭੀ ਗੁਰਬਾਣੀ ਹੈ ਜਾਂ ਨਹੀਂ ? ਜੇ ਕਹੋ ਉਹ ਗੁਰਬਾਣੀ ਹੈ ਤਾਂ ਉਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਸਾਹਿਬ ਨੇ ਡੂਮ ਆਦੀ ਕਿਉਂ ਲਿਖਿਆ ? ਅਤੇ ਗੁਰੂ ਦੀ ਪਦਵੀ ਕਿਉਂ ਨਾ ਦਿੱਤੀ ?

ਉੱਤਰ - ਅਸੀਂ ਅੱਗੇ ਕਹਿ ਆਏ ਹਾਂ ਕਿ ਸੱਤੇ ਬਲਵੰਡ ਦੀ ਬਾਣੀ ਹੋਰ ਬਾਣੀ ਦੀ ਵਡਿਆਈ ਕਰਨ ਨਾਲ ਆਪਣੇ ਸਿਧਾਂਤ ਦਾ ਉਸ ਵਿੱਚ ਹੀ ਪੁਰਯਵਸਾਨ ਰੱਖਣ ਕਰਕੇ ਸਿਧਾਂਤ ਅੰਗ ਵਿੱਚ ਗੁਰਬਾਣੀ ਹੈ। ਜੈਸੇ ਗੁਰਬਾਣੀ ਕਹਿੰਦੀ ਹੈ, 'ਗੁਰ ਲਾਗਾ ਚੇਲੇ ਕੀ ਪਾਈ; ਇਸ ਵਿੱਚ ਗੁਰੂ ਦਾ ਚੇਲੇ ਨੂੰ ਆਪਣੇ ਸਮਾਨ ਬਣਾਕੇ ਜਗਤ ਵਿੱਚ ਮਰਿਆਦਾ ਸਥਾਪਨ ਕਰਨ ਲਈ ਆਪ ਉਹਦੇ ਚਰਨੀਂ ਲੱਗਣ ਦਾ ਅਚੰਭਾ ਵਰਨਣ ਹੈ। ਤੈਸੇ ਹੋਰਿਓ ਗੰਗ ਵਹਾਇਓਨ ਦੁਨਿਆਈ ਆਖੇ ਕਿਕਿਓਨ' ਵਿੱਚ ਸੱਤੇ ਬਲਵੰਡ ਨੇ ਭੀ ਇਹ ਦੱਸਿਆ ਹੈ ਕਿ ਗੁਰੂ ਜੀ ਨੇ ਅਚੰਭਾ ਵਰਤਾਇਆ ਹੈ, ਤਾਂ ਕੀ ਇਹ ਗੁਰਬਾਣੀ ਨਹੀਂ ਜੋ ਉਸ ਨਾਲ਼ ਸਮਾਨਾਧਿਕਰਣਤਾ ਰੱਖਦੀ ਹੈ ? ਜਿਵੇਂ ਤਮੱਸਕ ਉੱਤੇ ਇਕਰਾਰ ਕਰਨ ਵਾਲੇ ਦੇ ਸਿਵਾਇ ਉਗਾਹੀਆਂ ਆਦਿ ਭੀ ਤਮੱਸਕ ਦੇ ਭਾਵ ਦੀ ਸਚਾਈ ਵਿੱਚ ਸਾਂਝੀਵਾਲ ਹੋਣ ਕਰਕੇ ਤਮੱਸਕ ਤੋਂ ਅੱਡ ਨਹੀਂ, ਤਿਵੇਂ ਹੀ ਇਹ ਬਾਣੀ ਭੀ ਗੁਰਬਾਣੀ ਰੂਪ ਹੀ ਹੈ, ਮਗਰ ਗੁਰਬਾਣੀ ਦੇ ਪਿੱਛੇ ਚੱਲਣ ਵਾਲੀ ਅਤੇ ਸਤੰਤਰ ਰੂਪ ਹੋਣ ਕਰਕੇ ਸਿੱਖ-ਸੇਵਕਾਂ ਦੁਆਰਾਂ ਪ੍ਰਕਾਸ਼ਤ ਹੋਈ ਬਾਣੀ ਦੀ ਵੀਸ੍ਵਮੀ ਨਹੀਂ', ਯਾਂਤੇ ਉਨ੍ਹਾਂ ਕਰਤਿਆਂ ਨੂੰ 'ਗੁਰੂ ਪਦਵੀ' ਦਾ ਅਧਿਕਾਰ ਨਹੀਂ ਦਿੱਤਾ ਗਿਆ।"[33]

ਪੁਸਤਕ ਦੇ ਅੰਤਿਮ ਭਾਗ ਵਿੱਚ ਸੁਆਮੀ ਦਯਾਨੰਦ ਜੀ ਦੀ ਲਿਖਤ ਦੀਆਂ ਕੁੱਝ ਉਦਾਹਰਨਾਂ ਪ੍ਰਸਤੁਤ ਕਰਕੇ ਉਨ੍ਹਾਂ ਦਾ ਆਲੋਚਨਾਤਮਕ ਵਿਵੇਚਨ ਕੀਤਾ ਹੈ। ਸੁਆਮੀ ਦਯਾਨੰਦ ਜੀ ਦੀ ਪੁਸਤਕ 'ਸਤਿਆਰਥ ਪ੍ਰਕਾਸ਼' ਵਿੱਚੋਂ ਚੋਖੀਆਂ ਉਦਾਹਰਨਾਂ ਲੈ ਕੇ ਉਨ੍ਹਾਂ ਨੂੰ ਵਿਚਾਰਤਮਕ ਅਤੇ ਕਲਾਤਮਿਕ ਪੱਖੋਂ ਘਟੀਆ ਤੇ ਵਾਕ-ਵਿਗਿਆਨ ਅਤੇ ਅਲੰਕਾਰ ਸ਼ਾਸਤਰ ਦੇ ਆਧਾਰ ਤੇ ਪਰਖ ਕਰਕੇ ਲੇਖਕ ਨੂੰ 'ਮੰਦ-ਲੇਖਣੀ ਵਾਲਾ' ਅਤੇ ਸ਼ਾਸਤਰ

ਵਲੋਂ' ਬੇਖ਼ਬਰ' ਸਿੱਧ ਕਰਨ ਦਾ ਯਤਨ ਕੀਤਾ ਹੈ ।

ਇਸ ਪ੍ਰਕਾਰ ਸਮੁੱਚੀ-ਪੁਸਤਕ ਦੀ ਵਿਸ਼ਾਲ ਵਿਚਾਰ-ਸਮੱਗਰੀ ਸਿੱਖੀ ਪ੍ਰਤੀ ਉਠਾਏ ਗਏ ਹਰ ਸ਼ੰਕੇ ਦਾ ਸਮਾਧਾਨ ਕਰਦੀ ਹੈ ਅਤੇ ਗੁਰਬਾਣੀ ਨੂੰ ਉਸ ਦੇ ਸਹੀ ਆਸ਼ੇ ਵਿੱਚ ਪ੍ਰਕਾਸ਼ਮਾਨ ਕਰਨ ਦਾ ਹਰ ਸੰਭਵ ਯਤਨ ਹੈ ।

ਰਾਜਸੀ ਅਤੇ ਧਾਰਮਕ ਖੇਤਰ ਵਿਚ ਚੱਲੀਆਂ ਵੱਖ-ਵੱਖ ਲਹਿਰਾਂ ਦੀਆਂ ਗਤੀ-ਵਿਧੀਆਂ ਸਦਕਾ ਜਿੱਥੇ ਗੈਰ-ਗੁਰਮੀਤ-ਵਿਚਾਰਧਾਰਾ ਦੇ ਲੋਕਾਂ ਨੇ ਸਿੱਖੀ ਪ੍ਰਤੀ ਕਈ ਪ੍ਰਸ਼ਨ ਅਤੇ ਸ਼ੰਕੇ ਪੈਦਾ ਕੀਤੇ ਅਤੇ ਸਿੱਖ ਵਿਦਵਾਨਾਂ ਨੂੰ ਉਨ੍ਹਾਂ ਦੇ ਸਮਾਧਾਨ ਲਈ ਵੰਗਾਰਿਆ, ਉੱਥੇ ਕਈ ਅਜਿਹੀਆਂ ਸੰਪ੍ਰਦਾਵਾਂ ਸਿੱਖਾਂ ਪ੍ਰੰਪਰਾਵਾਂ ਤੋਂ ਨਿਵੇਕਲਾ ਰੁਖ ਧਾਰਨ ਕਰ ਗਈਆਂ । ਨਿਰੋਲ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਚੱਲਣ ਵਾਲੇ ਸਿੱਖ ਵਿਦਵਾਨਾਂ ਨੂੰ ਅਜਿਹਾ ਵਤੀਰਾ ਗੁਰਮਤਿ ਵਿਰੋਧੀ ਜਾਪਿਆ ਅਤੇ ਅਜਿਹੇ ਸਮੇਂ ਵਿੱਚ ਕਿਸੇ ਇੱਕ ਵਿਸ਼ੇ ਤੇ ਵਿਚਾਰਾਂ ਦੀ ਏਕਤਾ ਦੀ ਕਮੀ ਦੇ ਸਿੱਟੇ ਵਜੋਂ ਸਿੱਖ-ਜਗਤ ਵਿੱਚ ਆਪਸੀ ਵਿਚਾਰਧਾਰਕ ਖਿਚਾਅ ਵੀ ਪੈਦਾ ਹੋਇਆ । ਇਸ ਖਿਚਾਅ ਸਦਕਾ ਇਨ੍ਹਾਂ ਸੰਪ੍ਰਦਾਵਾਂ ਦੇ ਦੋ ਆਗੂਆਂ ਦੀਆਂ ਪ੍ਰਸਪਰ ਮੌਖਿਕ ਅਤੇ ਲਿਖਤੀ ਬਹਿਸਾਂ ਵੀ ਹੋਈਆਂ, ਜੋ ਕਿ 'ਸਿੰਘ ਸਭਾ' ਲਹਿਰ ਦੇ ਪ੍ਰਭਾਵ ਅਧੀਨ ਸਿੱਖ ਵਿਦਵਾਨਾਂ ਨੇ ਹੋਰ ਸਮਕਾਲੀ ਧਾਰਮਕ ਆਗੂਆਂ ਨਾਲ ਕੀਤੀਆਂ । ਗੁਰਬਾਣੀ ਉੱਤੇ ਟੇਕ ਰੱਖ ਕੇ ਚੱਲਣ ਵਾਲੀਆਂ ਪ੍ਰਸਿੱਧ ਸੰਪ੍ਰਦਾਵਾਂ 'ਨਿਰੰਕਾਰੀ' 'ਨਾਮਧਾਰੀ 'ਰਾਧਾ ਸੁਆਮੀ' ਨਿਰਮਲ ਆਦਿ ਸੰਪ੍ਰਦਾਵਾਂ ਹਨ । ਇਨ੍ਹਾਂ, ਸਭਨਾਂ ਸੰਪ੍ਰਦਾਵਾਂ ਦੀਆਂ ਕੁੱਝ ਨਾ ਕੁੱਝ ਮਰਿਆਦਾਵਾਂ ਅਤੇ ਰੀਤੀਆਂ ਦੀ ਕਿਸੇ ਨਾ ਕਿਸੇ ਗੱਲ ਤੇ ਜ਼ਰੂਰ ਹੀ ਭਿੰਨਤਾ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਦੂਰੀ ਪ੍ਰਤੀਤ ਹੁੰਦੀ ਹੈ । ਮੁੱਖ ਤੌਰ ਤੇ 'ਗੁਰੂ' ਦੇ ਵਿਸ਼ੇ ਤੇ ਇਹ ਸਭ ਸੰਪ੍ਰਦਾਵਾਂ ਵਿੱਚ ਕਈ ਮਤਭੇਦ ਹਨ ਅਤੇ ਇਹਨਾਂ ਵਿਚੋਂ ਕਈ 'ਸ਼ਬਦ ਗੁਰੂ' ਦੀ ਮਾਨਤਾ ਤੋਂ ਮੁਨਕਰ ਹਨ । ਇਨ੍ਹਾਂ ਸੰਪ੍ਰਦਾਵਾਂ ਦੇ ਪੈਰੋਕਾਰ 'ਕੁਝ ਆਪਣੇ ਵਿਦਿਆਦਾਤਾ ਜਾਂ ਅੰਮ੍ਰਿਤ-ਸੰਸਕਾਰ ਸਮੇਂ ਦੇ ਜੱਥੇਦਾਰ ਨੂੰ ਹੀ ਆਪਣਾ ਗੁਰੂ ਮੰਨਣ ਲੱਗ ਪਏ [55] । ਕਈ ਆਪਣੀ ਸੰਪ੍ਰਦਾਇ ਦੇ ਮੁਖੀ ਨੂੰ ਹੀ ਗੁਰੂ-ਰੂਪ ਵਿੱਚ ਪੂਜਣ ਲੱਗ ਪਏ. ਜਿਵੇਂ ਕਿ ਨਾਮਧਾਰੀ ਸੰਪ੍ਰਦਾਇ ਵਿਚ ਅੱਜ ਵੀ ਦੇਹਧਾਰੀ ਗੁਰੂ ਦੀ ਮਾਨਤਾ ਹੁੰਦੀ ਹੈ । ਕੁੱਝ ਲੋਕਾਂ ਦਾ ਇਹ ਵਿਸਵਾਸ਼ ਪਰਿਪੱਕ ਹੋ ਗਿਆ ਕਿ ਸ਼ਬਦ (ਬਾਣੀ) ਗੁਰੂ ਨਹੀਂ ਹੋ ਸਕਦਾ ਅਤੇ ਕਿਸੇ ਦੇਹਧਾਰੀ ਗੁਰੂ ਦੀ ਹੋਂਦ ਆਵਸਕ ਹੋਣੀ ਚਾਹੀਦੀ ਹੈ । ਕੁੱਝ ਲੋਕ ਜੋ ਕਿਸੇ ਹੱਦ ਤੱਕ ਗੁਰਬਾਣੀ ਵਿੱਚ ਆਸਥਾ ਰੱਖਣ ਵਾਲੇ ਸਨ, ਨੇ ਇਹ ਗੱਲ ਮਨ ਵਿੱਚ ਬਿਠਾ ਲਈ ਕਿ ਸ਼ਬਦ ਰੂਪ ਬਾਣੀ ਦੀ ਵਿਆਖਿਆ ਕਰਨ ਵਾਲਾ ਵਿਆਖਿਆਕਾਰ ਵੀ ਗੁਰੂ-ਪਦਵੀ ਨਾਲ ਹੀ ਸਤਿਕਾਰਿਆ ਜਾਣਾ ਚਾਹੀਦਾ ਹੈ । ਕੁੱਝ ਲੋਕਾਂ ਨੇ ਗੁਰਬਾਣੀ ਦੇ ਅਰਥ-ਵਿਕਾਰ ਕਰਕੇ ਗੁਰੂ ਸੰਬੰਧੀ ਆਪਨੀ ਹੀ ਨਵੇਕਲੀ ਵਿਚਾਰਧਾਰਾ ਬਣਾ ਲਈ, ਜਿਵੇਂ ਕਿ, ਗੁਰਬਾਣੀ ਕਹੈ ਸੇਵਕ ਜਨ ਮਾਨੈ, ਪਰਤੱਖ ਗੁਰੂ ਨਿਸਤਾਰੇ ਤੋਂ ਭਾਵ ਇਹ ਲਿਆ ਗਿਆ ਕਿ ਇਹ ਗੁਰਬਾਣੀ ਦਾ ਹੀ 'ਫ਼ੁਰਮਾਨ ਹੈ ਕਿ ਪਰਤੱਖ ਗੁਰੂ ਹੀ ਪਾਰ-ਉਤਾਰਾ ਕਰ ਸਕਦਾ ਹੈ । ਇਸੇ ਤਰ੍ਹਾਂ 'ਗੁਰੂ ਗ੍ਰੰਥ ਜੀ ਮਾਨਿਓ

ਪ੍ਰਗਟ ਗੁਰਾਂ ਕੀ ਦੇਹਿ' ਦਾ ਭਾਵ ਇਹ ਲਿਆ ਕਿ ਗੁਰੂ ਗ੍ਰੰਥ ਸਾਹਿਬ ਵੀ ਪ੍ਰਤੱਖ ਗੁਰੂ ਭਾਵ ਦੇਹਧਾਰੀ ਗੁਰੂ ਦੀ ਲੋੜ ਦੀ ਪ੍ਰੇਰਨਾ ਦਿੰਦਾ ਹੈ ।

ਉਪਰੋਕਤ ਵਿਚਾਰ ਗੁਰਮਤਿ ਵਿੱਚ ਮਨਮਤਿ ਤੋਂ ਵੱਧ ਕੇ ਹੋਰ ਕੁੱਝ ਵੀ ਨਹੀਂ ਕਹੇ ਜਾ ਸਕਦੇ, ਕਿਉਂਕਿ ਇੱਕ ਸਿੱਖ ਜਗਿਆਸੂ ਲਈ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ 'ਪ੍ਰਗਟ ਗੁਰਾਂ ਕੀ ਦੇਹਿ' ਹੈ ? ਪਰੰਤੂ ਫਿਰ ਵੀ ਉਕਤ ਸ਼ੰਕੇ ਅਜਿਹੇ ਹਨ, ਜਿਹੜੇ ਸਾਧਾਰਨ ਸਿੱਖ ਨੂੰ ਵਿਖੇਪਤਾ ਵਿੱਚ ਪਾ ਸਕਦੇ ਹਨ, ਅਤੇ ਉਸਨੂੰ ਗੁਰਮਤਿ ਦੇ ਸੱਚੇ ਮਾਰਗ ਤੋਂ ਥਿੜਕਾ ਸਕਦੇ ਹਨ । ਅਜਿਹੀ ਸਥਿਤੀ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਬੜੀ ਤੀਬਰਤਾ ਨਾਲ਼ ਇਹ ਅਨੁਭਵ ਕੀਤਾ ਕਿ ਅਜਿਹੇ ਵਿਸ਼ਿਆਂ ਨੂੰ ਲੈ ਕੇ ਇੱਕ ਅਜਿਹੀ ਪੁਸਤਕ ਦੀ ਰਚਨਾ ਕੀਤੀ ਜਾਵੇ, ਜਿਹੜੀ ਉਪਰੋਕਤ ਸਾਰੇ ਸ਼ੰਕਿਆ ਦਾ ਸਮਾਧਾਨ ਕਰ ਸਕਣ ਦੇ ਸਮਰੱਥ ਹੋਵੇ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸੀ ਗੁਰਿਆਈ ਪ੍ਰਤੀ ਕੋਈ ਸ਼ੰਕਾ ਨਾ ਰਹੇ । । ਇਸ ਪ੍ਰਸੰਗ ਵਿੱਚ ਸਮੇਂ ਸਥਿਤੀ ਤੇ ਵਿਚਾਰ ਕਰਦਾ ਹੋਇਆ ਉਹ ਆਪ ਕਥਨ ਕਰਦਾ ਹੈ "ਇਨ੍ਹਾਂ ਅਨਮਤੀ ਲੋਕਾਂ ਦੀਆਂ ਨਿੱਤ ਦੀਆਂ ਛੇਕੀਆਂ ਲੜਾਈਆਂ ਨੇ ਸਾਂਤ ਅਤੇ ਗੰਭੀਰ ਖਾਲਸਾ ਕੌਮ ਨੂੰ ਹੀ ਡਾਢੇ ਵਿਖੇਪ ਵਿੱਚ ਪਾ ਛੱਡਿਆ ਹੋਣ ਕਰਕੇ ਖਾਲਸਾ ਪੰਥ ਨੂੰ ਵੀ ਸਮੇਂ ਦੇ ਰੰਗ ਅਨੁਸਾਰ ਆਪਣੇ ਬਚਾਉ ਲਈ ਹੱਥ ਪੈਰ ਮਾਰਨ ਪੈਂਦੇ ਹਨ । ਸੋ ਬਹੁਤ ਚਿਰ ਦੀ ਸੋਚ-ਵਿਚਾਰ ਮਗਰੋਂ ਇਹ ਸੰਕਲਪ ਕੀਤਾ ਗਿਆ ਕਿ ਦੇਹਧਾਰੀ ਗੁਰੂ' ਦੇ ਖੰਡਨ ਅਤੇ 'ਸ਼ਬਦ ਗੁਰੂ' ਦੇ ਮੰਡਨ ਵਾਲ਼ਾ ਇੱਕ ਅਜੇਹਾ ਅਦੁਤੀਯ ਗ੍ਰੰਥ ਤਿਆਰ ਕੀਤਾ ਜਾਵੇ, ਜਿਸ ਨਾਲ ਸਦਾ ਲਈ ਲਿਖਤੀ ਤੌਰ ਤੇ ਇਹ ਰੇੜਕਾ ਮੁੱਕ ਜਾਵੇ ।"[38]

ਇਹ ਸੰਕਲਪ ਨੂੰ ਮੁੱਖ ਰੱਖਦਿਆਂ ਹੋਇਆ ਪੰਡਿਤ ਕਰਤਾਰ ਸਿੰਘ ਨੇ ਇੱਕ ਅਦੁਤੀ ਪੁਸਤਕ 'ਗੁਰੂ ਪਦਾਰਥ ਨਿਰਣਯ' ਦੀ ਰਚਨਾ, 'ਗੁਰੂ' ਪਦ ਦੇ ਸਹੀ ਅਰਥ ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨੂੰ 'ਪ੍ਰਗਟ ਗੁਰਾਂ ਕੀ ਦੇਹਿ' ਮੰਨਣ ਦੀ ਸਚਾਈ ਨੂੰ ਦ੍ਰਿੜਾਉਣ ਲਈ ਕੀਤੀ । ਸਮੁੱਚੀ ਪੁਸਤਕ ਵਿੱਚ ਇਸ ਗੱਲ ਦਾ ਖੰਡਨ ਕੀਤਾ ਗਿਆ ਹੈ ਕਿ 'ਖਾਲਸੇ' ਨੂੰ ਕਿਸੇ ਦੇਹਧਾਰੀ ਗੁਰੂ ਦੀ ਲੋੜ ਹੈ । ਪੁਸਤਕ ਦੀ ਸਮੁੱਚੀ ਵਿਚਾਰ-ਸਮਗਰੀ ਸ਼ੰਕੇ ਰੂਪੀ ਪ੍ਰਸ਼ਨ ਅਤੇ ਉਨ੍ਹਾਂ ਦੇ ਸਮਾਧਾਨੀ ਉੱਤਰਾਂ ਦੇ ਰੂਪ ਵਿੱਚ ਯਥਾ-ਜੋਗ ਪ੍ਰਮਾਣਾਂ ਸਹਿਤ ਅੰਕਿਤ ਕਰਕੇ ਗੁਰਬਾਣੀ ਦੀ ਵਿਆਪਕਤਾ ਪ੍ਰਗਟ ਕੀਤੀ ਗਈ ਹੈ । ਪੁਸਤਕ ਦੇ ਚਾਰ ਪ੍ਰਕਰਣ ਹਨ, ਜਿਨ੍ਹਾਂ ਵਿੱਚ ਵੱਖ-ਵੱਖ ਸ਼ੰਕਿਆਂ ਦਾ ਸਮਾਧਾਨ ਕੀਤਾ ਗਿਆ ਹੈ । ਸਮੁੱਚੀ ਪੁਸਤਕ ਗਿਆਨ ਦਾ ਅਥਾਹ ਭੰਡਾਰ ਹੈ । ਸਮੱਸਿਆ ਨੂੰ ਜੜ੍ਹ ਤੋਂ ਫੜ ਕੇ ਅਖ਼ੀਰ ਤੱਕ ਬੜੀ ਹੀ ਬਾਰੀਕ-ਬੀਨੀ ਨਾਲ਼ ਗਿਆਨ-ਚਰਚਾ ਕਰਦੇ ਹੋਇਆਂ ਨੇਪਰੇ ਚਾੜ੍ਹਿਆ ਹੈ । ਵਿਸ਼ੇ ਨੂੰ ਕੇਵਲ ਭਾਵਕ ਪੱਧਰ ਤੱਕ ਹੀ ਸੀਮਿਤ ਨਹੀਂ ਰੱਖਿਆ ਬਲਕਿ ਬੜੀਆਂ ਹੀ ਠੋਸ ਯੁਕਤੀਆਂ-ਉਕਤੀਆਂ ਆਪਣੇ ਮੱਤ ਦੀ ਪ੍ਰੋੜਤਾ ਹਿਤ ਜੁਟਾਈਆਂ ਹਨ ।

ਪੁਸਤਕ ਦੇ ਪਹਿਲੇ ਪ੍ਰਕਰਣ ਵਿਚ ਦੇਹਧਾਰੀ ਗੁਰੂ ਦੀ ਹੋਂਦ ਜਾਂ ਅਣਹੋਂਦ ਜਾਂ ਅਣਹੋਂਦ ਸੰਬੰਧੀ ਵਿਚਾਰ-ਵਿਮਰਸ਼ ਕਰਨ ਤੋਂ ਪਹਿਲਾਂ ਇਸ ਗੱਲ ਉੱਤੇ ਬੜੀ ਵਿਆਪਕ

ਚਰਚਾ ਕੀਤੀ ਹੈ ਕਿ ਗੁਰੂ ਦੀ ਲੋੜ ਕਿਉਂ ਹੈ ? ਗੁਰੂ ਦੇਹਧਾਰੀ ਹੋਵੇ ਜਾਂ ਸ਼ਬਦ-ਰੂਪ ? ਇਸ ਵਿਸ਼ੇ ਨੂੰ ਮਗਰੋਂ ਹੀ ਹੱਥ ਪਾਇਆ ਹੈ ਪਹਿਲਾਂ ਇਹ ਨਿਰਣਾ ਕੀਤਾ ਹੈ ਕਿ ਗੁਰੂ-ਜੋਤ ਤੋਂ ਬਿਨਾ ਸੰਸਾਰ ਪ੍ਰਮਾਰਥ ਵੱਲੋਂ ਅੰਨ੍ਹਾਂ ਹੈ। ਹਰ ਮਨੁੱਖ ਨੂੰ ਹੀ ਗਿਆਨ-ਪ੍ਰਾਪਤੀ ਦੀ ਲੋੜ ਪੈਂਦੀ ਹੈ ਇਸ ਲਈ ਵਾਸਤਵ ਵਿੱਚ ਸਭ ਸੰਸਾਰ ਹੀ 'ਸਿੱਖ' ਹੈ। ਹਰ ਪ੍ਰਾਣੀ ਆਪਣੇ ਪੂਰਵਜਾਂ ਪਾਸੋਂ ਗਿਆਨ ਦੀ ਮਦਦ ਲੈਂਦਾ ਹੈ ਅਤੇ ਜੀਵਨ ਵਿੱਚ ਪ੍ਰਵਾਨ ਚੜ੍ਹਦਾ ਹੈ। ਇਸ ਦੇ ਵਿਪੱਖ ਵਿੱਚ ਸ਼ੰਕਾਲੂ ਵੱਲੋਂ ਉਠਾਏ ਗਏ ਸ਼ੰਕੇ ਵੀ ਬੜੇ ਦਲੀਲ-ਯੁਕਤ ਅਤੇ ਅੱਜ ਦੇ ਸਮਾਜਵਾਦੀ ਸਮਾਜ ਲਈ ਬੜੇ ਪ੍ਰਭਾਵਸ਼ਾਲੀ ਹਨ। ਇਹ ਸ਼ੰਕੇ ਜਾਂ ਪ੍ਰਸ਼ਨ ਅਜੋਕੇ ਮਨੁੱਖ ਨੂੰ ਬੜੇ ਸਹਿਜ ਢੰਗ ਨਾਲ ਹੀ ਆਪਣੇ ਵੱਲ ਪ੍ਰੇਰਿਤ ਕਰਨ ਦੀ ਸ਼ਕਤੀ ਰੱਖਦੇ ਹਨ ਅਤੇ ਅਜਿਹੇ ਵਿਚਾਰਾਂ ਦਾ ਧਾਰਨੀ ਹੋ ਕੇ ਮਨੁੱਖ ਸਮਾਜਿਕ ਅਤੇ ਭਾਈਚਾਰਕ ਤੌਰ ਤੇ ਸੱਭਿਆ ਤਾਂ ਅਖਵਾ ਸਕਦਾ ਹੈ, ਪਰੰਤੂ ਪ੍ਰਮਾਰਥ ਵੱਲੋਂ ਉੱਕਾ ਹੀ ਮੂੰਹ ਮੋੜ ਲੈਂਦਾ ਹੈ। ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਦੇਣਾ ਕੋਈ ਸੌਖਾ ਕੰਮ ਨਹੀਂ ਹੈ। ਅਥਾਹ ਗਿਆਨ, ਚਿੰਤਨ, ਤੀਬਰ ਬੁੱਧ, ਤਰਕਸ਼ੀਲਤਾ ਅਤੇ ਸੰਤੁਲਤ ਤੇ ਆਲੋਚਨਾਤਮਕ ਦ੍ਰਿਸ਼ਟੀ ਵਾਲਾ ਵਿਦਵਾਨ ਹੀ ਇਸ ਇਲਮ ਕੰਮ ਨੂੰ ਨੇਪਰੇ ਚਾੜ੍ਹ ਸਕਦਾ ਹੈ। ਉਕਤ ਸਾਰੇ ਗੁਣਾਂ ਕਰਕੇ ਪੰਡਿਤ 'ਦਾਖਾ' ਦੀ ਵਿਸ਼ੇ ਤੇ ਪਕੜ ਅਤੇ ਉਸ ਨੂੰ ਨਿਭਾਉਣ ਦੀ ਕੁਸ਼ਲਤਾ ਵੇਖ ਕੇ ਅਸੀਂ ਉਸਦੀ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਦੇ। ਪੁਸਤਕ ਦੇ ਪਹਿਲੇ ਪ੍ਰਕਰਣ ਵਿੱਚੋਂ ਇੱਥੇ ਅਸੀਂ ਉਸਦੀ ਇਸ ਯੋਗਤਾ ਦੇ ਉਦਾਹਰਣ ਪ੍ਰਸਤੁਤ ਕਰਾਂਗੇ। ਗੁਰੂ-ਹੋਂਦ ਦੀ ਮਹੱਤਾ ਤੋਂ ਮੁਨਕਰ ਇੱਕ ਸੰਭਾਵਤ ਸ਼ੰਕਾਲੂ ਇਸ ਪ੍ਰਕਾਰ ਦੇ ਪ੍ਰਸ਼ਨ ਉਤਪੰਨ ਕੀਤੇ ਗਏ ਹਨ :

"ਪ੍ਰਸ਼ਨ :—ਮਨੁੱਖ ਨੂੰ ਗਿਆਨ ਲੈਣ ਲਈ ਕਿਸੇ ਦੀ ਸ਼ਰਨ ਲੈਣ ਦੀ ਲੋੜ ਨਹੀਂ, ਉਹ ਆਪਣੇ ਤਜਰਬੇ ਅਤੇ ਖੋਜ ਦੇ ਸਹਾਰੇ ਹੀ ਆਪਣਾ ਨਿਰਬਾਹ ਕਰ ਸਕਦਾ ਹੈ।

ਉੱਤਰ :—ਮਨੁੱਖ ਨੂੰ ਆਪਣੇ ਆਪ ਤੋਂ ਕੋਈ ਤਜਰਬਾ ਨਹੀਂ ਹੋ ਸਕਦਾ, ਕਿਉਂਕਿ ਜਦੋਂ ਅਸੀਂ ਵੇਖਦੇ ਹਾਂ ਕਿ ਬੱਚਾ ਉਹੀ ਕੰਮ ਸਿਖਦਾ ਹੈ, ਜੋ ਉਹ ਆਪਣੇ ਬਿਧਾਂ ਨੂੰ ਕਰਦੇ ਵੇਖਦਾ ਅਤੇ ਕਹਿੰਦੇ ਸੁਣਦਾ ਹੈ। ਦੇਖੋ ਜਿਹੜੇ ਬੱਚੇ ਗੂੰਗੇ ਹੁੰਦੇ ਹਨ ਉਸਦਾ ਕਾਰਨ ਉਨ੍ਹਾਂ ਦਾ ਬੋਲ਼ਾ ਹੋਣਾ ਹੈ। ਅਰਥਾਤ ਜਦੋਂ ਉਹ ਬੋਲ਼ੇ ਹੋਣ ਕਰਕੇ ਆਪਣੇ ਸੰਬੰਧੀਆਂ ਦੀ ਬੋਲੀ ਭੀ ਨਹੀਂ ਸੁਣ ਸਕਦੇ, ਤਾਂ ਉਹ ਬੋਲਣ ਕਿਸ ਤਰ੍ਹਾਂ ? ਅਤੇ ਜਿਤਨਾ ਗਿਆਨ ਉਹ ਆਪਣੇ ਸੰਬੰਧੀਆਂ ਕੋਲੋਂ ਪ੍ਰਾਪਤ ਕਰਦੇ ਜਾਂਦੇ ਹਨ, ਉਸਦੇ ਅਨੁਸਾਰ ਹੀ ਆਪਣਾ ਆਚਰਣ ਬਣਾਉਂਦੇ ਜਾਂਦੇ ਹਨ ਬਲਕਿ ਖ਼ਾਸ-ਖ਼ਾਸ ਵਿਦਿਆ ਜਾਂ ਕੰਮਾਂ ਨੂੰ ਉਹ ਆਪਣੇ ਉਸਤਾਦਾਂ ਕੋਲੋਂ ਬਾਰ-ਬਾਰ ਪੁੱਛ ਕੇ ਬੜੀ ਮਿਹਨਤ ਨਾਲ ਸਿਖਦੇ ਹਨ। ਕਈਆਂ ਨੂੰ ਤਾਂ ਆਪਣੇ ਆਪ ਕੋਈ ਕੰਮ ਉਸਤਾਦ ਨੂੰ ਖੇਚਲ ਦੇਣ ਤੇ ਭੀ ਨਹੀਂ ਆ ਸਕਦਾ। ਇਸ ਲਈ ਸ਼ਰਤੀਆ ਤੌਰ ਤੇ ਬੱਚਾ ਆਪਣੇ ਬਿਧਾਂ ਦੇ ਆਸਰੇ ਗਿਆਨ ਪ੍ਰਾਪਤ ਕਰਦਾ ਹੈ। ਬੜੀ ਉਮਰ ਵਿੱਚ ਭੀ ਹਰੇਕ ਆਦਮੀ ਆਪਣੇ ਤੋਂ ਵੱਡਿਆਂ ਦੇ ਤਜਰਬੇ ਤੋਂ ਹੀ ਲਾਭ ਉਠਾਉਂਦਾ ਹੈ। ਜੇ ਕੋਈ ਨਵੀਂ ਕਾਢ ਕਿਸੇ ਆਦਮੀ ਦੀ ਸਿਰੇ ਲੱਗ ਜਾਂਦੀ

ਹੈ, ਇਹ ਭੀ ਪਹਿਲੇ ਕਾਢੂਆਂ ਦੀਆਂ ਕਾਢਾਂ ਦਾ ਹੀ ਵਲ ਹੁੰਦਾ ਹੈ। ਇਸ ਲਈ ਹਰ ਕੰਮ ਸਿੱਖਣ ਲਈ ਹਰੇਕ ਆਦਮੀ ਨੂੰ ਉਸਤਾਦ ਦੀ ਲੋੜ ਹੈ [39]।

ਪ੍ਰਸ਼ਨ ਨੰ : 2 ਗਿਆਨ ਤਾਂ ਸਾਰੀ ਦੁਨੀਆਂ ਦੀ ਸਾਂਝੀ ਸੰਪਤੀ ਹੈ। ਅਰਥਾਤ ਇੱਕ ਦੂਜੇ ਦੇ ਤਜਰਬੇ ਅਤੇ ਉਪਦੇਸ਼ ਤੋਂ ਹਰੇਕ ਆਦਮੀ ਲਾਭ ਉਠਾ ਸਕਦਾ ਹੈ। ਸਾਡਾ ਮਤਲਬ ਇਹ ਹੈ ਕਿ ਆਦਮੀ ਨੂੰ ਪਰਲੋਕ ਦੀਆਂ ਕਲਪਤ ਗੱਲਾਂ ਜੋ ਕਿਸੇ ਵਹਿਮੀ ਕੋਲੋਂ ਕਪੋਲ-ਕਲਪਣਾ ਦਾ ਗਿਆਨ ਲੈਣ ਦੀ ਲੋੜ ਨਹੀਂ। ਬਲਕਿ ਪਰਸਪਰ ਤਜਰਬੇ ਤੋਂ ਭੀ ਜੋ ਗਿਆਨ ਪ੍ਰਾਪਤ ਹੋਵੇ, ਉਸ ਦੁਆਰਾ ਸ਼ੁਭ ਕਰਮ ਕਰਨੇ ਅਤੇ ਅਸ਼ੁਭ ਕਰਮਾਂ ਦਾ ਤਿਆਗ ਕਰਨਾ ਇਹੋ ਇੱਕ ਸੁਖ ਦਾ ਮਾਰਗ ਹੈ।

ਉੱਤਰ—ਕਿਸੇ ਜਗ੍ਹਾ ਕੋਈ ਕੰਮ ਪੁੰਨ ਸਮਝਿਆ ਜਾਂਦਾ ਹੈ, ਕਿਸੇ ਜਗ੍ਹਾ ਉਹੀ ਪਾਪ ਸਮਝਿਆ ਜਾਂਦਾ ਹੈ। ਜੈਸੇ ਗਊ-ਬੱਧ ਕਰਨਾ ਮੁਸਲਮਾਨਾਂ ਦੇ ਮੱਤ ਵਿਚ ਧਰਮ ਮੰਨਿਆ ਜਾਂਦਾ ਹੈ ਮਗਰ ਹਿੰਦੂ ਮੱਤ ਵਿੱਚ ਮਹਾਂ-ਪਾਪ ਸਮਝਿਆ ਜਾਂਦਾ ਹੈ। ਤਾਂ ਦੱਸੋ ਉਸਨੂੰ ਜਗਿਆਸੂ ਕਰੇ ਜਾਂ ਛੱਡੇ ? ਏਸੇ ਤਰ੍ਹਾਂ ਸੈਂਕੜੇ ਹੀ ਹੋਰ ਕੰਮ ਦੱਸੇ ਜਾ ਸਕਦੇ ਹਨ ਜਿਨ੍ਹਾਂ ਦੇ ਪਾਪ ਜਾਂ ਪੁੰਨ ਹੋਣ ਦਾ ਕੋਈ ਥਹੁ ਪਤਾ ਨਹੀਂ ਲਗਦਾ। ਜੇ ਕਹੋ ਕਿ ਜੋ ਕਰਮ ਇਨਸਾਨ ਦੇ ਉਦੇਸ਼ ਤੋਂ ਉਲਟ ਜਾਵੇ, ਯਾ ਵਿਘਨਕਾਰੀ ਹਵੇ ਉਸਨੂੰ 'ਪਾਪ' ਅਤੇ ਸਹਾਇਕ ਨੂੰ 'ਪੁੰਨ' ਮੰਨਣਾ ਚਾਹੀਏ ਤਾਂ ਇਸ ਤੇ ਭੀ ਪ੍ਰਸ਼ਨ ਹੁੰਦਾ ਹੈ ਕਿ ਇਨਸਾਨ ਅਤੇ ਉਸਦੇ ਉਦੇਸ਼ ਦਾ ਕੀ ਲੱਛਣ ਹੈ ? ਕਿਉਂਕਿ ਪੁੰਨ ਪਾਪ ਦੀ ਤਰ੍ਹਾਂ, 'ਉਦੇਸ਼' ਦਾ ਲੱਛਣ ਵੀ ਹਰ ਇੱਕ ਦਾ ਅੱਡੋ-ਅੱਡੀ ਹੈ। ਤਾਂਤੇ ਸ਼ੁੱਭ ਅਥਵਾ ਅਸ਼ੁੱਭ ਕਰਮ ਦੀ ਵਿਚਾਰ ਅੰਧਾ-ਧੁੰਧ ਮੰਨੀ ਜਾਣੀ ਬੇ-ਸਮਝੀ ਹੈ।

ਫੇਰ ਹੋਰ ਦੇਖੋ ਸਾਧਕ ਪੁਰਸ਼ ਕਿਉਂ ਸ਼ੁੱਭ ਕਰਮ ਕਰੇ ? ਅਤੇ ਕਿਉਂ ਅਸ਼ੁੱਭ ਛੱਡੇ? ਅਰਥਾਤ ਜਿਸ ਨੇ ਦ੍ਰਿਸ਼ਟ ਫਲ ਤੇ ਨਿਸਚਾ ਕਰਨਾ ਹੈ, ਉਸਨੂੰ ਛੇ ਮਹੀਨੇ ਦੁੱਖ ਕੱਟਣ ਦੀ ਲੋੜ ਹੈ ? ਅਤੇ ਜਿਸ ਦਾ ਪਰਲੋਕ ਤੇ ਨਿਸਚਾ ਨਹੀਂ ਉਹ ਤਤਕਾਲਿਕ ਸੁਖਦਾਈ ਪਾਪ ਤੋਂ ਡਰੇਗਾ ? ਅਜਿਹਾ ਪ੍ਰਤਛਵਾਦੀ ਤਾਂ ਆਪਣੇ ਪੈਰਾਂ ਵਿੱਚ ਹੀ ਦੇਖੇਗਾ ਅਤੇ ਛਿਨ ਵਿੱਚ ਹੋ ਜਾਣ ਵਾਲੇ ਸੁਖ ਨੂੰ ਹੀ ਭੋਗੇਗਾ ਉਸ ਨੂੰ ਦੂਜਾ ਦਿਨ ਕਦੋਂ ਆਇਆ ? ਇਸ ਲਈ ਉਹ ਆਪਣੀ ਹੀ ਮੰਨੀ ਹੋਈ ਯੋਗਤਾ ਨਾਲ਼ ਪਾਪ ਪੁੰਨ ਦੀ ਪਰਖ ਕਰੇਗਾ ਅਤੇ ਉਸਦੇ ਅਨੁਸਾਰ ਹੀ ਕੰਮ ਕਰੇਗਾ ਜੋ ਠੀਕ ਨਹੀਂ।"[40]

ਪ੍ਰਸ਼ਨ :-"ਆਦਮੀ ਨੂੰ ਚਾਹੀਦਾ ਹੈ ਕਿ ਨੇਕੀ ਦਾ ਵਰਤਾਉ ਰੱਖੇ ਆਪਣੀ ਕਿਰਤ ਕਮਾਈ ਕਰ ਕੇ ਖਾਵੇ ਅਤੇ ਸੱਚ ਬੋਲੇ। ਇਹ ਸਭ ਤੋਂ ਸ਼ੁੱਭ ਕਰਮ ਹੈ।

ਉੱਤਰ :—ਉਪਰ ਕਰੀ ਵਿਚਾਰ ਮੂਜਬ 'ਨੇਕ-ਵਰਤਾਉ' ਦੀ ਭੀ ਕੀ ਸੂਝ ਹੈ ? ਅਤੇ ਕਰੇ ਭੀ ਕਿਉਂ ? ਜਦੋਂ ਉਸਨੂੰ ਅਗਾਹਾਂ ਦਾ ਡਰ-ਭਉ ਨਹੀਂ, ਤਾਂ ਆਪਣੀ ਕਰਕੇ ਖਾਣ ਦੇ ਥਾਂ ਦੂਜੇ ਦੀ ਕੀਤੀ ਕਿਉਂ ਨਾ ਖਾਵੇ ? ਅਰਥਾਤ ਜੇ ਉਸਨੂੰ ਬੈਠੇ-ਬਿਠਾਏ ਨੂੰ ਕੁੱਝ

ਮਿਲ ਜਾਵੇ ਯਾ ਚੋਰੀ-ਧਾੜੇ ਨਾਲ ਕਿਸੇ ਦਾ ਮਾਲ ਮਿਲ ਜਾਵੇ, ਤਾ ਉਹ ਕਾਰ ਕਿਉਂ ਕਰੇ ? ਫੇਰ ਜਦ ਤੱਕ ਇਹ ਪਤਾ ਨਹੀਂ ਕਿ ਸੱਚ ਕੀ ਹੈ ? ਅਥਵਾ ਸੱਚ ਦੀ ਕਸਵੱਟੀ ਕੀ ਹੈ ? ਉਦੋਂ ਤੱਕ ਕੀ ਸੱਚ ਬੋਲੇਗਾ ? ਹੋਰ ਭੀ ਹੈ 'ਸੱਚ ਬੋਲਣ' ਆਦਿ ਕਈ ਕੁ ਧਰਮਾਂ ਨੂੰ ਭਾਵੇਂ ਆਮ ਤੌਰ ਤੇ ਸਭ ਲੋਕ ਸਧਾਰਣ (ਸਾਂਝਾ) ਧਰਮ ਆਖ ਦਿੰਦੇ ਹਨ। ਮਗਰ ਜਦੋਂ ਉਸਦਾ ਸਰੂਪ ਪੁੱਛਿਆ ਜਾਵੇ ਤਾਂ ਹਰੇਕ ਦਾ ਸੱਚ ਅੱਡੋ-ਅੱਡ ਬਣ ਜਾਂਦਾ ਹੈ'—41 ਇਸ ਪ੍ਰਕਾਰ 'ਗੁਰੂ' ਦੀ ਹੋਂਦ ਸੰਬੰਧੀ ਅਤੇ ਅਨੇਕਾਂ ਹੋਰ ਪ੍ਰਮਾਣਿਕ ਮਸਲਿਆਂ ਤੇ ਅਜਿਹੀ ਗਿਆਨ-ਚਰਚਾ ਕੀਤੀ ਹੈ ਕਿ ਕਿਤੇ ਵੀ ਅਤੇ ਕਿਸੇ ਵੀ ਪ੍ਰਕਾਰ ਦੀ ਸ਼ੱਕ ਅਤੇ ਭੁਲੇਖੇ ਦੀ ਗੁੰਜਾਇਸ਼ ਨਹੀਂ ਰਹਿਣ ਦਿੱਤੀ।

ਜਿੱਥੇ ਪਹਿਲੇ ਪ੍ਰਕਰਣ ਵਿੱਚ ਗੁਰੂ ਦੀ ਮਹੱਤਤਾ ਦ੍ਰਿੜ ਕੀਤੀ ਹੈ, ਉੱਥੇ ਦੂਜੇ ਅਧਿਆਇ ਵਿੱਚ ਇਹ ਗੱਲ ਬੜੀਆਂ ਠੋਸ ਅਤੇ ਪ੍ਰਬਲ ਦਲੀਲਾਂ ਨਾਲ ਸਿੱਧ ਕੀਤੀ ਹੈ ਕਿ ਦੇਹਧਾਰੀ ਨੂੰ ਗੁਰੂ ਮੰਨਣਾ ਨਿਰੋਲ ਮਨਮਤਿ ਹੈ ਅਤੇ ਕਲਯੁਗ ਵਿੱਚ ਸਾਰੇ ਸਿੱਖ-ਸੰਸਾਰ ਦਾ ਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੀ ਹੈ ਅਤੇ ਇਸ ਵਿੱਚ ਲੇਖਕ ਦੀ ਅਥਾਹ ਸ਼ਰਧਾ ਹੈ ਅਤੇ ਉਹ ਇਸ ਨੂੰ ਹੀ ਹਾਜ਼ਰ-ਨਾਜ਼ਰ 'ਗੁਰੂ-'ਜੋਤ' ਸਮਝਦਾ ਹੈ। ਉਸਦਾ ਇਹ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਜਗਿਆਸੂਆਂ ਲਈ ਮੰਨੇ ਗਏ, ਗੁਰੂ, ਪੂਰਨ ਗੁਰੂ ਨਹੀਂ ਸਨ। 'ਕੇਤੇ ਗੁਰ ਚੇਲੇ ਫੁਨ ਹੋਇਆ' ਅਨੁਸਾਰ ਉਨ੍ਹਾਂ ਮਨੁੱਖਾਂ ਵਿਚੋਂ ਕੋਈ ਵੀ ਗੁਰੂ ਪਦ ਦਾ ਅਧਿਕਾਰੀ ਸਿੱਧ ਨਹੀਂ ਹੁੰਦਾ ਅਤੇ ਗੁਰੂ ਨਾਨਕ ਦੇਵ ਜੀ ਦਾ ਆਪਣੇ ਆਪ ਤੋਂ ਹੀ ਪ੍ਰਕਾਸ਼ ਰੂਪ ਹੋਣਾ ਸਿੱਧ ਕਰਦਾ ਹੈ ਕਿ ਉਹ ਮਨੁੱਖੀ ਸਰੀਰ ਅੰਦਰ ਅਕਾਲ-ਪੁਰਖ ਦੀ ਖ਼ਾਸ ਜੋਤ ਸਨ, ਅਤੇ ਉਨ੍ਹਾਂ ਤੋਂ ਪਹਿਲਾਂ ਕੋਈ ਵੀ ਮਨੁੱਖ ਗੁਰੂ ਨਹੀਂ ਹੋਇਆ[42]। ਕੇਵਲ ਆਪਣੇ ਤੋਂ ਅਧਿਕ ਗਿਆਨਵਾਨ ਮਨੁੱਖਾਂ ਵਿੱਚ ਜਗਿਆਸੂ 'ਗੁਰ-ਭਾਵਨਾ' ਕਰਦੇ ਕਰਦੇ ਰਹੇ" [43] ਇਸੇ ਪ੍ਰਕਰਣ ਵਿੱਚ ਹੀ ਰਾਧਾ ਸੁਆਮੀਆਂ ਦੇ ਸ਼ੰਕਿਆਂ ਨੂੰ ਨਿਰਮੂਲ ਠਹਿਰਾਇਆ ਹੈ, ਜਿਨ੍ਹਾਂ ਵਿੱਚ ਉਹ ਆਪਣੇ ਸੰਪ੍ਰਦਾਈ ਗੁਰੂਆਂ ਦੀ ਮਾਨਤਾ ਦੀ ਪ੍ਰੋੜਤਾ ਗੁਰਬਾਣੀ ਦੀ ਤੁਕਾਂ ਦੇ ਪ੍ਰਮਾਣ ਦੇ ਕੇ ਕਰਦੇ ਹਨ[44]

ਪੁਸਤਕ ਦੇ ਤੀਜੇ ਪ੍ਰਕਰਣ ਵਿੱਚ ਕਈ ਹਿੰਦੂ ਅਤੇ ਸਿੱਖ ਸੰਪ੍ਰਦਾਵਾਂ ਦੁਆਰਾ ਸੰਭਾਵਿਤ ਉਤਪੰਨ ਹੋਣ ਵਾਲੇ ਸ਼ੰਕਿਆਂ ਨਾਲ ਨਿਪਟਣ ਦਾ ਭਰਪੂਰ ਯਤਨ ਕੀਤਾ ਗਿਆ ਹੈ ਅਤੇ ਇਹ ਗੱਲ ਨਿਰਸੰਦੇਹ ਸਪਸ਼ਟ ਕੀਤੀ ਹੈ ਕਿ ਕਿਸੇ ਵੀ ਪ੍ਰਕਾਰ ਦਾ ਵਿਦਿਆਦਾਤਾ, 'ਗੁਰੂ' ਨਹੀਂ ਅਖਵਾ ਸਕਦਾ। 'ਜਿਸ ਕਿਸੇ ਤੋਂ ਵੀ ਅਸੀਂ ਕੋਈ ਖ਼ਾਸ ਵਿੱਦਿਆ ਸਿੱਖਦੇ ਹਾਂ, ਉਹ 'ਸਿੱਖਿਅਕ' 'ਉਸਤਾਦ', 'ਅਧਿਆਪਕ' ਜਾਂ 'ਉਪਾਧਿਆਇ' ਹੀ ਕਿਹਾ ਜਾਣਾ ਚਾਹੀਦਾ ਹੈ'[45]। "ਗੁਰੂ ਅਤੇ ਅਧਿਆਪਕ ਜਾਂ ਉਸਤਾਦ ਦੀ ਸਿੱਖਿਆ ਵਿੱਚ ਵੀ ਢੇਰ ਅੰਤਰ ਹੈ। ਗੁਰੂ ਉਹ ਹਸਤੀ ਹੈ ਜੋ ਅਗਿਆਤ 'ਨਾ ਜਾਣੀ ਹੋਈ' ਵਸਤੂ ਨੂੰ ਜਣਾਵੇ ਅਤੇ ਅਪ੍ਰਾਪਤ ਦੀ ਪ੍ਰਾਪਤੀ ਕਰਾਵੇ, ਸੋ ਜੋ ਵਸਤੂ ਅੱਗੇ ਨਾ ਜਾਣੀ ਗਈ ਹੋਵੇ ਅਤੇ ਨਾ

ਹੀ ਪ੍ਰਾਪਤ ਹੋਵੇ, ਨੂੰ ਗੁਰੂ ਆਪਣੇ ਪਾਸੋਂ ਹੀ ਜਣਾਵੇਗਾ ਅਤੇ ਪ੍ਰਾਪਤ ਭੀ ਆਪਣੇ ਕੋਲੋਂ ਹੀ ਕਰਾਵੇਗਾ। ਮਗਰ ਜੋ ਸਿੱਖਿਅਕ ਹੈ ਉਹ ਅੱਗੇ ਜਾਣੀ ਗਈ ਵਸਤੂ ਦਾ ਅਨੁਵਾਦ ਜਾਂ ਵਿਖਿਆਨ ਹੀ ਕਰੇਗਾ। ਆਪਣੇ ਕੋਲੋਂ ਪਾਉਣ ਦੀ ਸਮਰੱਥਾ ਉਸਨੂੰ ਨਹੀਂ[46]।"

ਪੁਸਤਕ ਦਾ ਚੌਥਾ ਅਤੇ ਅੰਤਿਮ ਭਾਗ ਵੀ ਭਾਵ-ਪੂਰਤ ਵਿਚਾਰਧਾਰਾ ਅਤੇ ਤਰਕ-ਸ਼ੀਲਤਾ ਦਾ ਉੱਤਮ ਨਮੂਨਾ ਹੈ। ਇਸ ਭਾਗ ਵਿੱਚ ਪੱਛਮੀ ਦ੍ਰਿਸ਼ਟੀਕੋਣ ਤੋਂ ਉਠਾਏ ਗਏ ਪ੍ਰਸ਼ਨਾਂ ਦੀ ਜਵਾਬ-ਦੇਹੀ ਬੜੇ ਸੰਜਮ ਅਤੇ ਪ੍ਰਬੁੱਧਤਾ ਨਾਲ ਕੀਤੀ ਗਈ ਹੈ। ਭਾਰਤੀ ਧਰਮ-ਦਰਸ਼ਨ ਨੂੰ ਵੀ ਦ੍ਰਿਸ਼ਟੀ ਵਿੱਚ ਰੱਖਿਆ ਗਿਆ ਹੈ ਅਤੇ ਸਿੱਖ ਧਰਮ ਨੂੰ ਉਸ ਨਾਲੋਂ ਸ੍ਰੇਸ਼ਟ ਸਿੱਧ ਕੀਤਾ ਹੈ। ਸਮੁੱਚੇ ਤੌਰ ਤੇ ਸਾਰੀ ਦੀ ਸਾਰੀ ਪੁਸਤਕ ਵਿੱਚ ਅਤੁੱਟ ਗਿਆਨ ਦਾ ਖਜ਼ਾਨਾ ਹੈ। ਸਿੱਖ-ਦਾਰਸ਼ਨਿਕ ਸਿਧਾਂਤਾਂ ਦੀ ਪੇਸ਼ਕਾਰੀ ਕਰਦੇ ਸਮੇਂ ਹੋਰ ਸਮਕਾਲੀ ਭਾਰਤੀ ਧਰਮਾਂ ਬਾਰੇ ਵੀ ਆਲੋਚਨਾਤਮਿਕ ਟਿੱਪਣੀ ਕੀਤੀ ਹੈ। ਰਾਧਾ ਸੁਆਮੀ ਤੇ ਨਾਮ-ਧਾਰੀ ਆਦਿ ਸੰਪ੍ਰਦਾਵਾਂ ਨੂੰ ਗੁਰੂ-ਧਾਰਨਾ ਦੇ ਸੰਬੰਧ ਵਿੱਚ ਸਿੱਖੀ ਤੋਂ ਲਾਂਭੇ ਜਾਂਦੀਆਂ ਦੱਸਿਆ ਹੈ।

ਸਮੁੱਚੀ ਪੁਸਤਕ ਤੇ ਵਿਚਾਰ ਕੀਤਿਆਂ ਸਪਸ਼ਟ ਹੁੰਦਾ ਹੈ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਨੂੰ 'ਗੁਰੂ ਗ੍ਰੰਥ ਸਾਹਿਬ' ਅਤੇ ਸਿੱਖ-ਮਰਿਆਦਾ ਪ੍ਰਤੀ ਵਿਸ਼ਾਲ ਅਤੇ ਦੀਰਘ ਗਿਆਨ ਹਾਸਲ ਸੀ। ਇਸ ਪੁਸਤਕ ਵਿਚੋਂ ਪ੍ਰਗਟ ਹੁੰਦੀ ਉਸ ਦੀ ਤਰਕਸ਼ੀਲਤਾ ਤੋਂ ਉਹ ਇੱਕ ਪ੍ਰੌਢ ਨਿਆਇ-ਸ਼ਾਸਤਰੀ ਸਾਬਤ ਹੁੰਦਾ ਹੈ। ਜਿੱਥੇ ਕਿਤੇ ਵੀ ਉਸਨੇ ਕਿਸੇ ਸਵਾਲ ਜਾਂ ਸੰਭਾਵਿਤ ਸ਼ੰਕੇ ਦਾ ਉੱਤਰ ਦਿੱਤਾ ਤਾਂ ਬੜੀ ਹੀ ਤਰਕਸ਼ੀਲਤਾ, ਬਿਬੇਕ-ਬੁੱਧ ਅਤੇ ਗੰਭੀਰ ਅਧਿਐਨ ਦੀ ਉਦਾਹਰਨ ਪੇਸ਼ ਕੀਤੀ ਹੈ। ਇੱਕ ਇੱਕ ਜਿਹੇ ਪ੍ਰਸ਼ਨ ਨੂੰ ਹੱਲ ਕਰਨ ਲਈ ਇੱਕ ਨਹੀਂ, ਕਈ ਉਦਾਹਰਣਾਂ ਅਤੇ ਪ੍ਰਮਾਣ ਆਪਣੇ ਮੱਤ ਦੀ ਪ੍ਰੌੜਤਾ ਲਈ ਦਿੰਦਾ ਹੈ। ਉਸਦੀ ਅਜਿਹੀ ਲਿਖਤ ਦੀ ਇੱਕ ਉਦਾਹਰਨ ਇੱਥੇ ਪ੍ਰਸਤੁਤ ਕਰਦੇ ਹਾਂ: "ਸ਼ੰਕਾ: ਗੁਰਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ" ਵਿਚਲੇ 'ਪਰਤਖ ਗੁਰੂ' ਦਾ ਅਰਥ ਦੇਹਧਾਰੀ ਗੁਰੂ ਹੀ ਜਾਣਿਆ ਜਾਂਦਾ ਹੈ। ਅਤੇ 'ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ' ਵਿਚ ਭੀ 'ਮਾਨੀਓ' ਦਾ ਮੇਲ ਦੋਹੀਂ ਪਾਸੀਂ ਹੋਣ ਕਰਕੇ ਇਹ ਅਰਥ ਬਣਦਾ ਹੈ ਕਿ 'ਗੁਰੂ ਗ੍ਰੰਥ ਜੀ ਅਤੇ 'ਪ੍ਰਗਟ ਗੁਰੂ' ਅਰਥਾਤ ਦੇਹਧਾਰੀ ਦੋਹਾਂ ਨੂੰ ਮੰਨਣਾ ਚਾਹੀਏ, ਭਾਵ ਇਹ ਹੈ ਕਿ ਸਮਝਣ ਲਈ ਤਾਂ ਭਾਵਨਾਮਈ 'ਗੁਰੂ ਗ੍ਰੰਥ' ਹੀ ਸਹੀ। ਮਗਰ ਨਿਰਵਾਣ (ਸ਼ੁਧ) ਬੋਧ ਕਰਾ ਕੇ ਉਪਦੇਸ਼ ਦ੍ਰਿੜਾਉਣ ਲਈ ਦੇਹਧਾਰੀ ਗੁਰੂ ਮੰਨਣਾ ਪਊ।

ਉੱਤਰ :-ਪਹਿਲੇ ਵਾਕ ਵਿੱਚ ਜਦੋਂ ਗੁਰਬਾਣੀ ਦੇ ਹੁਕਮ ਨੂੰ ਮੰਨਣ ਦੀ ਤਾਕੀਦ ਹੋ ਚੁੱਕੀ ਤਾਂ ਫੇਰ ਦੇਹਧਾਰੀ ਗੁਰੂ ਕਾਹਦੇ ਵਾਸਤੇ ਮੰਨਣਾ ਹੈ? ਇਸ ਲਈ 'ਪ੍ਰਤਖਿ' ਪਦ ਦਾ ਭਾਵ ਪ੍ਰਗਟ ਅਥਵਾ ਦੇਹਧਾਰੀ ਨਹੀਂ। ਕਿੰਤੂ ਉਕਤ ਪਦ 'ਨਿਸਤਾਰੇ' ਕ੍ਰਿਆ ਦਾ ਵਿਸ਼ੇਸ਼ਣ ਮੰਨ ਕੇ ਇਹ ਅਰਥ ਹੈ ਕਿ ਉਪਰ ਕਹੀ ਹੋਈ 'ਗੁਰਬਾਣੀ' ਹੀ ਗੁਰੂ ਹੈ। ਉਹ

ਸੇਵਕ ਜਨ ਨੂੰ ਪਰਤਖਿ ਤੌਰ ਤੇ ਤਾਰ ਦਿੰਦੀ ਹੈ। ਨਾਲੇ ਉਪਰਲੀ ਤੁਕ ਵਿਚ 'ਬਾਣੀ ਗੁਰੂ, ਗੁਰੂ ਹੈ ਬਾਣੀ' ਦੁਆਰਾ ਗੁਰਾਂ ਦੀ ਬਾਣੀ ਨਾਲ ਮੁੱਖ ਅਭੇਦ ਕਥਨ ਕਰਕੇ ਪਹਿਲੇ ਵਾਕ ਵਿੱਚ ਕਹੀ ਹੋਈ ਵਸਤੂ ਦਾ ਫੇਰ ਵਿਧਾਨ ਕਰਨ ਲਈ ਦੂਜੇ ਵਾਕ ਵਿੱਚ 'ਗੁਰਬਾਣੀ ਕਹੈ' ਏਸ ਵਾਕ-ਅੰਸ਼ ਕਰਕੇ ਗੁਰਬਾਣੀ ਦੇ ਹੀ 'ਗੁਰੂ' ਹੋਣ ਦਾ 'ਉਦੇਸ਼-ਪ੍ਰਤਿ ਨਿਰਦੇਸ਼' ਕੀਤਾ ਗਿਆ ਹੈ। ਇਸ ਲਈ ਗੁਰੂ ਬਾਣੀ ਹੀ ਪਰਤਖਿ ਨਿਸਤਾਰਾ ਕਰਨ ਹਾਰੀ ਹੋਣ ਕਰਕੇ 'ਗੁਰੂ' ਸਿੱਧ ਹੁੰਦੀ ਹੈ। ਜੇ ਕਹੋ ਗੁਰੂ ਬਾਣੀ ਨੂੰ ਕਹਿਣ ਵਾਲ਼ਾ ਪਰਤਖਿ ਹੀ ਤਾਰ ਦਿੰਦਾ ਹੈ, ਤਾਂ ਭੀ ਗੁਰੂ ਬਾਣੀ ਰੂਪ ਸਾਧਨਾ ਨਾਲ਼ ਗੁਰੂ ਦੇ ਤਾਰ ਦੇਣ ਦਾ ਹੀ ਵਿਧਾਨ ਹੋਣ ਕਰਕੇ ਉੱਪਰ ਕਹੀ ਹੋਈ ਬਾਣੀ ਅਤੇ ਗੁਰੂ ਦੀ ਅਭੇਦਤਾ ਤੋਂ ਬਾਣੀ ਦੀ ਹੀ ਮਹਿਮਾ ਅਤੇ ਗੁਰੂ ਰੂਪਤਾ ਸਿੱਧ ਹੁੰਦੀ ਹੈ।

'ਗੁਰੂ ਗ੍ਰੰਥ ਸਾਹਿਬ' ਜੀ ਅਤੇ 'ਦੇਹਧਾਰੀ' ਦੋਹਾਂ ਨੂੰ ਗੁਰੂ ਮੰਨਣਾ ਭੀ ਅਗਿਆਨ ਹੈ, ਕਿਉਂਕਿ ਏਸ ਤੇ ਵਿਕਲਪ ਹੁੰਦਾ ਹੈ ਉਕਤ ਦੋਹਾਂ ਪਦਾਰਥਾਂ ਦਾ ਅਭੇਦ ਹੈ ਕਿ ਭੇਦ ? ਜੇ ਅਭੇਦ ਹੈ ਤਾਂ ਮੁੱਖ ਕਿ ਗਉਣ ? ਜੇ ਗੁਰਬਾਣੀ ਅਤੇ ਦੇਹਧਾਰੀ ਗੁਰੂ ਦਾ ਆਪਸ ਵਿਚ ਮੁੱਖ ਅਭੇਦ ਮੰਨੋ ਤਾਂ ਭਾਵੇਂ ਦੇਹ ਹੋਵੇ ਭਾਵੇਂ ਬਾਣੀ, ਦੋਹਾਂ ਵਿਚੋਂ ਇੱਕ ਦੀ ਹੱਸਤੀ ਹੀ ਬਾਕੀ ਰਹੇਗੀ। ਏਸ ਤਰ੍ਹਾਂ ਦੇਹ ਦੀ ਵਿਸ਼ੇਸ਼ਤਾ ਨਹੀਂ ਰਹੇਗੀ। ਜੇ ਦੋਹਾਂ ਦਾ ਗਉਣ ਅਭੇਦ ਮੰਨੋ ਤਾਂ ਮੁਖਤਾ ਬਾਣੀ ਨੂੰ ਹੈ ਕਿ ਦੇਹ ਨੂੰ ? ਜੇ ਕਹੋ ਬਾਣੀ ਨੂੰ ਤਾਂ ਫੇਰ ਦੇਹ ਦੀ ਕੀ ਲੋੜ ਰਹੀ। ਜੇ ਦੇਹ ਮੁੱਖ ਹੈ, ਤਾਂ ਬਾਣੀ ਦੀ ਕੀ ਲੋੜ ਹੈ ? ਅਰਥਾਤ ਬਾਣੀ ਬਿਨਾਂ ਹੀ ਗੁਰੂ ਉਪਦੇਸ਼ ਦੇ ਕੇ ਤਾਰ ਦੇਵੇ। ਮਗਰ ਏਸ ਪ੍ਰਕਾਰ ਦਾ, ਅਰਥਾਤ ਬਾਣੀ ਤੋਂ ਬਾਹਰਾ ਗੁਰੂ ਹੋਵੇਗਾ ਕੀ ? ਅਤੇ ਤਾਰੇਗਾ ਭੀ ਕਾਹਦੇ ਨਾਲ਼ ? ਜੇ ਕਹੋ ਬਾਣੀ ਬਿਨਾਂ ਆਪਣੀ ਕਲਾ ਨਾਲ਼ ਹੀ ਗੁਰੂ ਤਾਰ ਦੇਵੇਗਾ ਤਾਂ ਸਭ ਪ੍ਰਕਾਰ ਦੀਆਂ ਬਾਣੀਆਂ ਨਿਸਫਲ ਹੋ ਜਾਣਗੀਆਂ। ਅਤੇ 'ਗੁਰਬਾਣੀ ਕਹੈ ਸੇਵਕ ਜਨ ਮਾਨੈ'' ਇਸ ਦੇ ਕੁਝ ਭੀ ਅਰਥ ਨਹੀਂ ਹੋਣਗੇ। ਨਾਲ਼ੇ ਬਾਣੀ ਅਤੇ ਗੁਰੂ ਦੋਹਾਂ ਨੂੰ ਮੰਨਣ ਦਾ ਸਿਧਾਂਤ ਭੀ ਖੰਡਿਤ ਹੋ ਜਾਵੇਗਾ ਤਾਂਤੇ 'ਪ੍ਰਗਟ ਗੁਰਾਂ ਕੀ ਦੇਹ' ਦਾ ਅਰਥ ਤੇ ਭਾਵ ਵੀ ਏਹੋ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਗੁਰਾਂ ਦੀ ਦੇਹ ਰੂਪ ਤੇ ਪ੍ਰਗਟ ਹਨ।

ਜੇ ਬਾਣੀ ਅਰ ਗੁਰੂ ਦਾ ਭੇਦ ਮੰਨੋਂ ਤਾਂ ਉਨ੍ਹਾਂ ਦਾ ਇਕਤ੍ਰ ਹੋ ਕੇ ਤਾਰਨਾ ਕਿਸੇ ਸੰਬੰਧ ਤੋਂ ਭੀ ਸਿੱਧ ਨਹੀਂ ਹੁੰਦਾ। ਅਰਥਾਤ ਉਨ੍ਹਾਂ ਦਾ ਇਕਤ੍ਰ ਹੋਣਾ ਜ਼ਰੂਰੀ ਨਹੀਂ।[47]

ਇਸ ਤਰ੍ਹਾਂ ਵਿਪੱਖੀ ਵਲੋਂ ਉਠਾਏ ਗਏ ਹਰ ਸ਼ੰਕੇ ਦਾ ਉੱਤਰ ਬੜੇ ਵਿਸਤ੍ਰਿਤ ਤੇ ਭਾਵਪੂਰਤ ਸ਼ਬਦਾਂ ਵਿਚ ਦਿੱਤਾ ਗਿਆ ਹੈ। ਗ੍ਰੰਥਾਂ ਉੱਤੇ ਵਿਆਕਰਣ, ਸਾਹਿੱਤ ਅਤੇ ਨਿਆਇ ਦੀਆਂ ਯੁਕਤੀਆਂ ਅਤੇ ਗੁਰ-ਪ੍ਰਮਾਣਾਂ ਨਾਲ ਪੁਸਤਕ ਨੂੰ ਆਭੂਸ਼ਿਤ ਕਰਨ ਤੋਂ ਇਲਾਵਾ ਹਰੇਕ ਪ੍ਰਕਰਣ ਦੇ ਅੰਤ ਵਿਚ ਵੀ ਯਥਾ-ਪ੍ਰਸੰਗ ਹੋਰ ਅਨੇਕਾਂ ਪ੍ਰਮਾਣ ਆਪਣੇ ਵਿਚਾਰਾਂ ਦੀ ਪ੍ਰੌੜਤਾ ਲਈ ਦਿੱਤੇ ਹਨ। ਇਸ ਦੇ ਉਪਰੰਤ 'ਗੁਰੂ ਪਦਾਰਥ ਨਿਰਣਯ' ਦੀ ਇੱਕ ਹੋਰ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਅਤੇ ਨੀਤੀਵਾਨ ਮੁਸਲਮਾਨ ਸੂਫ਼ੀ ਕਵੀ ਫ਼ਕੀਰ ਮੁਹੰਮਦ 'ਫ਼ਕੀਰ' ਨਿਵਾਸੀ ਪਿੰਡ ਧਰੌੜ, ਜ਼ਿਲ੍ਹਾ ਲੁਧਿਆਣਾ, ਦਾ ਇਸ ਪੁਸਤਕ ਦੇ ਸਮਰਥਨ ਵਿਚ ਕੀਤਾ ਗਿਆ ਨਿਰਣਾ ਵੀ

ਅੰਕਿਤ ਕੀਤਾ ਗਿਆ ਹੈ। ਇਸ ਤਰ੍ਹਾਂ ਨਿਸ਼ਚੇ ਹੀ ਇਸ ਪੁਸਤਕ ਵਿਚਲਾ ਅਤੁੱਟ ਤੇ ਬਹੁ-ਪੱਖੀ ਗਿਆਨ ਆਪਣੀ ਮਿਸਾਲ ਆਪ ਹੀ ਹੈ।

1873 ਈ. ਵਿੱਚ 'ਸਿੰਘ ਸਭਾ' ਅੰਮ੍ਰਿਤਸਰ ਦੀ ਸਥਾਪਨਾ ਹੋਈ[48] ਅਤੇ ਇਸ ਤੋਂ ਬਾਅਦ ਲਗਭਗ ਹਰ ਸ਼ਹਿਰ ਅਤੇ ਵੱਡੇ ਪਿੰਡਾਂ ਵਿਚ ਵੀ ਇਨ੍ਹਾਂ ਸਿੰਘ ਸਭਾਵਾਂ ਦੀ ਦੀ ਸਥਾਪਨਾ ਹੋਈ। ਇਨ੍ਹਾਂ ਦਾ ਮੁੱਖ ਮੰਤਵ ਈਸਾਈਅਤ ਦੇ ਵਧ ਰਹੇ ਪ੍ਰਭਾਵ ਸਦਕਾ ਸਿੱਖੀ ਨੂੰ ਲੱਗ ਰਹੀ ਢਾਹ ਨੂੰ ਰੋਕਣਾ, ਸਿੱਖੀ ਦਾ ਪ੍ਰਚਾਰ ਕਰਨਾ ਅਤੇ ਸਿੱਖ ਪਰੰਪਰਾਵਾਂ ਵਿੱਚ ਸੁਧਾਰ ਕਰਨਾ ਸੀ। ਸਿੱਖ-ਸੰਸਾਰ ਵਿਚ ਇਹ ਸਭਾਵਾਂ ਬਹੁਤ ਹੀ ਲਾਭਦਾਇਕ ਸਿੱਧ ਹੋਈਆਂ। ਸੰਮਤ 1950 (ਮੁਤਾਬਕ 1893 ਈ.) ਵਿੱਚ ਰਿਆਸਤ ਪਟਿਆਲਾ, ਦੇ ਪਿੰਡ ਭਸੌੜ ਵਿੱਚ ਇਸੇ ਹੀ ਪਿੰਡ ਦੇ ਵਸਨੀਕ ਸ. ਵਸਾਵਾ ਸਿੰਘ ਦੀ ਪ੍ਰਧਾਨਗੀ ਵਿੱਚ 'ਸਿੰਘ ਸਭਾ ਭਸੌੜ' ਦੀ ਸਥਾਪਨਾ ਹੋਈ[49] ਇਸ ਦਾ ਉਦੇਸ਼ ਵੀ ਇਹੋ ਸੀ ਕਿ "ਖ਼ਾਲਸਾ ਪੰਥ ਨੂੰ ਹੋਰ ਕੌਮਾਂ ਨਾਲੋਂ ਵੱਖ ਅਤੇ ਸੁਤੰਤਰ ਕਰਕੇ 1756 ਬਿਕਰਮੀ ਦੇ ਫੈਸਲੇ ਮੁਤਾਬਕ ਜਬ ਲਗ ਰਹੈ ਖਾਲਸਾ ਨਿਆਰਾ' ਦੇ ਹੁਕਮ ਦੀ ਪਾਲਣਾ ਕੀਤੀ ਜਾਵੇ[50] ਭਾਵ 1756 ਸੰਮਤ (1699 ਈ.) ਵਿੱਚ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਮਿਥੇ ਗਏ ਮਹਾਨ ਆਦਰਸ਼ਾਂ ਨੂੰ ਪੂਰਾ ਕਰਨਾ ਸੀ।

ਇਸ 'ਸਿੰਘ ਸਭਾ' ਦੇ ਪ੍ਰੇਮੀਆਂ ਨੇ ਸੰਮਤ 1962 ਇਸ ਵਿੱਚ ਇੱਕ 'ਖਾਲਸਾ ਦੀਵਾਨ' ਵੀ ਸਥਾਪਤ ਕੀਤਾ, ਜਿਸਦਾ ਨਾਂ 'ਪੰਚ ਖ਼ਾਲਸਾ ਦੀਵਾਨ' ਰੱਖਿਆ[51] ਪਿੰਡ ਭਸੌੜ ਦੇ ਨੇੜੇ ਹੀ ਲਗਪਗ 50 ਵਿੱਘੇ ਬੇ-ਆਬਾਦ ਜ਼ਮੀਨ ਨੂੰ ਆਬਾਦ ਕਰਕੇ, ਉਸਦਾ ਨਾਂ 'ਪੰਚ ਖੰਡ' ਰੱਖ ਕੇ ਇਸਨੂੰ ਆਪਣੇ ਧਰਮ-ਕਾਰਜਾਂ ਦਾ ਕੇਂਦਰ ਬਣਾਇਆ।[52] ਇਸ 'ਸਿੰਘ ਸਭਾ ਭਸੌੜ' ਦੁਆਰਾ ਚਲਾਈ ਗਈ ਗੁਰਮਤਿ-ਪ੍ਰਚਾਰ ਦੀ ਮੁਹਿੰਮ ਤੋਂ ਪ੍ਰਭਾਵਤ ਹੋ ਕੇ ਪੰਡਿਤ ਕਰਤਾਰ ਸਿੰਘ 'ਦਾਖਾ' ਅਤੇ ਬਹੁਤ ਸਾਰੇ ਹੋਰ ਸਿਰਕੱਢ ਪੰਜਾਬੀ ਵਿਦਵਾਨਾਂ ਨੇ ਇਸ ਨੂੰ ਆਪਣਾ ਵਿਚਾਰਧਾਰਕ ਸਮਰਥਨ ਦਿੱਤਾ।[53] ਇਨ੍ਹਾਂ ਵਿਦਵਾਨਾਂ ਦੇ ਬੌਧਿਕ ਸਹਿਯੋਗ ਨਾਲ਼ ਇਸ ਸਭਾ ਨੇ ਸਿੱਖੀ ਵਿੱਚ ਪ੍ਰਚਲਤ ਬਹੁਤ ਸਾਰੀਆਂ ਪਰੰਪਰਾਵਾਂ ਅਤੇ ਮਰਿਆਦਾਵਾਂ ਨੂੰ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਬਦਲਣ ਲਈ ਮਤੇ ਪਾਸ ਕੀਤੇ। ਪ੍ਰਮੁੱਖ ਤੌਰ ਤੇ ਜੋ ਮਤੇ ਪਾਸ ਕੀਤੇ ਗਏ ਉਹ ਇਸ ਪ੍ਰਕਾਰ ਸਨ :

1. ਅੰਮ੍ਰਿਤ ਛਕਾਉਣ ਵੇਲ਼ੇ ਮਹਾਂਪ੍ਰਸ਼ਾਦਿ (ਅੰਮ੍ਰਿਤ) ਓਨਾ ਹੀ ਤਿਆਰ ਕੀਤਾ ਜਾਵੇ ਜਿੰਨਾ ਕਿ ਪ੍ਰਾਣੀਆਂ ਨੇ ਛਕਣਾ ਹੈ। ਵਾਧੂ ਤਿਆਰ ਨਾ ਕੀਤਾ ਜਾਵੇ। ਜੇ ਬਚ ਜਾਵੇ ਤਾਂ ਉਹ ਪੰਜਾਂ ਪਿਆਰਿਆਂ ਵਿਚ ਹੀ ਤਕਸੀਮ ਕੀਤਾ ਜਾਵੇ।
2. ਅੰਮ੍ਰਿਤ ਤਿਆਰ ਕਰਨ ਵੇਲ਼ੇ ਇਸ ਵਿੱਚ ਪਤਾਸੇ ਪਾਉਣੇ ਅਗਿਆਨਤਾ ਹੈ, ਕਿਉਂਕਿ 'ਗੁਰ ਦਾ ਸ਼ਬਦ ਮਹਾ ਰਸ ਮੀਠਾ' 'ਨਾਨਕ ਨਾਮ ਮਹਾਂਰਸ ਮੀਠਾ', ਆਦਿ ਅਨੇਕਾਂ ਹੋਰ ਕਾਰਨਾਂ ਕਰਕੇ ਪਤਾਸੇ ਪਾਉਣ ਦੀ ਲੋੜ ਨਹੀਂ।

3. ਗੁਰਬਾਣੀ ਵਿੱਚ ਪ੍ਰਚਲਤ ਸ਼ਬਦ 'ਵਾਹਿਗੁਰੂ' ਦੀ ਥਾਂ 'ਵਾਹੁਗੁਰੂ' ਠੀਕ ਹੈ। 'ਵਾਹਿਗੁਰੂ' ਗਲਤ ਹੈ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਨ ਵੇਲੇ ਆਰੰਭ ਵਿੱਚ ਉਚਾਰੀ ਜਾਣ ਵਾਲੀ 'ਭਗਾਉਤੀ ਦੀ ਵਾਰ' ਦੀ ਪਹਿਲੀ ਪਉੜੀ ਦੀ ਪਹਿਲੀ ਪੰਕਤੀ ਵਿੱਚ ਹੀ 'ਭਗਾਉਤੀ' ਦੀ ਥਾਂ 'ਸੱਤਿਨਾਮ' ਉਚਾਰਿਆ ਜਾਵੇ।
5. ਸ੍ਰੀ ਗੁਰੂ ਨਾਨਕ ਦਾ ਪ੍ਰਕਾਸ਼-ਉਤਸਵ ਵਿਸਾਖ ਨੂੰ ਮਨਾਇਆ ਜਾਵੇ।[54]

ਇਨ੍ਹਾਂ ਪ੍ਰਮੁੱਖ ਮਤਿਆਂ ਤੋਂ ਇਲਾਵਾ ਹੋਰ ਸੈਂਕੜੇ ਮਤੇ ਜਿਵੇਂ ਪੰਜ ਕਕਾਰਾਂ ਦੀ ਧਾਰਨਾ ਬਾਰੇ, ਗੁਰੂ ਸਾਹਿਬਾਂ ਦੀਆ ਮੂਰਤਾ ਦੇ ਪ੍ਰਚਾਰ ਬਾਰੇ ਮਹਾਂ ਪ੍ਰਸ਼ਾਦਿ (ਕੜਾਹ ਪ੍ਰਸ਼ਾਦਿ) ਵੰਡਣ ਆਦਿ ਬਾਰੇ ਪਾਸ ਕੀਤੇ[55]। ਸੰਮਤ 451 ਨਾਨਕ ਸ਼ਾਹੀ (ਮੁਤਾਬਕ 1920 ਈ.) ਦੇ ਸਾਲਾਨਾ ਦੀਵਾਨ ਵਿੱਚ ਇੱਕ ਮਤਾ ਇਹ ਵੀ ਪਾਸ ਕੀਤਾ ਗਿਆ ਕਿ "ਜਦੋਂ ਤੱਕ ਇਸਤਰੀਆਂ ਦੇ ਮੂੰਹ ਦਾ ਪਰਦਾ-ਪਹਿਰਨ ਨਹੀਂ ਬਦਲਿਆ ਜਾਂਦਾ, ਸੁਤੰਤਰਤਾ ਨਹੀਂ ਆ ਸਕਦੀ। ਸੋ ਚੁੰਨੀ ਨੂੰ ਤਿਲਾਂਜਲੀ ਦਿੱਤੀ ਜਾਵੇ 'ਸਾਬਤ ਸੂਰਤ ਦਸਤਾਰ ਸਿਰਾ' ਅਨੁਸਾਰ ਹੋਵੇ।'[56] ਇਸ ਮਤੇ ਨਾਲ ਕਰਤਾਰ ਸਿੰਘ 'ਦਾਖਾ' ਮੂਲੋਂ ਹੀ ਅਸਹਿਮਤ ਸੀ, ਜਿਸ ਕਰਕੇ ਉਸਨੇ ਇਸ 'ਸਿੰਘ ਸਭਾ' ਨਾਲੋਂ ਸਦਾ ਲਈ ਆਪਣਾ ਨਾਤਾ ਤੋੜ ਲਿਆ ਅਤੇ ਇਸਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ।[57] ਉਸਦੀ ਇਹ ਇੱਕ ਵਿਲੱਖਣ ਸ਼ਖ਼ਸੀ ਵਿਸ਼ੇਸ਼ਤਾ ਸੀ ਕਿ ਉਹ ਆਪਣੀ ਪੂਰੀ ਜ਼ਿੰਦਗੀ ਵਿੱਚ ਜੇ ਕਿਸੇ ਨਾਲ ਜੁੜ ਕੇ ਤੁਰਿਆ ਤਾਂ ਉਹ ਕੇਵਲ ਤੇ ਕੇਵਲ ਗੁਰਮਤਿ ਹੀ ਸੀ। ਜਿੱਥੇ ਕਿਤੇ ਵੀ ਉਸਨੂੰ ਕੋਈ ਵਿਅਕਤੀ, ਸਭਾ ਸੁਸਾਇਟੀ ਜਾਂ ਸੰਸਥਾ ਗੁਰਮਤਿ ਦੇ ਵਿਪਰੀਤ ਵਿਚਰਦੀ ਦਿਸਦੀ ਤਾਂ ਉਹ ਉਸਦਾ ਬੜੀ ਹੀ ਨਿਡਰਤਾ ਅਤੇ ਵਿਦਵਤਾ ਨਾਲ ਵਿਚਾਰਧਾਰਕ ਵਿਰੋਧ ਕਰਿਆ ਕਰਦਾ ਸੀ। ਇਸੇ ਰੁਚੀ ਅਧੀਨ ਹੀ ਉਨ੍ਹੇ ਉਕਤ ਵਰਣਿਤ ਕੁੱਝ ਕਾਰਨਾਂ ਕਰਕੇ 'ਸਿੰਘ ਸਭਾ ਭਸੌੜ' ਦਾ ਵੀ ਜ਼ੋਰੋ ਸ਼ੋਰ ਤੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਇਸ ਸਭਾ ਦੁਆਰਾ ਪਾਸ ਕੀਤੇ ਮਤਿਆਂ ਨੂੰ ਉਸਨੇ ਅਲਪਕਾਲੀ ਅਸਥਿਰ, ਕਠੋਰ ਅਤੇ ਗੁਰਮਤਿ-ਵਿਰੋਧੀ ਸਮਝਦਿਆਂ ਹੋਇਆਂ ਇਸ ਸੰਸਥਾ ਨੂੰ ਵੀ ਸਮਾਜ-ਵਿਰੋਧੀ, ਸਿੱਖ-ਭਾਈਚਾਰੇ ਨੂੰ ਕਮਜ਼ੋਰ ਕਰਨ ਵਾਲੀ ਗੁਰਬਾਣੀ ਦੇ ਅਰਥਾਂ ਨੂੰ ਧੁੰਦਲਾ ਕਰਨ ਵਾਲੀ ਅਤੇ ਨਿੱਤ ਬਦਲਵੇਂ ਮਤੇ ਪਾਸ ਕਰਕੇ ਸਿੱਖ ਸਮਾਜ ਨੂੰ ਦੁਬਿਧਾ ਵਿੱਚ ਪਾਉਣ ਵਾਲੀ ਕਹਿ ਕੇ ਨਿੰਦਣਾ ਸ਼ੁਰੂ ਕਰ ਦਿੱਤਾ,[58] ਇਥੇ ਹੀ ਬੱਸ ਨਹੀਂ, ਇਸ ਸਭਾ ਦੇ ਮੈਂਬਰਾਂ ਨੂੰ ਵੀ ਉਸਨੇ 'ਗੁਰੂ ਨਿੰਦਕ' ਕਹਿ ਕੇ ਛੁਟਿਆਉਣਾ ਆਰੰਭ ਕਰ ਦਿੱਤਾ[59] ।

ਆਪਣੇ ਗੰਭੀਰ ਅਧਿਅਨ ਸਦਕਾ ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਸਿੰਘ ਸਭਾ ਭਸੌੜ ਦੁਆਰਾ ਪਾਸ ਕੀਤੇ ਮਤਿਆਂ ਦਾ ਬੜਾ ਡੂੰਘਾ ਅਤੇ ਤਾਰਕਿਕ

ਵਿਵੇਚਨ ਕਰਕੇ ਉਨ੍ਹਾਂ ਪ੍ਰਤੀ ਆਪਣੇ ਦ੍ਰਿਸ਼ਟੀਕੋਣ ਤੋਂ ਵਿਚਾਰ ਪ੍ਰਸਤੁਤ ਕਰਨ ਦੀ ਵਿਉਂਤ ਵੀ ਬਣਾਈ। ਇਸ ਵਿਉਂਤ ਦੇ ਅਧੀਨ ਉਸਨੇ ਸਭ ਤੋਂ ਪਹਿਲਾਂ ਉਕਤ ਸੰਸਥਾ ਵਲੋਂ ਪ੍ਰਕਾਸ਼ਤ ਇਕ ਟ੍ਰੈਕਟ 'ਭਗਾਉਤੀ ਪ੍ਰਬੋਧ' ਦਾ ਜਵਾਬ ਆਪਣੀ ਇੱਕ ਪੁਸਤਕ 'ਭਗਾਉਤੀ ਮੰਡਨ' ਦੀ ਰਚਨਾ ਕਰਕੇ ਦਿੱਤਾ। 'ਭਗਾਉਤੀ ਪ੍ਰਬੋਧ' ਵਿੱਚ ਇਹ ਗੱਲ ਦ੍ਰਿੜਾਈ ਗਈ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਰਚਿਤ ਭਗਾਉਤੀ ਦੀ ਵਾਰ ਵਿਚ 'ਭਗਾਉਤੀ' ਦੀ ਥਾਂ 'ਸਤਿਨਾਮ'ਸ਼ਬਦ ਹੀ ਪ੍ਰਚਲਤ ਕੀਤਾ ਜਾਵੇ। ਅਤੇ ਇਸ ਵਾਰ ਨੂੰ ਗੁਰਬਾਣੀ ਦੇ ਤੁਲ ਮਾਨਤਾ ਨਾ ਦਿੱਤੀ ਜਾਵੇ। ਆਪਣੀ ਵਿਸ਼ਾਲ ਸਾਹਿਤਕ ਸੂਝ ਅਤੇ ਗੰਭੀਰ ਧਾਰਮਿਕ ਅਧਿਐਨ ਸਦਕਾ ਉਸਨੇ 'ਭਗਾਉਤੀ ਪ੍ਰਬੋਧ' ਦੇ ਲੇਖਕ ਦੇ ਵਿਚਾਰਾਂ ਦਾ ਖੰਡਨ ਬੜੀ ਹੀ ਤਰਕਸੰਗਤ ਲੇਖਣੀ ਰਾਹੀਂ ਆਪਣੀ ਪੁਸਤਕ 'ਭਗਾਉਤੀ ਮੰਡਨ' ਰਾਹੀਂ ਕੀਤਾ।

'ਭਗਾਉਤੀ ਮੰਡਨ' ਦੇ ਮੁੱਖ ਰੂਪ ਵਿੱਚ ਸੱਤ ਪ੍ਰਕਰਣ ਹਨ, ਜਿਨ੍ਹਾਂ ਵਿੱਚ ਵਿਸ਼ੇ ਨੂੰ ਵੱਖ-ਵੱਖ ਪਹਿਲੂਆਂ ਤੋਂ ਛੋਹ ਕੇ ਵਿਪੱਖੀ ਵਿਚਾਰਾਂ ਨੂੰ ਨਿਰਮੂਲ ਅਤੇ ਝੂਠਾ ਸਾਬਤ ਕੀਤਾ ਹੈ। ਪੁਸਤਕ ਦੇ ਪਹਿਲੇ ਪ੍ਰਕਰਣ ਵਿੱਚ ਵਿਰੋਧੀ ਲੇਖਕ ਦੀ ਲਿਖਤ ਦੀ ਸਾਹਿੱਤਕ ਆਲੋਚਨਾ ਕਰਕੇ ਉਸਦੀ ਵਿਦਵਤਾ ਅਤੇ ਲੇਖਣੀ ਨੂੰ ਛੁਟਿਆ ਕੇ ਆਪਣੇ ਮਨ ਦਾ ਉਬਾਲ ਕੱਢਿਆ ਹੈ। ਇੱਥੇ ਲੇਖਕ ਦੀ ਸ਼ੈਲੀ ਬੜੀ ਹੀ ਬੌਧਿਕ ਅਤੇ ਵਿਅੰਗਾਤਮਿਕ ਹੈ। ਦੂਜੇ ਪ੍ਰਕਰਣ ਵਿੱਚ 'ਲੇਖਕ ਦੀਆਂ ਅਪ੍ਰਸੰਗਿਕ ਡੌਂਡ-ਟਪੂਸੀਆਂ' ਦੇ ਸਿਰਲੇਖ ਹੇਠ ਵਿਪੱਖੀ ਨੂੰ ਵਿਚਾਰਤਾਮਕ ਤੌਰ ਤੇ ਨੀਵੇਂ ਪੱਧਰ ਦਾ ਸਿੱਧ ਕਰਨ ਦਾ ਹਰ ਸੰਭਵ ਯਤਨ ਕੀਤਾ ਹੈ ਅਤੇ ਉਸਦੀ ਲੇਖਣੀ ਦੀਆਂ ਉਦਾਹਰਨਾਂ ਦੇ ਕੇ ਬੌਧਿਕ ਵਿਅੰਗਕਾਰੀ ਰਾਹੀਂ ਉਸ ਦਾ ਉਪਹਾਸ ਉਡਾਇਆ ਹੈ। ਇੱਥੇ ਪੰਡਿਤ ਕਰਤਾਰ ਸਿੰਘ ਦੀ ਲੇਖਣੀ ਦੀ ਨਿਡਰਤਾ, ਨਿਸ਼ੰਗਤਾ, ਬੌਧਿਕਤਾ, ਤਰਕਸ਼ੀਲਤਾ ਅਤੇ ਨਿਆਇਸ਼ੀਲਤਾ ਪ੍ਰਤੱਖ ਰੂਪ ਵਿੱਚ ਸਾਡੇ ਸਾਹਮਣੇ ਆਉਂਦੀ ਹੈ। ਪੁਸਤਕ ਦੇ ਬਾਕੀ ਪੰਜਾਂ ਭਾਗਾਂ ਵਿੱਚ ਭਗਾਉਤੀ ਦੀ ਵਾਰ' ਵਿੱਚ 'ਭਗਾਉਤੀ' ਸ਼ਬਦ ਨੂੰ ਉਚਿੱਤ ਠਹਿਰਾਉਣ, ਇਸ ਦਾ ਅਰਥ ਅਕਾਲ ਪੁਰਖ ਸਿੱਧ ਕਰਨ ਅਤੇ ਇਸ ਰਚਨਾ ਦੀ ਪ੍ਰਮਾਣਿਕਤਾ ਸੰਬੰਧੀ ਬੜੀ ਹੀ ਵਿਸ਼ਾਲ ਅਤੇ ਗੰਭੀਰ ਵਿਚਾਰ-ਸਮੱਗਰੀ ਜੁਟਾਈ ਹੈ। ਆਪਣੇ ਮੱਤ ਦੀ ਪੁਸ਼ਟੀ ਲਈ ਵਿਆਕਰਣ, ਨਿਰੁਕਤਸ਼ਾਸਤਰ, ਨਿਆਇ-ਸ਼ਾਸਤਰ ਅਤੇ ਸਾਹਿੱਤ ਵਿਚੋਂ ਬੜੀਆਂ ਹੀ ਪ੍ਰਬਲ, ਭਾਵ-ਪੂਰਤ ਅਤੇ ਅਕੱਟ ਦਲੀਲਾਂ ਦਿੱਤੀਆਂ ਹਨ। ਇਸ ਸ਼ੈਲੀ ਵਿੱਚੋਂ ਉਹ ਇੱਕ ਬਿਬੇਕ-ਬੁੱਧ ਨਿਰੁਕਤਕਾਰ ਵਜੋਂ ਸਾਡੇ ਸਾਹਮਣੇ ਆਉਂਦਾ ਹੈ। ਸ਼ਬਦ 'ਭਗਾਉਤੀ' ਦੀ ਨਿਰੁਕਤੀ ਉਹ ਇਸ ਪ੍ਰਕਾਰ ਕਰਦਾ ਹੈ :

'ਭਗਉਤੀ' ਯੋਗਯਕ ਪਦ ਹੈ, ਇਸਦੇ ਅਵਯਵ 'ਭਗ+ਵਤ+ਈ' ਤੇ 'ਭਗ+ਵਤ+ਈ,' 'ਭਜ+ਵਤ+ਈ' ਹਨ। ਵਯੁਤਪਤੀ—ਭਗ ਧਾਤੂ ਤੋਂ ਮਤੁਪ ਪ੍ਰਤਯਯ ਹੋ ਕੇ ਤ੍ਰੀਸ ਇਸਤ੍ਰੀ ਪ੍ਰਤਯਯ ਕਰਕੇ ਭਗਵਤੀ = ਭਗ = ਉਤੀ ਅਰਥ ਭਗਵਤ ਦਾ

ਇਸਤਰੀ ਲਿੰਗ=(ਪਰਮੇਸ੍ਵਰੀ ਹੋਣ ਕਰਕੇ) ਦੇਵੀ। ਤੇਜ ਧਾਤੂ ਤੋਂ ਭਗ ਹੋ ਕੇ ਵਤੁ+ਈ ਪ੍ਰਤਯਅ ਕਰਕੇ ਭਗਵਤੀ='ਯੋਨੀ ਵਾਲੀ' ਅਰਥਾਤ ਇਸਤਰੀ ਭਜ ਧਾਤੂ (ਪੂਜਾ ਅਰਥਾਵਲੀ) ਤੋਂ ਪੂਜਾ ਯੋਗਯਕ ਭਗਵਤ (ਪ੍ਰਮੇਸ਼ਰ) ਨੂੰ ਤਧਿਤ ਹੋ ਕੇ 'ਭਾਗਵਤ' ਏਸੇ ਭਗਵਾਨ ਦੀ ਪੰਜਾਬੀ ਰੂਪ (ਕੰਨਾ ਉਡਾ ਕੇ ਸਰੂਪ ਅਰਤਕ 'ਈ' ਪ੍ਰਤਯਯ ਕਰਕੇ) ਭਗਾਉਤੀ= ਭਗਵਾਨ ਦਾ ਭਗਤ ਭਗਤ+ਵਤੀ =ਭਗਉਤੀ (ਟੁਕੜੇ ਕਰਨ ਵਾਲ਼ੀ) ਤਲਵਾਰ। ਭਗਉਤ ਲਾਕਸ਼ਣਕ ਪ੍ਰਯੋਗ ਹੋ ਕੇ (ਦੁਸ਼ਟ ਦਿਵਨਾਸ਼ਕਤਾ ਆਦੀ 'ਭਗਾਉਤੀ ਧਰਮ' ਦੇ ਆਰੋਪ ਦਾ ਵਿਸ਼ਯ) ਅਕਾਲ ਪੁਰਖ। ਇਨ੍ਹਾਂ ਸ਼ਬਦਾਂ ਦੀ ਨਿਰੁਕਤੀ ਇਉਂ ਹੈ। (1) ਧਰਮ, ਜਸ, ਵੈਰਾਗ, ਸ਼੍ਰੇਯ, ਐਸ਼੍ਵਰਯ ਅਤੇ ਵਿਗਿਆਨ ਇਨ੍ਹਾਂ ਛੇਆਂ ਭਾਗਾਂ (ਚਿੰਨ੍ਹਾਂ ਵਾਲ਼ਾ) ਭਗਵਾਨ ਯਾ ਭਗਵਤ ਉਸਦੀ ਇਸਤਰੀ (ਕਲਾ) 'ਭਗਉਤੀ' (2) 'ਭਜਯਤੇ' ਇਤਿ ਭਗਹ' ਤੋਂ ਭਗਵਤੀ= ਭਗਉਤੀ ਇਹ ਬਾਮ ਮਾਰਗ (ਦੱਖਣ ਸੰਪ੍ਰਦਾਇ) ਦੀ ਪੂਜਯ ਸ਼ਕਤੀ ਰੂਪ ਇਸਤ੍ਰੀ ਮਾਤ੍ਰ। (3) ਭਜ—ਪੂਜਾ ਯੋਗ ਧਾਤੂ ਤੋਂ ਉਪਾਸਯ 'ਦੇਵੀ'। (4) ਭਜ—ਧਾਤੂ ਤੋਂ ਪੂਜਾ ਯੋਗ ਭਗਵਤ ਅਥਵਾ ਭਗਵੰਤ ਉਸਦਾ 'ਭਗਤ'। (5) ਭਾਗ—ਧਾਤੂ ਪ੍ਰਕਰਣ ਵਿੱਚ ਹੈ ਸੋ (ਦੀਰਘ ਦਾ ਲਘੂ ਹੋ ਕੇ) ਟੁਕੜੇ ਕਰ ਦੇਣ ਵਾਲ਼ੀ ਭਗਉਤੀ=ਤਲਵਾਰ ਇਨ੍ਹਾਂ ਸ਼ਬਦਾਂ ਦੀ ਨਿਰੁਕਤੀ ਕਰਨ ਤੋਂ ਪਤਾ ਲਗਦਾ ਹੈ ਕਿ ਜਿਸ ਤਰ੍ਹਾਂ 'ਭਜ' ਧਾਤੂ ਤੋਂ ਪੂਜਾ ਯੋਗ 'ਭਾਗ' ਤੋਂ ਖੰਡਨ ਕਰਨ ਹਾਰੀ ਅਤੇ ਭਗਵਤ ਸੰਬੰਧੀ ਭਾਗਉਤ ਯਾ ਭਗਉਤੀ ਆਦਿਕ ਸਾਰਥਕ ਸ਼ਬਦ ਕਿਸੇ ਅਰਥ ਦੇ ਵਾਚਕ ਹਨ, ਉਸੇ ਤਰ੍ਹਾਂ ਆਰਸ਼ਪ੍ਰਯੋਗ ਵਿੱਚ ਲਿੰਗ ਭੇਦ ਤਿਆਗ ਕੇ ਭਗਉਤੀ ਸ਼ਬਦ ਦਾ ਅਰਥ ਅਕਾਲ ਪੁਰਖ ਹੈ। ਜਿਸ ਦਾ ਨਿਰਬਦਨ ਇਉਂ ਹੈ :—

ਅਸਲੀ ਪੂਜਾ ਯੋਗ ਵਾਹਿਗੁਰੂ ਹੀ ਹੋਣ ਕਰਕੇ ਭਗਵਤ (ਭਗਵਾਨ) ਭੀ ਅਕਾਲ ਪੁਰਖ ਹੀ ਹੈ। ਅਤੇ ਤਦ ਸੰਬੰਧੀ ਭਗਾਉਤੀ ਅਰਥਾਤ ਕਲਾ ਭੀ ਉਸ ਤੋਂ ਅਭਿੰਨ ਹੋਣ ਕਰਕੇ ਕਲਾ ਰੂਪ ਭੀ ਉਹੀ ਹੈ। ਤਥਾ ਸਭ ਦੇ ਖੰਡਨ ਕਰਨ ਵਾਲ਼ਾ ਤਲਵਾਰ (ਭਗੌਤੀ) ਰੂਪ ਵੀ ਉਹੋ ਹੈ। 'ਸਿਮਰਕੇ' ਪਦ ਦੇ ਨਾਲ਼ ਆਉਣ ਤੇ ਇਹਦੀ ਅਭਿਧਾ ਸ਼ਕਤੀ ਭੀ ਅਕਾਲ ਪੁਰਖ ਤੇ ਹੀ ਹੈ। ਆਚਾਰਯਾ ਦੇ ਸੁਤੰਤਰ ਸੰਕੇਤ ਤੋਂ ਭੀ ਇਹ ਪਦ ਅਕਾਲ ਪੁਰਖ ਲਈ ਨਿਰੂਢ ਹੈ। ਏਸ ਵਿੱਚ ਜਹਤ੍ਰ ਲੱਛਣਾ ਭੀ ਹੈ। ਅਰਥਾਤ ਭਗੌਤੀ ਜੋ ਦੇਵੀ ਯਾ ਤਲਵਾਰ (ਵਾਚਯਾਰਥ) ਦਾ ਤਿਆਗ ਹੋ ਕੇ ਉਨ੍ਹਾਂ ਦਾ ਸੰਬੰਧੀ ਜੋ ਦੇਵੀ ਵਾਲ਼ਾ ਯਾ ਤਲਵਾਰ ਵਾਲ਼ਾ—(ਪੂਜਾ ਯੋਗਯ ਅਥਵਾ ਖੰਡਨ ਕਰਨ ਵਾਲ਼ਾ ਅਕਾਲ ਪੁਰਖ ਹੈ। ਅਜਹਤ੍ਰ ਲੱਛਣਾ ਇਹ ਹੈ ਕਿ ਭਗੌਤੀ ਪਦੋਂ ਤੋਂ ਉਪਲੱਛਤ ਬੀਰਤਾ ਆਦਿ ਸਮੂਹ ਓਜ ਰੂਪ ਗੁਣਾਂ ਦਾ ਅਧਿਸ਼ਟਾਤਾ ਅਕਾਲ ਪੁਰਖ ਹੈ। ਪ੍ਰੰਤੂ ਇਹ ਸਭ ਪ੍ਰੌਢੀਵਾਦ ਦ੍ਵਾਰਾ ਸੰਭਾਵਨਾ ਮਾਤਰ ਹੈ। ਪ੍ਰੰਤੂ ਨਿਰਵਿਵਾਦ ਸਿਧਾਂਤ ਇਹ ਹੈ ਕਿ ਇਹ ਪਦ ਓਸ ਪਾਉੜੀ ਦਾ ਹੈ, ਜੋ ਭਗਾਉਤੀ ਦੀ ਵਾਰ ਦਾ ਮੰਗਲਾਚਰਣ ਹੈ। ਇਸ ਲਈ ਵਾਰ ਦੇ ਨਾਇਕ ਅਨੁਕੂਲ ਮੰਗਲ ਪ੍ਰਯੋਜਨ ਨੂੰ ਲੈ ਕੇ ਇਸ਼ਟ ਦੇਵ ਦਾ ਨਾਉਂ ਵੀ ਭਗਾਉਤੀ ਰੱਖਿਆ ਹੈ।

ਗਿਆ ਹੈ । ਇਹ ਸ਼ਬਦ ਵਾਚਕ ਨਹੀਂ ਲਾਕਸ਼ਣਕ ਹੈ । ਇਹਦੇ ਆਸ੍ਰੋ ਗੌਣੀ ਸਾਧਯਾਵਸਾਨਾ ਲਕਸ਼ਣਾ ਹੈ । ਅਰਥਾਤ ਭਗਾਉਤੀ ਦੇ ਗੁਣ ਬਹਾਦਰੀ ਯਾ ਦੁਸ਼ਟ ਬਿਨਾਸ਼ਕ੍ਰਤਾ ਆਦਿ ਦੀ ਸਦ੍ਰਿਸ਼ਦਤਾ ਅਕਾਲ ਪੁਰਖ ਦੇ ਧਰਮਾਂ ਨਾਲ ਹੋਣ ਕਰਕੇ 'ਭਗੌਤੀ' ਪਦ ਦਾ ਆਰੋਪ ਅਕਾਲ ਪੁਰਖ ਵਿੱਚ ਹੈ । ਅਤੇ ਆਰੋਪ ਵਿਸ਼ਯ ਅਕਾਲ ਪੁਰਖ ਪ੍ਰਤਯਛ ਕਥਿਤ ਨ ਹੋਣ ਕਰਕੇ ਸਾਧਯਾਵਸਾਨਾ ਲਕਸ਼ਣਾ ਹੈ । ਜਿਸਦਾ ਲਕਸ਼ਾਰਥ ਅਕਾਲ ਪੁਰਖ ਹੈ । ਸੁਖਾਲ੍ਹਾ ਸਮਝਣ ਲਈ ਇਉਂ ਹੈ ਕਿ ਗੁਰਮਤਿ ਵਿੱਚ ਅਕਾਲ ਪੁਰਖ ਤੋਂ ਬਿਨਾਂ ਕਿਸੇ ਹੋਰ ਦੀ ਉਪਾਸ਼ਨਾ ਤਾਂ ਬਣ ਨਹੀਂ ਸਕਦਾ ਇਸ ਲਈ ਤਾਤਪ੍ਰਯ ਦੀ ਅਨੁਪਪੱਤੀ ਹੈ ਜਿਸਤੇ 'ਭਗੌਤੀ' ਦਾ ਵਾਚਯ ਅਰਥ ਛੱਡ ਕੇ ਲਕਸ਼ਾਰਥ ਗ੍ਰਹਿਣ ਕਰਨਾ ਪੈਂਦਾ ਹੈ । ਸੋ ਇਹ ਪਦ ਅਨੁਕੂਲ ਮੰਗਲ ਆਦਿ ਪ੍ਰਯੋਜਨਵਤੀ ਲੱਛਣਾ ਹੈ । ਦੇਵੀ ਯਾ ਤਲਵਾਰ ਦੇ ਗੁਣਾਂ ਦੀ ਸਦ੍ਰਿਸ਼ਤਾ ਅੰਗ ਲੈਣ ਕਰਕੇ ਪ੍ਰਯੋਜਨਵਤੀ ਗੌਣੀ ਲੱਛਣਾ ਹੋਈ । ਫੇਰ ਉਨ੍ਹਾਂ ਗੁਣਾਂ ਦੀ ਸਾਦ੍ਰਿਸ਼ਤਾ ਦਾ ਆਰੋਪ ਕਰਨਾ ਹੈ ਤਾਂ ਤੇ ਗੌਣੀ ਸਰੋਪਾ ਹੋਈ । ਅਤੇ ਜਿਸ ਉੱਤੇ 'ਭਗੌਤੀ' ਦਾ ਆਰੋਪ ਕਰਨਾ ਹੈ, ਉਸਦਾ ਕਥਨ ਨਹੀਂ ਕੀਤਾ ਗਿਆ, ਤਾਂ ਤੇ ਸਾਧਯਾਵਸਾਨਾ । ਇਸ ਪ੍ਰਕਾਰ ਪ੍ਰਯੋਜਨਵਤੀ ਗੌਣੀ ਸਾਰੋਪਾ ਸਾਧਯਾਵਸਾਨਾ 'ਲੱਛਣਾ' ਦੁਆਰਾ 'ਭਗੌਤੀ' ਪਦ ਲਾਕਸ਼ਣਕ ਅਤੇ ਅਕਾਲ ਪੁਰਖ ਉਸਦਾ ਲੱਛਾਰਥ ਹੈ ।''[60]

ਅੰਤ ਵਿੱਚ ਉਸਨੇ ਬਹੁਤ ਸਾਰੀਆਂ ਪ੍ਰਮਾਣ-ਉਕਤੀਆਂ ਦੇ ਕੇ 'ਭਗਾਉਤੀ ਦੀ ਵਾਰ' ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਪ੍ਰਮਾਣਿਤ ਕੀਤਾ ਹੈ ਅਤੇ ਸ਼ਬਦ 'ਭਗਾਉਤੀ' ਹੀ ਉਚਿੱਤ ਸਿੱਧ ਕੀਤਾ ਹੈ ਨਾ ਕਿ 'ਸਤਿਨਾਮ' ।

ਜਿਵੇਂ ਕਿ ਪਿਛਲੇ ਵਰਣਨ ਤੋਂ ਸਪਸ਼ਟ ਹੈ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਗੁਰਮਤਿ-ਵਿਚਾਰਧਾਰਾ ਉੱਤੇ ਇੱਕ ਅਥਾਰਟੀ ਸੀ । ਉਸਨੇ ਆਪਣੀ ਪੂਰੀ ਜ਼ਿੰਦਗੀ ਹੀ ਗੁਰਮਤਿ ਨੂੰ ਪ੍ਰਚਾਰਨ, ਪ੍ਰਸਾਰਨ ਅਤੇ ਇਸਦੀ ਸਿਧਾਂਤਕ ਵਿਆਖਿਆ ਦੇ ਅਰਪਣ ਕਰ ਰੱਖੀ ਸੀ । ਭਾਵੇਂ ਕਿ ਨਿੱਜੀ ਤੌਰ ਤੇ ਕਿਸੇ ਸਿੱਖ-ਸੰਪ੍ਰਦਾਇ ਜਾਂ ਸਿੱਖ-ਜੱਥੇਬੰਦੀ ਨਾਲ ਉਹ ਨਹੀਂ ਸੀ ਜੁੜ ਸਕਿਆ ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਸਨੇ ਇਕੱਲੇ ਨੇ ਹੀ ਇੱਕ ਸੰਸਥਾ ਜਿੰਨਾਂ ਕੰਮ ਕੀਤਾ ਹੈ । ਸਿੱਖ-ਸਿਧਾਂਤਾਂ ਦੀ ਵਿਆਖਿਆ ਪ੍ਰਤੀ ਉਸਦੇ ਵਿਸ਼ਾਲ ਗਿਆਨ ਦਾ ਲੋਹਾ ਉਸਦੇ ਸਾਰੇ ਸਮਕਾਲੀ ਵਿਦਵਾਨ ਮੰਨਦੇ ਸਨ । ਗੁਰਮਤਿ ਦੇ ਕਿਸੇ ਸਿਧਾਂਤ ਪ੍ਰਤੀ ਪੈਦਾ ਹੋਏ ਭੁਲੇਖੇ ਜਾਂ ਸੰਦੇਹ ਨੂੰ ਦੂਰ ਕਰਨ ਲਈ ਸਿੱਖ ਵਿਦਵਾਨ ਉਸ ਕੋਲ੍ਹ ਵਿਚਾਰ-ਵਿਮਰਸ਼ ਲਈ ਪੁੱਜਦੇ ਸਨ[61] । ਪੰਜਾਬੀ ਸਾਹਿਤ ਦਾ ਧੁਰੰਦਰ ਵਿਦਵਾਨ ਭਾਈ ਕਾਨ੍ਹ ਸਿੰਘ 'ਨਾਭਾ' ਵੀ ਕਈ ਵਾਰ ਉਸ ਕੋਲ੍ਹ ਪਿੰਡ 'ਦਾਖਾ' ਵਿਖੇ ਵਿਚਾਰ-ਵਿਮਰਸ਼ ਕਰਨ ਲਈ ਪੁੱਜਿਆ ਸੀ[62] । ਕਈ ਵਾਰ ਕਈ ਸਿੱਖ-ਸੰਸਥਾਵਾਂ ਵੀ ਧਰਮ ਸੰਬੰਧੀ ਪ੍ਰਸ਼ਨਾਂ ਦੇ ਉੱਤਰ ਉਸ ਕੋਲੋਂ ਲਿਖਤੀ ਰੂਪ ਵਿੱਚ ਬੇਨਤੀ ਕਰਕੇ ਪ੍ਰਾਪਤ ਕਰਦੀਆਂ ਸਨ । ਉਸਦੇ ਬਹੁਤ ਸਾਰੇ ਲੇਖ (ਮੁੱਖ ਰੂਪ ਵਿੱਚ ਜੋ 'ਗੁਰੂ ਕਾਸ਼ੀ ਪੱਤਰ' ਵਿੱਚ ਛਪਦੇ ਸਨ) ਅਜਿਹੀਆਂ ਪੁੱਛਾਂ ਦਾ ਹੀ ਸਿੱਟਾ ਹਨ । ਇਨ੍ਹਾਂ ਵਿੱਚੋਂ ਪ੍ਰਮੁੱਖ ਲੇਖਾਂ ਦਾ ਉਲੇਖ ਕਰਨਾ ਇੱਥੇ ਅਨੁਚਿਤ ਨਹੀਂ ਹੋਵੇਗਾ ।

ਉਕਤ ਕਥਿਤ ਲੇਖਾਂ ਵਿਚੋਂ ਪ੍ਰਮੁੱਖ ਲੇਖ 'ਓਮ, ਓਮੰ', ਓਅੰਕਾਰ ਅਤੇ ਓਨਮ ਦਾ ਨਿਰਣਾ ਹੈ'। ਇਸ ਲੇਖ ਦਾ ਪ੍ਰੇਰਨਾ-ਸ੍ਰੋਤ ਇਸ ਤਰ੍ਹਾਂ ਹੈ ਕਿ 1955 ਈ. ਵਿੱਚ ਭਾਰਤ ਦੇ ਵਿਦੇਸ਼ ਮੰਤਰਾਲੇ ਅਧੀਨ ਮਿਸਰ ਦੇ ਸ਼ਹਿਰ ਅਲੈਗਜ਼ੈਂਡਰੀਆ ਵਿੱਚ ਕੰਮ ਕਰ ਰਹੇ ਇੱਕ ਸਿੱਖ ਸੱਜਣ, ਸਰਦਾਰ ਹਰਮਿੰਦਰ ਸਿੰਘ ਜੀ, ਚਮਕੌਰ ਸਾਹਿਬ ਵਾਲਿਆਂ ਦਾ ਇੱਕ ਯੂਨਾਨੀ ਮਿੱਤਰ, ਮਿਸਟਰ ਜਾਨ ਮਨੇਟਾ (John Menetta) ਨਾਲ ਮੇਲ ਹੋਇਆ[63]। ਮਿਸਟਰ ਜਾਨ ਮਨੇਟਾ ਆਪਣੇ ਭਾਰਤੀ-ਵਾਸ ਸਮੇਂ ਵਿੱਚ 'ਰਾਮਾ ਕ੍ਰਿਸ਼ਨਾ' ਮਿਸ਼ਨ ਤੋਂ ਬਹੁਤ ਪ੍ਰਭਾਵਿਤ ਹੋ ਚੁੱਕੇ ਸਨ ਅਤੇ ਇਸਦੇ ਸ਼ਰਧਾਲੂ ਸਨ[64]। ਉਨ੍ਹਾਂ ਨੇ ਸ. ਹਰਮਿੰਦਰ ਸਿੰਘ ਨੂੰ ਪ੍ਰਸ਼ਨ ਕਰਕੇ ਓਮ ਅਤੇ ਓਅੰਕਾਰ ਵਿਚਲਾ ਅਰਥ-ਭੇਦ ਸਪਸ਼ਟ ਕਰਨ ਲਈ ਕਿਹਾ[65]। ਸ. ਹਰਮਿੰਦਰ ਸਿੰਘ ਜੀ ਨੂੰ ਇਸ ਵਿਸ਼ੇ ਤੇ ਡੂੰਘੀ ਜਾਣਕਾਰੀ ਨਾ ਹੋਣ ਕਾਰਨ, ਉਹ ਕਾਫ਼ੀ ਪਰੇਸ਼ਾਨ ਹੋਏ। ਡੂੰਘੀ ਸੋਚ ਵਿਚਾਰ ਉਪਰੰਤ ਉਨ੍ਹਾਂਨੂੰ ਇਸ ਸਮੱਸਿਆ ਦੇ ਸਮਾਧਾਨ ਲਈ ਪੰਡਿਤ ਕਰਤਾਰ ਸਿੰਘ 'ਦਾਖਾ' ਹੀ ਸਮਰੱਥ ਜਾਪਿਆ ਅਤੇ ਇਸ ਸਮੱਸਿਆ ਨੂੰ ਸੁਲਝਾਉਣ ਹਿਤ ਉਨ੍ਹਾਂਨੇ ਕਰਤਾਰ ਸਿੰਘ ਨੂੰ ਲਿਖਤੀ ਤੌਰ ਤੇ ਬੇਨਤੀ ਕੀਤੀ[66]। ਕਰਤਾਰ ਸਿੰਘ 'ਦਾਖਾ' ਨੇ ਇਸ ਬੇਨਤੀ ਨੂੰ ਮੁੱਖ ਰੱਖ ਕੇ ਅਜਿਹਾ ਵਿਦਵਤਾ ਭਰਪੂਰ ਨਿਬੰਧ ਲਿਖਿਆ ਕਿ ਉਸ ਵਿੱਚ ਨਾ ਕੇਵਲ ਓਮ ਅਤੇ ਓਅੰਕਾਰ ਦਾ ਹੀ ਅਰਥ-ਭੇਦ ਸਪਸ਼ਟ ਕੀਤਾ, ਸਗੋਂ ਓਮੰ, ਓਮ, ਓਅੰਕਾਰ ਅਤੇ ਓਨਮ ਦਾ ਭੇਦ ਵੀ ਸਪਸ਼ਟ ਕਰ ਦਿੱਤਾ।

ਇਸ ਨਿਬੰਧ ਵਿੱਚ ਵਿਦਵਾਨ ਲੇਖਕ ਨੇ ਓਮ, ਓਮੰ, ਓਅੰਕਾਰ ਤੇ ਓਨਮ ਦੇ ਦਾਰਸ਼ਨਿਕ ਤੇ ਸਾਹਿੱਤਕ ਅਰਥ ਅਤੇ ਇਨ੍ਹਾਂ ਸ਼ਬਦਾਂ ਦੇ ਇਤਿਹਾਸ ਨੂੰ ਕਲਮਬੱਧ ਕੀਤਾ ਹੈ। ਇਨ੍ਹਾਂ, ਰਹੱਸਵਾਦੀ, ਪਰਿਭਾਸ਼ਕ ਅਤੇ ਪ੍ਰਭੂ-ਸਿਮਰਨ ਦੇ ਬੁਨਿਆਦੀ ਪਦਾਂ ਦੇ ਅਰਥ ਅਤੇ ਇਨ੍ਹਾਂ ਚਾਰੇ ਸ਼ਬਦਾਂ ਦੀ ਅਰਥ-ਭਿੰਨਤਾ ਦੀ ਦਾਰਸ਼ਨਿਕ ਸ਼ੈਲੀ ਵਿੱਚ ਵਿਆਖਿਆ ਕੀਤੀ ਹੈ। ਵੈਦਿਕ ਅਥਵਾ ਮੰਤ੍ਰਕਾਲ, ਉਪਨਿਸ਼ਦ ਕਾਲ, ਵਿਆਕਰਣੀ ਕਾਲ, ਦਰਸ਼ਨ ਕਾਲ ਅਤੇ ਗੁਰਮਤਿ ਪਰਿਪਾਟੀ ਵਿੱਚ 'ਓਮ' ਸ਼ਬਦ ਦਾ ਧਾਤੂਗਤ ਵਿਸ਼ਲੇਸ਼ਣ ਕਰਦਿਆਂ ਇਸ ਦੇ ਭਿੰਨ-ਭਿੰਨ ਅਰਥ ਬੜੀ ਹੀ ਵਿਦਵਤਾ ਨਾਲ ਉਘਾੜੇ ਹਨ। ਨਿਬੰਧ ਵਿੱਚ ਸਪਸ਼ਟ ਕੀਤਾ ਗਿਆ ਹੈ ਕਿ ਮੰਤ੍ਰਕਾਲ ਵਿੱਚ ਓਮ ਦਾ ਕੋਈ ਅਰਥ ਹੀ ਨਹੀਂ ਸੀ, ਇਹ ਗਾਉਣ ਲੱਗਿਆਂ ਕੇਵਲ ਇੱਕ ਅਲਾਪ ਹੀ ਸੀ[67]

ਕੁੱਝ ਚਿਰ ਪਿੱਛੋਂ ਇਸ ਦਾ ਅਰਥ 'ਹਾਂ' ਹੋ ਗਿਆ ਅਤੇ ਉਪਨਿਸ਼ਦ ਕਾਲ ਵਿੱਚ ਇਸਦਾ ਧੁਨੀ-ਵਿਸ਼ੇਧ ਕਰਕੇ ਅ+ਓ+ਬਿੰਦੀ ਅਨੁਸਾਰ ਅ ਤੋਂ ਵਿਸ਼ਨੂੰ ਓ ਤੋਂ ਸ਼ਿਵਜੀ ਅਤੇ ਅਰਧ ਮਾਤਰਾ ਵਾਲੀ ਬਿੰਦੀ ਤੋਂ ਸ਼ਕਤੀ ਅਰਥਾਤ ਮਾਇਆ ਦਾ ਅਰਥ ਲਿਆ ਗਿਆ। ਫੇਰ ਸੰਪ੍ਰਦਾਈਆਂ ਨੇ ਇਸ ਤੋਂ ਹਜ਼ਾਰਾਂ ਨਾਮ ਅਤੇ ਹੋਰ ਤੇਤ੍ਹੀ ਕਰੋੜ ਦੇਵਤਿਆਂ ਦੇ ਨਾਮ ਸਿਰਜ ਲਏ[68]। ਵਿਸ਼ਨੂੰ ਦੇ ਉਪਾਸ਼ਕ 'ਹਰੀਓਮ', ਸ਼ਿਵਜੀ ਦੇ ਉਪਾਸ਼ਕ 'ਸੋਹੰ' ਅਤੇ ਲਕਸ਼ਮੀ ਦੇ ਉਪਾਸ਼ਕ 'ਲਿਓਮ' ਦਾ ਜਾਪ ਕਰਨ

ਲੱਗੇ । ਸਰਗੁਣ ਬ੍ਰਹਮ ਦਾ ਨਾਮ 'ਓਮ' ਕਲਪ ਲਿਆ ਗਿਆ ਅਤੇ ਇਸ ਦੇ ਅਗਨੀ, ਵਾਯੂ, ਸੂਰਾ ਆਦਿ ਬੇਅੰਤ ਨਾਮ ਕਲਪ ਕੇ ਉਨ੍ਹਾਂ ਦਾ ਜਾਪ ਕਰਨ ਲੱਗੇ[69]।

ਵੈਦਿਕ ਰਿਚਾਵਾਂ ਵਿੱਚ 'ਓਮ' ਪ੍ਰਮੇਸ਼ਰ ਦਾ ਜਾਤੀ ਪਵਿੱਤਰ ਅਤੇ ਅਵਯਯ ਨਾਉਂ ਮੰਨਿਆ ਗਿਆ, ਪਰ ਵਿਆਕਰਣੀਆਂ ਨੇ ਇਸਨੂੰ ਪ੍ਰਮਾਤਮਾ ਦਾ ਜਾਤੀ ਨਾਮ ਮੰਨਣ ਤੋਂ ਇਨਕਾਰ ਕਰ ਦਿੱਤਾ । ਦਰਸ਼ਨ-ਵੇਤਾਵਾਂ ਨੇ ਓਮ ਅਤੇ ਓਅੰਕਾਰ ਨੂੰ ਇੱਕ ਹੀ ਮੰਨਿਆ ਪਰ ਗੁਰਮਤਿ ਵਿੱਚ ਓਮ ਦਾ ਅਰਥ ਨਾ ਤਾਂ ਅਲਾਪ ਹੈ ਅਤੇ ਨਾਂ ਹੀ 'ਹਾਂ' ਰੂਪੀ ਸਵੀਕ੍ਰਿਤੀ ਕਦੇ ਹੋਇਆ ਹੈ । ਗੁਰਬਾਣੀ ਅਨੁਸਾਰ 'ਓਮ' ਸ਼ਬਦ ਸਰਗੁਣ ਬ੍ਰਹਮ ਦੀ ਅਨੇਕ ਰੂਪਤਾ ਵਿੱਚ ਪ੍ਰਗਟ ਹੋਏ ਦਾ ਨਾਮ ਹੈ[70] ।

ਪ੍ਰਮਾਤਮਾ ਦੇ ਆਪਣੇ ਆਪ ਤੋਂ ਹੀ ਪ੍ਰਗਟ ਹੋਣ ਕਰਕੇ ਗੁਰਬਾਣੀ ਅਨੁਸਾਰ, 'ਆਪੇ ਨਿਰਗੁਣ, ਸਰਗੁਣ ਭੀ ਉਹੀ, ਕਲਾਧਾਰ ਜਿਨ ਸਗਲੀ ਮੋਹੀ' ਕਿਹਾ ਜਾ ਸਕਦਾ ਹੈ । ਜਿੱਥੇ ਵੈਦਿਕ ਧਰਮ ਵਿਚ 'ਓਮ' ਪ੍ਰਕਿਰਤੀ ਅਤੇ ਉਸਦੇ ਕਾਰਜ ਰੂਪ ਦਾ ਹੀ ਨਾਮ ਹੈ, ਉੱਥੇ ਗੁਰਮਤਿ ਨਾਮ (ਓਮ) ਪ੍ਰਕਿਰਤੀ ਤੋਂ ਉਸਦੇ ਕਾਰਜ ਦਾ ਨਾਮ ਹੁੰਦਾ ਹੋਇਆ ਵੀ ਸੰਸਾਰ ਤੋਂ ਨਿਰਲੇਪ ਅਤੇ ਗਿਆਨ ਰੂਪ ਵਿੱਚ ਰਹਿਣ ਵਾਲੇ 'ਆਤਮਰਾਮ' ਦਾ ਭੀ ਨਾਉਂ ਹੈ[71] । ਇਥੇ ਪੰਡਿਤ ਕਰਤਾਰ ਸਿੰਘ ਗੁਰਮਤਿ ਦੇ ਓਅੰਕਾਰ ਨੂੰ ਵੈਦਿਕ 'ਓਮ' ਨਾਲੋਂ ਓਮ ਦੀ ਸਿਰਜਣਾ ਕਰਣ ਵਾਲੇ ਦੇ ਅਰਥਾਂ ਵਿੱਚ ਪ੍ਰਾਚੀਨਤਮ ਸਿੱਧ ਕਰਦਾ ਹੈ ।

ਇਸ ਪ੍ਰਕਾਰ ਲੇਖਕ 'ਏਕ ਓਅੰਕਾਰ' ਨੂੰ ਵੈਦਿਕ 'ਓਮ' ਦੀਆਂ ਚਾਰ ਪੀੜ੍ਹੀਆਂ ਤੋਂ ਉੱਪਰ ਮੰਨਦਾ ਹੈ । ਇਉਂ ਇਹ ਲਘੂ ਸੈਂਚੀ 'ਓਮ' ਦੀ ਵਿਆਖਿਆ ਕਰਦੀ ਹੋਈ, ਗੁਰਮਤਿ ਸਾਹਿੱਤ ਵਿੱਚ ਵਰਤੇ ਪਦ ਦੇ ਭਿੰਨ-ਭਿੰਨ ਅਰਥਾਂ ਦਾ ਪ੍ਰਗਟਾਵਾ ਕਰਦੀ ਹੈ ਅਤੇ ਗੁਰਮਤਿ ਵਿੱਚ ਇਸ ਦੇ ਅਰਥਾਂ ਨੂੰ ਸਪਸ਼ਟ ਕਰਦੀ ਹੈ । ਇਸੇ ਲੇਖ ਨੂੰ ਗਿਆਨੀ ਨਾਹਰ ਸਿੰਘ 'ਗੁੱਜਰਵਾਲ' ਨੇ ਲੁਧਿਆਣਾ ਤੋਂ ਪ੍ਰਕਾਸ਼ਤ ਹੁੰਦੇ ਸਪਤਾਹਿਕ ਅਖ਼ਬਾਰ 'ਪੰਜਾਬੀ ਰਤਨ' ਦੇ 22 ਜੁਲਾਈ 1955 ਈ. ਵਾਲੇ ਅੰਕ ਵਿੱਚ ਪ੍ਰਕਾਸ਼ਤ ਕੀਤਾ ਸੀ[72]। ਇਹੋ ਪ੍ਰਸ਼ਨ ਫਿਰ 'ਸ੍ਰੀ ਗੁਰੂ ਸਿੰਘ ਸਭਾ ਗੁੜਗਾਵਾਂ' ਦੇ ਗੁਰਦੁਆਰੇ ਦੇ ਗ੍ਰੰਥੀ ਸ. ਦਲਜੀਤ ਸਿੰਘ ਜੀ ਨੇ ਗਿਆਨੀ ਨਾਹਰ ਸਿੰਘ ਜੀ ਤੋਂ 1967 ਈ. ਵਿੱਚ ਪੁੱਛਿਆ ਜਿਸ ਦਾ ਉੱਤਰ 'ਪੰਜਾਬੀ ਰਤਨ' ਦੀ ਫਾਈਲ ਵਿੱਚੋਂ ਪ੍ਰਸਤੁਤ ਕੀਤਾ ਗਿਆ[73] ਅਤੇ ਇਸ ਤੋਂ ਉਪਰੰਤ ਇਸ ਪ੍ਰਸ਼ਨ ਨੂੰ ਜਟਿਲ ਅਤੇ ਬਹੁ-ਚਰਚਿਤ ਸਮਝਦਿਆਂ ਹੋਇਆਂ ਨਾਹਰ ਸਿੰਘ ਵਲੋਂ 1968 ਈ, ਵਿੱਚ ਇੱਕ ਲਘੂ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ ਅਤੇ ਅਤੇ ਇਸ ਵਿਸ਼ੇ ਨਾਲ ਸੰਬੰਧਤ ਅਤੇ ਕਰਤਾਰ ਸਿੰਘ 'ਦਾਖਾ' ਦੁਆਰਾ ਓਮ ਅਤੇ ਓਅੰਕਾਰ ਦੀ ਕੀਤੀ ਵਿਆਖਿਆ ਦੀ ਪੁਸ਼ਟੀ ਕਰਦੀ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਪ੍ਰਮਾਣ ਵੀ ਸੰਕਲਿਤ ਕੀਤੇ ਗਏ, ਜਿਵੇਂ :

ਓਅੰਕਾਰ ਬ੍ਰਹਮਾ ਉਤਪਤਿ ॥
ਓਅੰਕਾਰ ਕੀਆ ਜਿਨ ਚਿਤਿ ॥
ਓਅੰਕਾਰ ਸੈਲ ਜੁਗ ਭਏ ॥
ਓਅੰਕਾਰ ਬੇਦ ਨਿਰਮਏ ॥
ਓਅੰਕਾਰ ਸਬਦਿ ਉਧਰੇ ॥
ਓਅੰਕਾਰ ਗੁਰਮੁਖਿ ਤਰੇ ॥
ਓਨਮ ਅੱਖਰ ਸੁਣਹੁ ਵੀਚਾਰ ॥
ਓਨਮ ਅਖਰ ਤ੍ਰਿਭਵਣ ਸਾਰ ॥[7]

ਰਾਮਕਲੀ ਮਹਲਾ 1 ਦੱਖਣੀ ਓਅੰਕਾਰ

ਓਅੰਕਾਰ ਸਭ ਸ੍ਰਿਸਟਿ ਉਪਾਈ ॥
ਸਭੁ ਖੇਲ ਤਮਾਸ਼ਾ ਤੇਰੀ ਵਡਿਆਈ ॥
ਆਪੇ ਵੇਕ ਕਰੇ ਸਭ ਸਾਚਾ, ਆਪੇ ਭੰਨ ਘੜਾਇੰਦਾ[75]।

(ਮਾਰੂ ਮਹਲਾ 3 ਪੰਨਾ 1061)

ਇਸ ਤਰ੍ਹਾਂ ਉਕਤ ਚਰਚਿਤ ਪੁਸਤਕਾਂ ਵਿੱਚ ਪੰਡਿਤ 'ਦਾਖਾ' ਨੇ ਵਿਭਿੰਨ ਵਿਸ਼ਿਆਂ ਤੇ ਅਨਮਤੀ ਲੇਖਕਾਂ, ਵਿਚਾਰਕਾਂ ਅਤੇ ਧਾਰਮਿਕ ਨੇਤਾਵਾਂ ਦੀਆਂ ਲਿਖਤਾਂ ਅਤੇ ਵਿਚਾਰਾਂ ਨਾਲ ਲਿਖਤੀ ਸ਼ਾਸਤ੍ਰਾਰਥ ਕੀਤੇ ਜਿਨ੍ਹਾਂ ਵਿੱਚ ਉਸਨੇ ਸਮਕਾਲੀ ਧਾਰਮਿਕ, ਸੰਪ੍ਰਦਾਇਕ ਅਤੇ ਰਾਜਸੀ ਨੇਤਾਵਾਂ ਦੇ ਵਿਚਾਰਾਂ ਦਾ ਖੰਡਨ ਕੀਤਾ ਹੈ, ਕਿਉਂਕਿ ਉਹ ਸਿੱਖੀ ਪ੍ਰਤੀ ਕਿਸੇ ਵੀ ਵਿਅਕਤੀ ਜਾਂ ਸੰਪ੍ਰਦਾਇ ਦੇ ਦੋਖੀ ਵਤੀਰੇ ਨੂੰ ਸਹਿਣ ਨਹੀਂ ਸੀ ਕਰ ਸਕਦਾ। ਜਿੱਥੇ ਕਿੱਤੇ ਵੀ ਸਿੱਖੀ ਵਿਰੁੱਧ ਕੋਈ ਲਿਖਤ-ਸੁਣਤ ਉਸਦੇ ਧਿਆਨ ਵਿੱਚ ਆਉਂਦੀ ਤਾਂ ਉਹ ਲਿਖਤੀ ਰੂਪ ਵਿੱਚ ਅਤੇ ਯਥਾ ਸ਼ਕਤੀ ਭਾਸ਼ਨਾਂ ਰਾਹੀਂ ਉਸਦਾ ਵਿਰੋਧ ਕਰਦਾ ਸੀ। 1931 ਈ. ਵਿੱਚ 'ਸੰਤ ਸਮਾਚਾਰ' ਨਾਂ ਦੇ ਅਖ਼ਬਾਰ ਵਿੱਚ ਇੱਕ ਲੇਖਕ ਨੇ ਇੱਕ ਲੇਖ ਰਾਹੀਂ ਆਪਣੀ ਦ੍ਰਿਸ਼ਟੀ ਅਨੁਸਾਰ ਗੁਰਮੁਖੀ ਲਿਪੀ ਦੀਆਂ ਤਰੁਟੀਆਂ ਦੀ ਗਣਨਾ ਕਰਕੇ ਸਿੱਖ ਵਿਦਵਾਨਾਂ ਨੂੰ ਇਸ ਦੀ ਸੰਪੂਰਨਤਾ ਲਈ ਚੁਣੌਤੀ ਦਿੱਤੀ ਸੀ[76]। ਇਸ ਚੁਣੌਤੀ ਨੂੰ ਸਭ ਤੋਂ ਪਹਿਲਾਂ ਪੰਡਿਤ ਕਰਤਾਰ ਸਿੰਘ ਨੇ ਹੀ ਕਬੂਲ ਕੀਤਾ ਅਤੇ ਇੱਕ ਅਜਿਹਾ ਖੋਜ-ਭਰਪੂਰ ਲੇਖ ਲਿਖਿਆ ਕਿ ਵਿਪੱਖੀ ਵਿਚਾਰਧਾਰਾ ਨੂੰ ਅਸਲੋਂ ਹੀ ਨਿਰਮੂਲ ਸਾਬਤ ਕਰ ਦਿੱਤਾ। ਇਸ ਵਿਸਤ੍ਰਿਤ ਲੇਖ ਨੂੰ 'ਖਾਲਸਾ ਟ੍ਰੈਕਟ ਸੁਸਾਇਟੀ' ਨੇ ਇੱਕ ਟ੍ਰੈਕਟ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਅਤੇ ਇਸ ਤੋਂ ਬਾਅਦ ਇਸੇ ਸੁਸਾਇਟੀ ਵਲੋਂ ਇੱਕ ਪੁਸਤਕ ਦੇ ਰੂਪ ਵਿੱਚ ਪ੍ਰਕਾਸ਼ਤ ਕੀਤਾ ਗਿਆ[77]। ਇਸ ਤੋਂ ਇਲਾਵਾ ਪੰਡਿਤ ਕਰਤਾਰ ਸਿੰਘ ਦੁਆਰਾ ਪ੍ਰਕਾਸ਼ਿਤ ਕੀਤੇ ਜਾਂਦੇ 'ਗੁਰੂ ਕਾਸ਼ੀ ਪੱਤਰ' ਵਿੱਚ ਬਹੁਤ ਸਾਰੇ ਅਜਿਹੇ ਲੇਖ ਹਨ, ਜਿਨ੍ਹਾਂ ਦੇ ਸਿਰਲੇਖ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਦੀ ਰਚਨਾ ਦਾ ਕਾਰਨ ਕੋਈ ਹੋਰ ਲੇਖ ਜਾਂ ਰਚਨਾ ਹੈ, ਜਿਵੇਂ : ਬਾਬੂ ਸਾਵਣ ਸਿੰਘ ਦਾ ਕੋਰਾ ਝੂਠ, 'ਅਨਪੜ੍ਹ ਪੰਡਿਤ ਤੇ ਬੇਖ਼ਬਰ ਐਡੀਟਰ, (ਨਿਰਮਲ ਸਮਾਚਾਰ

ਦੀ ਵਿਦਵਤਾ ਦਾ ਫੋਟੋ.' 'ਪ੍ਰਿੰਸੀਪਲ ਗੰਗਾ ਸਿੰਘ ਦੀ ਚਿੱਠੀ ਤੇ ਵਿਚਾਰ', 'ਮਸੰਦ ਗਰਦੀ[78] ਆਦਿ। ਪੰਡਿਤ ਕਰਤਾਰ ਸਿੰਘ ਤੋਂ ਇਲਾਵਾ ਉਸਦੀ ਵਿਚਾਰਧਾਰਾ ਦੇ ਸਮਰਥਕ ਲੇਖਕ ਵੀ ਅਜਿਹੇ ਵਿਸ਼ਿਆਂ ਤੇ ਅਕਸਰ ਹੀ 'ਗੁਰੂ ਕਾਸ਼ੀ ਪੱਤਰ' ਵਿੱਚ ਲੇਖ ਲਿਖਦੇ ਰਹਿੰਦੇ ਸਨ। ਸ. ਗੁਰਬਖਸ਼ ਸਿੰਘ 'ਪ੍ਰੀਤਲੜੀ' ਦੇ ਵਿਚਾਰਾਂ ਦਾ ਵੀ ਬੜੀ ਨਿਡਰਤਾ ਅਤੇ ਨਿਸੰਗਤਾ ਨਾਲ਼ ਵਿਰੋਧ ਕੀਤਾ ਨਜ਼ਰ ਆਉਂਦਾ ਹੈ[79]।

ਉਕਤ ਚਰਚਾ ਤੋਂ ਸਪਸ਼ਟ ਹੈ ਕਿ ਪੰਡਿਤ 'ਦਾਖਾ' ਦੀ ਸ਼ਾਸਤ੍ਰਾਰਥੀ ਲੇਖਣੀ ਥਾਂ-ਥਾਂ ਹੀ ਅਨਮਤੀਆਂ ਨਾਲ਼ ਸੰਬਾਦ ਰਚਦੀ ਨਜ਼ਰ ਆਉਂਦੀ ਹੈ। ਜਿੱਥੇ ਉਸਨੇ ਆਪਣੀ ਇਸ ਸ਼ਾਸਤ੍ਰਾਰਥੀ ਸ਼ੈਲੀ ਰਾਹੀਂ ਵਿਰੋਧੀ ਮੱਤਾਂ ਨਾਲ ਗਿਆਨ-ਚਰਚਾ ਕੀਤੀ, ਉੱਥੇ ਸੈਂਕੜੇ ਵਾਰ ਵੱਖ-ਵੱਖ ਥਾਵਾਂ ਉੱਤੇ ਵੱਖ-ਵੱਖ ਵਿਅਕਤੀਆਂ ਨਾਲ਼ ਮੌਖਿਕ ਤੌਰ ਤੇ ਵੀ ਸ਼ਾਸਤ੍ਰਾਰਥੀ ਕੀਤੇ। ਅਸਲ ਵਿੱਚ ਉਹ ਇੱਕ ਅਕੱਟ ਸਿੱਖ-ਮਿਸ਼ਨਰੀ ਸੀ ਅਤੇ ਸਿੱਖੀ ਨੂੰ ਕਿਸੇ ਪਾਸਿਉਂ ਵੀ ਤੱਤੀ ਵਾ ਲਗਦੀ ਬਰਦਾਸ਼ਤ ਨਹੀਂ ਸੀ ਕਰ ਸਕਦਾ। ਸਿੱਖ ਪਰੰਪਰਾਵਾਂ ਤੇ ਮਰਿਆਦਾਵਾਂ ਨੂੰ ਉਹ ਪੂਰੀ ਸੁਹਿਰਦਤਾ, ਸਾਖੀ-ਪ੍ਰਮਾਣ, ਗੁਰ-ਇਤਿਹਾਸ ਅਤੇ ਸਾਹਿੱਤਕ ਤੇ ਸਿਧਾਂਤਿਕ ਪਿਛੋਕੜ ਦੇ ਸੰਦਰਭ ਵਿੱਚ ਵਿਚਾਰ ਕੇ ਪੇਸ਼ ਕਰਨ ਦੇ ਪੂਰੀ ਤਰ੍ਹਾਂ ਸਮੱਰਥ ਸੀ। ਜਿੱਥੇ ਉਹ ਸਿੱਖ ਵਿਚਾਰਧਾਰਾ ਦੇ ਆਧਾਰ 'ਸ੍ਰੀ ਗ੍ਰੰਥ ਸਾਹਿਬ' ਦੀ ਗੁਰਿਆਈ ਦੀ ਜ਼ੋਰਦਾਰ ਵਕਾਲਤ ਕਰਦਾ ਸੀ, ਉੱਥੇ ਉਹ ਸਿੱਖੀ ਦੀਆਂ ਹੋਰ ਗੁਰੂ-ਭੇਖੀ ਸੰਪ੍ਰਦਾਵਾਂ ਅਤੇ ਹੋਰ ਧਰਮਾਂ ਦੇ ਆਗੂਆਂ ਅਤੇ ਪ੍ਰਚਾਰਕਾਂ ਦੇ ਗੁਰਮਤਿ-ਦੋਖੀ ਵਤੀਰੇ ਨੂੰ ਪੁਰ-ਜ਼ੋਰ ਅਤੇ ਬਾਦਲੀਲ ਸ਼ਬਦਾਂ ਵਿੱਚ ਨਿੰਦਿਆ ਕਰਦਾ ਸੀ। ਉਸਦੀ ਇਸ ਬਹਿਸ-ਮੁਬਾਹਸੇ ਦੀ ਪ੍ਰਬਲ ਰੁਚੀ ਕਰਕੇ ਹੀ ਪੰਚ ਖ਼ਾਲਸਾ ਦੀਵਾਨ 'ਭਸੌੜ' ਦੇ ਸਕੱਤਰ ਬਾਬੂ ਤੇਜਾ ਸਿੰਘ ਉਸਨੂੰ 'ਭੇੜੂ ਸਾਹਿਬ' ਹੀ ਕਿਹਾ ਕਰਦੇ ਸਨ[80]। ਜ਼ਿੰਦਗੀ ਵਿੱਚ ਉਸਨੇ ਅਣਗਿਣਤ ਮੌਖਿਕ ਸ਼ਾਸਤ੍ਰਾਰਥ ਕੀਤੇ, ਜਿਨ੍ਹਾਂ ਦਾ ਸੰਪੂਰਨ ਵੇਰਵਾ ਭਰਪੂਰ ਯਤਨਾਂ ਦੇ ਬਾਵਜੂਦ ਵੀ ਉਪਲਬਧ ਨਹੀਂ ਹੋ ਸਕਿਆ, ਪਰ ਫਿਰ ਵੀ ਕੁੱਝ ਕੁ ਮੁਬਾਹਸੇ, ਜਿਨ੍ਹਾਂ ਬਾਰੇ ਥੋੜ੍ਹੀ ਬਹੁਤੀ ਪ੍ਰਮਾਣਿਕ ਜਾਣਕਾਰੀ ਹੁਣ ਤੱਕ ਪ੍ਰਾਪਤ ਹੋਈ ਹੈ, ਉਨ੍ਹਾਂ ਬਾਰੇ ਵਿਚਾਰ ਕਰਨਾ ਇੱਥੇ ਅਪ੍ਰਸੰਗਿਕ ਨਹੀਂ ਹੋਵੇਗਾ।

**ਸੁਆਮੀ ਗੰਗੇਸ਼ਵਰਾ ਨੰਦ ਨਾਲ਼ ਸ਼ਾਸਤ੍ਰਾਰਥ** : ਉਦਾਸੀ ਸੰਪ੍ਰਦਾਇ ਦੇ ਪ੍ਰਸਿੱਧ ਵਿਦਵਾਨ ਸੁਆਮੀ ਗੰਗੇਸ਼ਵਰਾ ਨੰਦ ਨਾਲ਼ ਪੰਡਿਤ 'ਦਾਖਾ' ਦੀ ਹੋਈ ਬਹਿਸ ਬੜੀ ਹੀ ਮਹੱਤਵਪੂਰਨ ਅਤੇ ਬਹੁਚਰਚਿਤ ਹੈ। ਇਸ ਬਹਿਸ ਵਿੱਚ ਉਸਦੀ ਜਿੱਤ ਸਦਕਾ, ਉਸਦੀ ਕੀਰਤੀ ਬਤੌਰ ਵਿਦਵਾਨ, ਪ੍ਰਚਾਰਕ, ਦਰਸ਼ਨਕਾਰ ਅਤੇ ਨਿਆਇ-ਸ਼ਾਸਤਰੀ ਦੇ ਸਾਰੇ ਉੱਤਰੀ ਭਾਰਤ ਵਿੱਚ ਫੈਲ ਗਈ ਸੀ।

ਸੁਆਮੀ ਗੰਗੇਸ਼ਵਰਾ ਨੰਦ ਜੀ 'ਉਦਾਸੀ' ਸੰਪ੍ਰਦਾਇ ਦੇ ਪ੍ਰਕਾਂਡ ਪੰਡਿਤ ਅਤੇ ਵੈਦਿਕ ਸਾਹਿੱਤ ਦੇ ਸੰਸਾਰ ਭਰ ਵਿੱਚ ਉੱਚਕੋਟੀ ਦੇ ਵਿਦਵਾਨ ਮੰਨੇ ਜਾਂਦੇ ਸਨ। ਉਦਾਸੀ

ਸੰਪ੍ਰਦਾਇ ਭਾਵੇਂ ਮੂਲ ਰੂਪ ਵਿੱਚ ਸਿੱਖ ਵਿਚਾਰਧਾਰਾ ਨਾਲ ਹੀ ਸੰਬੰਧਤ ਹੈ ਅਤੇ ਇਸਦਾ ਆਰੰਭ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਤੋਂ ਹੀ ਹੋਇਆ ਮੰਨਿਆ ਜਾਂਦਾ ਹੈ, ਪਰੰਤੂ ਸਮੇਂ ਦੇ ਪਰਿਵਰਤਨ ਸਦਕਾ ਉਦਾਸੀ ਸਾਧੂ ਵੱਖ-ਵੱਖ ਪ੍ਰਵਿਰਤੀਆਂ ਅਤੇ ਸੱਭਿਆਚਾਰਾਂ ਨਾਲ ਸੰਬੰਧਤ ਹੋਣ ਕਰਕੇ ਅਤੇ ਪ੍ਰਮੁੱਖ ਰੂਪ ਵਿੱਚ 'ਗੁਰਦੁਆਰਾ ਸੁਧਾਰ ਲਹਿਰ' ਦੇ ਪ੍ਰਤੀਕਰਮ ਵਜੋਂ ਡੇਰਿਆਂ ਦੀਆਂ ਜਾਇਦਾਦਾਂ ਤੇ ਆਪਣੀ ਮਾਲਕੀ ਬਹਾਲ ਰੱਖਣ ਦੀ ਰੁਚੀ ਕਰਕੇ, ਆਪਣੇ ਆਪ ਨੂੰ ਸਿੱਖ ਧਰਮ ਦੀ ਇੱਕ ਬਲਵਾਨ ਸੰਪ੍ਰਦਾਇ ਹੋਣ ਤੋਂ ਮੁਨਕਰ ਹੋ ਬੈਠੇ। ਸਿੱਖੀ ਵਿਚਾਰਧਾਰਾ ਨਾਲ ਇਸ ਵਿਰੋਧ ਦੀ ਅਗਵਾਈ ਮੁੱਖ ਰੂਪ ਵਿੱਚ ਸੁਆਮੀ ਗੰਗੇਸ਼ਵਰਾ ਨੰਦ ਜੀ ਨੇ ਹੀ ਕੀਤੀ ਸੀ।

12 ਜਨਵਰੀ 1981 ਈ. ਨੂੰ ਸੁਆਮੀ ਜੀ ਦੇ 100 ਵੇਂ ਜਨਮ-ਦਿਨ ਤੇ ਪੰਜਾਹ ਦੇ ਕਰੀਬ ਅਭਿਨੰਦਨੀ ਉਪਾਧੀਆਂ ਵਾਲ਼ਾ ਇੱਕ ਪੱਤਰ ਅਤੇ ਨਵਲ ਕਿਸ਼ੋਰ 'ਕਾਂਕਰ' ਵਲੋਂ ਉਨ੍ਹਾਂ ਦੀ ਜੀਵਨ-ਝਾਕੀ ਪ੍ਰਕਾਸ਼ਿਤ ਕੀਤੀ ਗਈ। ਇਸ ਜੀਵਨ-ਝਾਕੀ ਵਿੱਚ ਸੁਆਮੀ ਜੀ ਦਾ ਬਚਪਨ, ਪਿਛੋਕੜ ਅਤੇ ਵਿਚਾਰਧਾਰਾ ਨੂੰ ਸਿੱਖ ਵਿਚਾਰਧਾਰਾ ਅਤੇ ਪੰਜਾਬ ਨਾਲੋਂ ਮੂਲੋਂ ਹੀ ਵਖਰਿਆਉਣ ਦਾ ਯਤਨ ਕੀਤਾ ਗਿਆ ਹੈ। ਇਸ ਜਾਣਕਾਰੀ ਵਿੱਚ ਸੁਆਮੀ ਗੰਗੇਸ਼ਵਰਾ ਨੰਦ ਦਾ ਜਨਮ-ਅਸਥਾਨ ਲਿਖਣ ਤੋਂ ਸੰਕੋਚ ਵੀ ਕੀਤਾ ਗਿਆ ਹੈ, ਸਿਰਫ ਇੰਨਾ ਹੀ ਕਿਹਾ ਗਿਆ ਹੈ ਕਿ ਉਨ੍ਹਾਂ ਦਾ ਜਨਮ ਪੰਜਾਬ ਦੇ ਕਿਸੇ ਪਿੰਡ ਵਿੱਚ ਹੋਇਆ। ਮਾਤਾ ਦਾ ਨਾਂ ਸਰਲਾ ਦੇਵੀ ਅਤੇ ਪਿਤਾ ਦਾ ਨਾਮ ਪੰਡਿਤ ਰਾਮ ਦੱਤ ਦੱਸਿਆ ਗਿਆ ਹੈ। ਇਸ ਤੋਂ ਉਪਰੰਤ ਉਨ੍ਹਾਂ ਦੇ ਬਚਪਨ ਅਤੇ ਪਿਛੋਕੜ ਬਾਰੇ ਕੋਈ ਵੀ ਹੋਰ ਜਾਣਕਾਰੀ ਨਹੀਂ ਦਿੱਤੀ ਗਈ[81]। ਇਸ ਸੰਬੰਧ ਵਿੱਚ ਪੰਜਾਬੀ ਸਾਹਿੱਤ ਦੇ ਪ੍ਰਸਿੱਧ ਖੋਜੀ ਵਿਦਵਾਨ ਡਾ. ਆਤਮ ਹਮਰਾਹੀ ਨੇ ਸੁਆਮੀ ਜੀ ਦੇ ਜੱਦੀ ਪਿੰਡ 'ਘਾਲ ਕੇ' ਬਰਾਸਤਾ ਧਨੌਲਾ ਜ਼ਿਲ੍ਹਾ ਸੰਗਰੂਰ ਵਿੱਚ ਜਾ ਕੇ ਕੀਤੀ ਆਪਣੀ ਖੋਜ ਅਨੁਸਾਰ, ਉਕਤ ਸਾਰੀ ਜਾਣਕਾਰੀ ਨੂੰ ਗਲਤ ਸਿੱਧ ਕੀਤਾ ਹੈ। ਉਨ੍ਹਾਂ ਦੀ ਖੋਜ ਅਨੁਸਾਰ ਸੁਆਮੀ ਗੰਗੇਸ਼ਵਰਾ ਨੰਦ ਜੀ ਦਾ ਬਚਪਨ ਦਾ ਨਾਂ ਚੰਦਾ ਸਿੰਘ, ਉਨ੍ਹਾਂ ਦੀ ਮਾਤਾ ਦਾ ਨਾਮ ਬਸੋ, ਪਿਤਾ ਦਾ ਨਾਮ ਰਾਮ ਸਿੰਘ ਅਤੇ ਉਨ੍ਹਾਂ ਦੇ ਤਿੰਨ ਭਰਾ ਸੁੱਚਾ ਸਿੰਘ, ਸੰਪੂਰਨ ਸਿੰਘ ਅਤੇ ਗੁਰਦਿੱਤ ਸਿੰਘ, ਦੋ ਭੈਣਾਂ, ਆਤੀ ਅਤੇ ਬਿਸ਼ਨ ਕੌਰ ਸਨ[82]। ਚੰਦਾ ਸਿੰਘ ਜੀ ਜਮਾਂਦਰੂ ਅੰਨ੍ਹੇ ਸਨ। ਬਚਪਨ ਦੀ 15 ਸਾਲ ਦੀ ਉਮਰ ਤੱਕ ਉਨ੍ਹਾਂ ਆਪਣੇ ਪਿੰਡ ਦੇ ਡੇਰੇ, 'ਨਾਨਕ ਵਾੜਾ' ਵਿੱਚ ਪੰਡਿਤ ਆਤਮਾ ਰਾਮ ਕੋਲੋਂ ਵਿੱਦਿਆ ਪ੍ਰਾਪਤ ਕੀਤੀ। ਇਸ ਤੋਂ ਬਾਅਦ ਉਹ 'ਛਾਜਲੀ' ਅਤੇ ਫਿਰ ਲੁਧਿਆਣਾ ਜ਼ਿਲ੍ਹਾ ਦੇ ਪਿੰਡ 'ਰਾਜੋਆਣਾ' ਦੇ ਉਦਾਸੀ ਸਾਧੂ ਰਾਮਾਨੰਦ ਦੇ ਡੇਰੇ ਵਿੱਚ, ਉਨ੍ਹਾਂ ਦੇ ਚੇਲੇ ਬਣ ਕੇ ਚਲੇ ਗਏ ਸਨ[83]। ਇੱਥੋਂ ਉਨ੍ਹਾਂ ਨੇ ਸੰਸਕ੍ਰਿਤ ਦੀ ਵਿੱਦਿਆ ਪ੍ਰਾਪਤ ਕੀਤੀ ਅਤੇ ਬਾਅਦ ਵਿੱਚ ਮਹੰਤ ਰਾਮਾਨੰਦ ਜੀ, ਉਨ੍ਹਾਂ ਨੂੰ 'ਨੱਬੂਵਾਲ਼'

ਨਦੀਦ ਦੇ ਸੰਸਕ੍ਰਿਤ-ਆਸ਼ਰਮ ਵਿੱਚ 'ਨਿਆਇ-ਮਾਰਤੰਡ' ਪੰਡਿਤ ਭਾਨ ਸਿੰਘ ਜੀ ਕੋਲ ਛੱਡ ਆਏ ਜਿੱਥੋਂ ਉਹ ਨਿਆਇ-ਦਰਸ਼ਨ ਦਾ ਅਭਿਆਸ ਅਤੇ ਅਧਿਐਨ ਕਰਨ ਸਦਕਾ, ਇੱਕ ਪ੍ਰਕਾਂਡ ਪੰਡਿਤ ਅਤੇ ਵਿਸ਼ਵ-ਕੀਰਤੀ ਦੇ ਮਾਲਕ ਬਣੇ[84]।

ਸੁਆਮੀ ਜੀ ਨੇ 16 ਗ੍ਰੰਥਾਂ ਦੀ ਰਚਨਾਂ ਆਪਣੇ ਭਾਸ਼ਨਾਂ ਰਾਹੀਂ ਕੀਤੀ ਅਤੇ 13 ਟਰੱਸਟ ਕਾਇਮ ਕਰਨ ਉਪਰੰਤ, ਚਾਰੇ ਵੇਦਾਂ ਨੂੰ ਇੱਕੋ ਸੈਂਚੀ ਵਿੱਚ, ਆਪਣੀ ਪ੍ਰੈਸ ਲਾ ਕੇ ਪ੍ਰਕਾਸ਼ਤ ਕੀਤਾ[85]। ਸਾਰੇ ਹਿਂਦੁਸਤਾਨ ਵਿੱਚ 500 ਤੋਂ ਵੱਧ ਵੇਦ-ਮੰਦਰ ਅਤੇ ਲਗਭਗ 100 ਅਮਰੀਕਾ ਵਿੱਚ ਸਥਾਪਤ ਕਰਕੇ, ਹਿੰਦੂ-ਸਮਾਜ ਵਿੱਚ ਇੱਕ ਅਤਿ ਮਹੱਤਵ-ਪੂਰਨ ਕੰਮ ਕੀਤਾ ਹੈ[86]। ਇਸ ਤਰ੍ਹਾਂ ਵੇਦ-ਸੰਹੇਤਾਵਾਂ ਨੂੰ ਆਮ ਹਿੰਦੂ ਭਗਤਾਂ ਦੇ ਦਰਸ਼ਨਾਂ ਹਿੱਤ ਪ੍ਰਕਾਸ਼ ਕਰਨ ਦੀ ਪਰਿਪਾਟੀ ਸਥਾਪਤ ਕਰਨ ਦਾ ਸਿਹਰਾ ਵੀ ਪੰਜਾਬ ਦੇ ਇਸ ਗੌਰਵਮਈ 'ਸਰਾਂ' ਗੋਤ ਦੇ ਜੱਟ ਵਿਦਵਾਨ ਦੇ ਸਿਰ ਹੀ ਹੈ।

ਗੰਗੇਸ਼ਵਰਾ ਨੰਦ ਜੀ ਅਦੁੱਭਿਤ ਯਾਦਸ਼ਕਤੀ ਦੇ ਮਾਲਕ ਅਤੇ ਚਮਤਕਾਰੀ ਬੁੱਧੀ-ਜੀਵੀ ਸਨ। 12 ਜਨਵਰੀ 1981 ਈ. ਨੂੰ ਉਨ੍ਹਾਂ ਦੀ ਜਨਮ-ਸ਼ਤਾਬਦੀ ਉੱਤੇ ਉਨ੍ਹਾਂ ਦੇ ਸ਼ਰਧਾਲੂਆਂ ਵੱਲੋਂ ਇੱਕ ਪੱਤਰ ਪ੍ਰਕਾਸ਼ਿਤ ਕੀਤਾ ਗਿਆ, ਜਿਸ ਵਿੱਚ ਉਨ੍ਹਾਂ ਨੂੰ ਲਗਭਗ ਪੰਜਾਹ ਅਭਿਨੰਦਨੀ ਉਪਾਧੀਆਂ ਨਾਲ ਸਤਿਕਾਰਿਆ ਗਿਆ। ਡਾ. ਆਤਮ ਹਮਰਾਹੀ ਜੀ ਨੇ ਆਪਣੀ ਖੋਜ ਦੇ ਆਧਾਰ ਤੇ ਦੱਸਿਆ ਕਿ ਉਨ੍ਹਾਂ ਨੂੰ ਪੂਰਬੀ ਧਰਮ ਦੇ ਸੰਸਕ੍ਰਿਤ,ਹਿੰਦੀ, ਅਰਬੀ ਅਤੇ ਫ਼ਾਰਸੀ ਦੇ ਦਰਜਨਾਂ ਗ੍ਰੰਥ ਪੰਕਤੀ-ਪੰਕਤੀ ਕੰਪਿਊਟਰ ਦੀ ਚਪਲਤਾ ਵਾਂਗ ਜ਼ਬਾਨੀ ਕੰਠ ਸਨ ਅਤੇ ਉਹ ਬੜੇ ਸ੍ਵੈ-ਭਰੋਸੇ ਨਾਲ ਸਟੇਜ ਉੱਤੇ ਖੜ੍ਹ ਕੇ ਉਨ੍ਹਾਂ ਦਰਜਣਾਂ ਗ੍ਰੰਥਾਂ ਵਿੱਚੋਂ ਕਿਸੇ ਵੀ ਗ੍ਰੰਥ ਦੀ ਕੋਈ ਵੀ ਅੱਧੀ ਪੰਕਤੀ ਬੋਲਣ ਲਈ ਸਰੋਤਿਆਂ ਨੂੰ ਵੰਗਾਰਿਆ ਕਰਦੇ ਸੀ ਅਤੇ ਉਸ ਅੱਧੀ ਪੰਕਤੀ ਨੂੰ ਪੂਰਾ ਕਰਨ ਲਈ ਉਸਦਾ ਦੂਸਰਾ ਅੱਧ ਉਹ ਉਸੇ ਸਮੇਂ ਆਪ ਜ਼ਬਾਨੀ ਬੋਲਣ ਦਾ ਦਾਹਵਾ ਕਰਿਆ ਕਰਦੇ ਸਨ[87]। ਅਜਿਹੇ ਵਚਿੱਤਰ ਬੁੱਧੀ ਦਾ ਪ੍ਰਮਾਣ ਸਦੀਆਂ ਪੁਰਾਣੇ ਮਾਨਵੀ ਇਤਿਹਾਸ ਵਿੱਚ ਟਾਵਾਂ ਹੀ ਹੋਵੇਗਾ। ਉਨ੍ਹਾਂ ਦੀ ਇਸ ਵਚਿੱਤਰ ਬੁੱਧੀ, ਚਮਤਕਾਰੀ ਯਾਦਸ਼ਕਤੀ ਅਤੇ ਵਿਸ਼ਾਲ ਅਨੁਭਵ ਸਦਕਾ ਕੋਈ ਵੀ ਵਿਦਵਾਨ ਉਨ੍ਹਾਂ ਨੂੰ, ਕਿਸੇ ਵੀ ਵਿਸ਼ੇ ਤੇ ਹੋਈ ਬਹਿਸ ਵਿੱਚ ਹਰਾ ਨਹੀਂ ਸੀ ਸਕਿਆ[88]। ਸਿਰਫ਼ ਇੱਕ ਵਾਰ ਜੇ ਕਿਸੇ ਨੇ ਹਰਾਇਆ, ਤਾਂ ਉਹ ਕੇਵਲ ਪੰਡਿਤ ਕਰਤਾਰ ਸ਼ਿੰਘ 'ਦਾਖਾ' ਨੇ।

ਜਿਵੇਂ ਕਿ ਪਿਛਲੇ ਵਰਣਨ ਤੋਂ ਸਪਸ਼ਟ ਹੈ ਕਿ ਸੁਆਮੀ ਗੰਗੇਸ਼ਵਰਾ ਨੰਦ ਅਤੇ ਉਨ੍ਹਾਂ ਦੇ ਪੈਰੋਕਾਰਾਂ ਦੀ ਸਿੱਖਾਂ ਬਾਰੇ ਅਪਣਾਈ ਗਈ ਦ੍ਰਿਸ਼ਟੀ ਬੜੀ ਸੌੜੀ ਅਤੇ ਅਸੰਤੁਲਤ ਸੀ। ਸਿੱਖ-ਪ੍ਰਤਿਭਾ ਪ੍ਰਤੀ ਵੀ ਉਨ੍ਹਾਂ ਦਾ ਨਜ਼ਰੀਆ ਬੜਾ ਹੀ ਹੰਕਾਰ ਭਰਿਆ ਸੀ। ਉਹ ਆਮ ਹੀ ਕਿਹਾ ਕਰਦੇ ਸੀ ਕਿ, "ਸਿੱਖ ਕਿਆ ਔਰ ਵਿਦਵਾਨ ਕਿਆ,"[89] ਭਾਵ ਸਿੱਖ ਵਿਦਵਾਨ ਨਹੀਂ ਹੋ ਸਕਦਾ। ਸੁਆਮੀ ਗੰਗੇਸ਼ਵਰਾ ਨੰਦ ਜੀ ਦੇ ਇਸ ਗੁਮਾਨ ਭਰੇ

ਵਤੀਰੇ ਨੂੰ ਝੁਠਿਆਉਣ ਅਤੇ ਛੁਟਿਆਉਣ ਲਈ ਵੀ ਪੰਡਿਤ 'ਦਾਖਾ' ਨੇ ਹੀ ਪਹਿਲ-ਕਦਮੀ ਕੀਤੀ। ਉਸਨੇ ਕਈ ਵਾਰੀ ਆਪਣੇ ਪ੍ਰਚਾਰਕ ਜੱਥੇ ਕਾਇਮ ਕਰਕੇ ਦੇਸ਼-ਪ੍ਰਦੇਸ਼ ਵਿੱਚ ਪ੍ਰਚਾਰ-ਮੁਹਿੰਮ ਆਰੰਭ ਕੀਤੀ ਸੀ। 1930 ਈ. ਵਿੱਚ ਕੁੰਭ ਦੇ ਮੇਲੇ ਉੱਤੇ ਉਹ ਪ੍ਰਚਾਰ ਕਰਨ ਲਈ ਗਿਆ ਸੀ ਅਤੇ ਇਸੇ ਸਮੇਂ ਹੀ ਉੱਥੇ ਉਸਨੂੰ ਗੰਗੇਸ਼ਵਰਾ ਨੰਦ ਅਤੇ ਉਸਦੇ ਚੇਲਿਆਂ ਦੇ ਆਗਮਨ ਦਾ ਪਤਾ ਲੱਗਾ। ਸੁਆਮੀ ਜੀ ਦੇ ਕਈ ਚੇਲਿਆਂ ਨੇ ਪੰਡਿਤ ਕਰਤਾਰ ਸਿੰਘ ਨਾਲ ਵੇਦਾਂਤਿਕ ਸਿਧਾਂਤਾਂ ਤੇ ਬਹਿਸ ਕੀਤੀ ਅਤੇ ਬੁਰੀ ਤਰ੍ਹਾਂ ਹਾਰ ਖਾਧੀ[90]। ਆਪਣੇ ਸਿਰਕੱਢ ਚੇਲਿਆਂ ਦੀ ਹਾਰ ਬਾਰੇ ਸੁਣਕੇ ਸੁਆਮੀ ਜੀ ਆਪ ਬਹਿਸ ਲਈ ਆਏ। ਉਨ੍ਹਾਂ ਨੇ ਵੀ ਕਰਤਾਰ ਸਿੰਘ ਨਾਲ ਵੇਦਾਂਤ ਅਤੇ ਗੁਰਮਤਿ ਦੇ ਵਿਸ਼ੇ ਤੇ ਬਹਿਸ ਕਰਨੀ ਆਰੰਭ ਕਰ ਦਿੱਤੀ। ਇਹ ਬਹਿਸ ਬਹੁਤ ਹੀ ਲੰਬੇ ਸਮੇਂ ਤੱਕ ਬੜੀ ਗਰਮ-ਜੋਸ਼ੀ ਨਾਲ ਚੱਲਦੀ ਰਹੀ। ਦੋਵਾਂ ਵਿਦਵਾਨਾਂ ਨੇ ਆਪਣੀ ਵਿਦਵਤਾ ਦੇ ਜੌਹਰ ਦਿਖਾਏ। ਅੰਤ ਵਿੱਚ ਸੁਆਮੀ ਗੰਗੇਸ਼ਵਰਾ ਨੰਦ ਜੀ ਦਾ ਸਿਰ ਚਕਰਾ ਗਿਆ ਅਤੇ ਉਨ੍ਹਾਂ ਦੇ ਚੇਲੇ ਉਨ੍ਹਾਂ ਨੂੰ ਵਾਪਸ ਲੈ ਗਏ[91]। ਪੰਡਿਤ ਕਰਤਾਰ ਸਿੰਘ ਦੇ ਸਾਗਿਰਦ ਗਿਆਨੀ ਕਰਤਾਰ ਸਿੰਘ ਢਿਲੋਂ ਜੀ ਨੇ ਮੁਲਾਕਾਤ ਦੌਰਾਨ ਦੱਸਿਆ ਕਿ ਗੰਗੇਸ਼ਵਰਾ ਨੰਦ ਜੀ ਨੇ ਸਿਰ ਚਕਰਾਉਣ ਦਾ ਬਹਾਨਾ ਹੀ ਕੀਤਾ ਸੀ, ਅਸਲ ਵਿੱਚ ਉਹ ਕਰਤਾਰ ਸਿੰਘ ਦੀ ਜੋਸ਼ੀਲੀ, ਤਾਰਕਿਕ ਅਤੇ ਵਿਦਵਤਾ ਭਰਪੂਰ ਸੁਭਾਸ਼ਤਾ ਨਾਲ ਤਗ ਨਹੀਂ ਸਨ ਸਕੇ[62]। ਇਸ ਤੋਂ ਉਪਰੰਤ ਕਈ ਵਾਰ ਚੁਣੌਤੀ ਦੇਣ ਤੇ ਵੀ ਸੁਆਮੀ ਜੀ ਉਸ ਨਾਲ ਬਹਿਸ ਲਈ ਤਿਆਰ ਨਹੀਂ ਸਨ ਹੋਏ[93] ਅਤੇ ਵਿਸ਼ੇਸ਼ ਕਰਕੇ ਇਸ ਫਿੱਗ-ਵਿਜੈ ਕਾਰਨ ਪੰਡਿਤ ਦਾਖਾ ਦੀ ਵਿਦਵਤਾ ਦੇ ਡੰਕੇ ਵੱਜ ਗਏ।

## ਕਰਤਾਰ ਸਿੰਘ 'ਦਾਖਾ' ਅਤੇ ਬਾਬਾ ਸਾਵਣ ਸਿੰਘ (ਰਾਧਾ ਸੁਆਮੀ ਗੁਰੂ)

ਰਾਧਾ-ਸੁਆਮੀ ਸੰਪ੍ਰਦਾਇ ਦੇ ਬਾਨੀ ਆਗਰਾ ਨਿਵਾਸੀ ਸ੍ਰੀ ਸ਼ਿਵ ਦਿਆਲ (1812-1878 ਈ.) ਸਨ। ਉਨ੍ਹਾਂ ਗੁਰਬਾਣੀ ਦੇ ਗੰਭੀਰ ਅਧਿਐਨ ਅਤੇ 15 ਸਾਲ ਇਕਾਂਤ-ਵਾਸ ਕਰਕੇ ਪ੍ਰਭੂ-ਪ੍ਰਾਪਤੀ ਲਈ ਜੋ ਸਿਧਾਂਤ ਕਾਇਮ ਕੀਤੇ, ਉਨ੍ਹਾਂ ਅਨੁਸਾਰ ਗੁਰੂ ਹੀ ਪਰਮ ਪਦ ਦੀ ਪ੍ਰਾਪਤੀ ਲਈ ਸਹਾਈ ਹੋ ਸਕਦਾ ਹੈ[94]। ਇਨ੍ਹਾਂ ਵਿਚਾਰਾਂ ਅਨੁਸਾਰ ਇਸ ਸੰਪ੍ਰਦਾਇ ਵਿੱਚ ਦੇਹਧਾਰੀ ਗੁਰੂ ਦੀ ਹੋਂਦ ਬੜੀ ਹੀ ਮਹੱਤਵਪੂਰਨ ਅਤੇ ਪਰਮਪਦ ਦੀ ਪ੍ਰਾਪਤੀ ਲਈ ਅਤਿ ਆਵੱਸ਼ਕ ਸਮਝੀ ਜਾਂਦੀ ਹੈ। ਰਾਧਾ ਸੁਆਮੀ ਸੰਪ੍ਰਦਾਇ ਦੀਆਂ ਮੁੱਖ ਰੂਪ ਤਿੰਨ ਸਾਖਾਵਾਂ ਹਨ। ਦੋ ਸ਼ਾਖਾਵਾਂ ਦਿਆਲ ਬਾਗ ਵਾਲੀ ਅਤੇ ਸੁਆਮੀ ਬਾਗ਼ ਵਾਲੀ ਹਨ ਤੀਜੇ ਬਿਆਸ ਦਰਿਆ ਦੇ ਕਿਨਾਰੇ ਉੱਤੇ ਸ. ਸਾਵਣ ਸਿੰਘ ਦੀ ਇਨਾਂ ਦੋਹਾਂ ਤੋਂ ਹੀ ਨਿਰਾਲੀ ਸ਼ਾਖਾ ਹੈ[95] ਦੇਹਧਾਰੀ ਗੁਰੂ ਦੀ ਹੋਂਦ ਅਤੇ ਉਹ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ, ਇਹ ਗੱਲ ਪੰਡਿਤ ਕਰਤਾਰ ਸਿੰਘ ਦਾਖਾ ਨੂੰ ਬੜੀ ਦੁੱਖਦਾਇਕ ਲਗਦੀ ਸੀ। ਇਸ ਵਿਸ਼ੇ ਨੂੰ ਲੈ ਕੇ ਦੇਹਧਾਰੀ ਗੁਰੂ ਦੀ ਹਸਤੀ ਨੂੰ ਗਲਤ

ਠਹਿਰਾਉਣ ਅਤੇ 'ਸ਼ਬਦ-ਗੁਰੂ' ਦੀ ਸਾਰਥਿਕਤਾ ਦ੍ਰਿੜ੍ਹਾਉਣ ਲਈ ਕਰਤਾਰ ਸਿੰਘ ਨੇ ਸੱਯਦ ਜ਼ਿਲ੍ਹਾ ਰਾਵਲਪਿੰਡੀ (ਹੁਣ ਪਾਕਿਸਤਾਨ) ਵਿਖੇ ਇੱਕ ਬਹਿਸ ਕੀਤੀ, ਜਿਸ ਵਿੱਚ ਰਾਧਾ-ਸੁਆਮੀਆਂ ਦੇ ਗੁਰੂ ਬਾਬਾ ਸਾਵਣ ਸਿੰਘ ਨੂੰ ਆਪਣੀਆਂ ਅਕੱਟ ਦਲੀਲਾਂ ਨਾਲ ਹਾਰ ਦਿੱਤੀ।[96] ਇਸ ਬਹਿਸ ਵਿੱਚ ਬਾਬਾ ਸਾਵਣ ਸਿੰਘ ਉਸਦੀ ਵਿਦਵਤਾ ਅਤੇ ਤਰਕਸ਼ੀਲਤਾ ਤੋਂ ਇੰਨਾ ਪ੍ਰਭਾਵਤ ਹੋਇਆ ਕਿ ਉਹ ਜ਼ਿੰਦਗੀ ਭਰ ਕਰਤਾਰ ਸਿੰਘ 'ਦਾਖਾ' ਦੇ ਮੱਥੇ ਲੱਗਣੋਂ ਸੰਕੋਚ ਕਰਦਾ ਰਿਹਾ। ਇਸ ਸੰਬੰਧ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਆਪਣਾ ਕਥਨ ਹੈ : "ਮੁਬਾਹਸਿਆਂ ਵਿਚੋਂ ਜਿਨ੍ਹਾਂ ਸੱਜਣਾਂ ਨੇ ਸੱਯਦ (ਜ਼ਿਲਾ ਰਾਵਲ-ਪਿੰਡੀ) ਐਬਦਾਬਾਦ, ਰਾਵਲਪਿੰਡੀ ਅਤੇ ਕਰਾਚੀ ਦਾ ਰੰਗ ਡਿੱਠਾ ਹੈ, ਉਨ੍ਹਾਂ ਨੂੰ ਉਮਰ ਭਰ ਚੇਤੇ ਰਹੇਗਾ ਕਿ ਬਾਬੂ ਸਾਵਣ ਸਿੰਘ (ਰਾਧਾ ਸੁਆਮੀ ਗੁਰੂ) ਕਿਵੇਂ ਯਰਕਦਾ ਰਿਹਾ ਹੈ ਅਤੇ ਦੇਹਧਾਰੀ ਗੁਰੂ ਹੋਣ ਦੀ ਕਪੋਲ ਕਲਪਣਾ ਕਿਵੇਂ ਉੱਡਦੀ ਰਹੀ।" ਇਸੇ ਤਰ੍ਹਾਂ ਹੀ ਉਸਨੇ ਆਪਣੀ ਮਲਾਇਆ ਦੀ ਪ੍ਰਚਾਰ-ਫੇਰੀ ਸਮੇਂ ਗੁਰਦੁਆਰਾ ਕੁਈਨ ਸਟ੍ਰੀਟ ਵਿਖੇ ਇੱਕ ਆਰੀਆ ਸਮਾਜੀ ਉਪਦੇਸ਼ਕ ਕਨ੍ਹੱਈਆ ਲਾਲ ਨਾਲ ਬਹਿਸ ਕੀਤੀ। ਕਨ੍ਹੱਈਆ ਲਾਲ ਇਸ ਮੱਤ ਦਾ ਪ੍ਰਚਾਰ ਕਰ ਰਿਹਾ ਸੀ ਕਿ ਗੁਰੂ ਤੇਗ ਬਹਾਦਰ ਹਿੰਦੂਆਂ ਦੇ ਰੱਖਿਅਕ ਸਨ ਅਤੇ ਹਿੰਦੂਆਂ ਖ਼ਾਤਰ ਹੀ ਉਨ੍ਹਾਂ ਨੇ ਸ਼ਹੀਦੀ ਦਿੱਤੀ ਅਤੇ ਉਹ ਆਪ ਵੀ ਹਿੰਦੂ ਸਨ। ਇੱਥੇ ਕਰਤਾਰ ਸਿੰਘ ਨੇ ਅਨੇਕਾਂ ਪ੍ਰਮਾਣਾਂ ਅਤੇ ਘਟਨਾਵਾਂ ਦਾ ਹਵਾਲਾ ਦੇ ਕੇ ਸਿੱਖ ਧਰਮ ਦੀ ਹਿੰਦੂ ਧਰਮ ਨਾਲੋਂ ਭਿੰਨਤਾ ਅਤੇ ਸ੍ਰੇਸ਼ਟਤਾ ਸਥਾਪਤ ਕੀਤੀ ਅਤੇ ਅਨਮਤੀ ਉਪਦੇਸ਼ਕ ਨੂੰ ਹਾਰ ਅਤੇ ਨਿਰਾਸਤਾ ਦਾ ਮੂੰਹ ਦੇਖਣਾ ਪਿਆ[98]।

ਉਕਤ ਬਹਿਸ-ਮੁਬਾਹਸਿਆਂ ਤੋਂ ਇਲਾਵਾ ਉਸਨੇ ਆਪਣੀ ਜ਼ਿੰਦਗੀ ਦੇ ਆਰੰਭਕ ਸਮੇਂ ਵਿੱਚ ਹੀ 911-12 ਈ. ਵਿੱਚ ਸੁਖ ਲਾਲ, ਤਿਲਕ ਰਾਜ 'ਅਲੂਣਾ', ਦੇਸ਼ ਲਾਲ 'ਬੜਾਇਚ' ਅਤੇ ਮੁਨਸ਼ੀ ਰਾਮ ਆਦਿ ਆਰੀਆ ਸਮਾਜੀ ਪ੍ਰਚਾਰਕਾਂ ਨਾਲ ਵੱਖ-ਵੱਖ ਵਿਸ਼ਿਆਂ ਤੇ ਬਹਿਸ ਕੀਤੀ ਅਤੇ ਉਨ੍ਹਾਂ ਦੇ ਗੁਰਮਤਿ-ਦੋਖੀ ਵਤੀਰ ਨੂੰ ਬੇਝਿਜਕ ਨਿੰਦਿਆ[99]। ਗੁਰਮਤਿ ਉਪਦੇਸ਼ਕ ਕਾਲਜ, ਤਲਵੰਡੀ ਸਾਬੋ ਵਿਖੇ ਉਸਨੇ ਇੱਕ ਵਿਸ਼ੇਸ਼ ਪ੍ਰਚਾਰਕ ਜੱਥਾ ਬਣਾਇਆ ਸੀ, ਜਿਸ ਦਾ ਕੰਮ ਦੂਰ-ਦੁਰਾਡੇ ਤੱਕ ਜਾ ਕੇ ਪ੍ਰਚਾਰ ਕਰਨਾ ਸੀ। ਜਿੱਥੇ ਇਸ ਜੱਥੇ ਦੇ ਵਿਦਿਆਰਥੀ ਅਤੇ ਉਸਦੇ ਹੋਰ ਪ੍ਰਤਿਭਾਸ਼ੀਲ ਸ਼ਾਗਿਰਦ ਵੀ ਵੱਖ-ਵੱਖ ਥਾਂਵਾਂ ਤੇ ਜਾ ਕੇ ਪ੍ਰਚਾਰ ਕਰਿਆ ਕਰਦੇ ਸਨ, ਉੱਥੇ ਉਹ ਆਪਣੇ ਵਿਰੋਧੀ ਪ੍ਰਚਾਰਕਾਂ ਨਾਲ ਬਹਿਸ ਕਰਿਆ ਕਰਦੇ ਸਨ। ਵਿਸਾਖੀ ਦੇ ਮੇਲੇ ਸਮੇਂ ਵਿਸ਼ੇਸ਼ ਤੌਰ ਤੇ ਉਸਦੇ ਸ਼ਾਗਿਰਦ ਵਿਚਾਰ-ਚਰਚਾ ਕਰਿਆ ਕਰਦੇ ਸਨ। ਪੰਡਿਤ ਕਰਤਾਰ ਸਿੰਘ ਦੇ ਸ਼ਾਗਿਰਦ ਹੋਣ ਸਦਕਾ ਲੋਕ ਉਚੇਚੇ ਤੌਰ ਤੇ ਉਨ੍ਹਾਂ ਦੀ ਇਸ ਵਿਚਾਰ-ਚਰਚਾ ਨੂੰ ਸੁਨਣ ਲਈ ਸੈਂਕੜਿਆਂ ਦੀ ਗਿਣਤੀ ਵਿੱਚ ਇਕੱਤਰ ਹੋ ਜਾਂਦੇ ਸਨ[100]।

ਉਪਰੋਕਤ ਚਰਚਾ ਤੋਂ ਇਹ ਗੱਲ ਪ੍ਰਤੱਖ ਰੂਪ ਵਿੱਚ ਸਾਡੇ ਸਾਹਮਣੇ ਨਿੱਖਰਦੀ ਹੈ ਕਿ ਪੰਡਤਿ ਕਰਤਾਰ ਸਿੰਘ 'ਦਾਖਾ' ਦਾ ਜੀਵਨ-ਉਦੇਸ਼ ਗੁਰਮਤਿ ਦੀ ਵਿਆਖਿਆ ਅਤੇ

ਉਸਦੀ ਸਾਰੇ ਖੰਡਨੀ ਹਮਲਿਆਂ ਤੋਂ ਰੱਖਿਆ ਕਰਨ ਉਪਰੰਤ ਇਸ ਦੀ ਸਰਬ-ਸ੍ਰੇਸ਼ਟਤਾ ਸਥਾਪਤ ਕਰਨਾ ਹੀ ਸੀ। ਇਸ ਮੂਲ ਉਦੇਸ਼ ਦੀ ਪੂਰਤੀ ਲਈ ਉਸਨੇ ਨਿਰਾਇਤ ਨਿਡਰਤਾ ਨਾਲ ਅਨਮਤੀਆਂ ਅਤੇ ਮਨਮਤੀਆਂ ਦੀਆਂ ਗੁਰਮਤਿ ਵਿਰੋਧੀ ਮਾਨਤਾਵਾਂ ਅਤੇ ਮਰਿਆਦਾਵਾਂ ਦਾ ਜ਼ੋਰਦਾਰ ਖੰਡਨ ਕੀਤਾ। ਉਸ ਦੁਆਰਾ ਕੀਤਾ ਗਿਆ ਇਹ ਖੰਡਨ ਕੇਵਲ ਭਾਵਨਾ-ਮੂਲਕ ਹੀ ਨਹੀਂ ਹੈ, ਸਗੋਂ ਇਸ ਨੂੰ ਵਿਦਵਤਾ ਦੀ ਗੂੜ੍ਹੀ ਪਾਣ ਚੜ੍ਹੀ ਹੋਈ ਹੈ। ਉਹ ਸਿੱਖ-ਧਰਮ ਦਾ 'ਸਾਹਿੱਤਕ-ਜਰਨੈਲ' ਸੀ ਅਤੇ ਉਸਨੇ ਆਪਣੇ ਸ਼ਾਸਤ੍ਰਾਰਥੀ ਤਜਰਬੇ ਰਾਹੀਂ ਗਿਆਨਮਈ ਤਰਕ-ਸ਼ਾਸਤਰਾਂ ਦੀ ਬੜੀ ਹੀ ਨਿਡਰਤਾ ਨਾਲ ਵਰਤੋਂ ਕੀਤੀ। ਉਸਨੇ ਆਪਣੇ ਤਮਾਮ ਵਿਅਕਤੀਗਤ, ਸਮਾਜਿਕ, ਬੌਧਿਕ, ਆਰਥਿਕ ਅਤੇ ਸੰਸਥਾਪਕ ਵਸੀਲੇ ਆਪਣੇ ਇਸ ਪਰਮ ਉਦੇਸ਼ ਦੀ ਸਿੱਧੀ ਵਿੱਚ ਸਾਰੀ ਉਮਰ ਲਗਾਈ ਰੱਖੇ। ਇੱਕ ਸ਼ਾਹੂਕਾਰੇ ਜੱਟ-ਪਰਿਵਾਰ ਦੇ ਇਸ ਵਿਦਵਾਨ ਨੇ ਹਰ ਤਰ੍ਹਾਂ ਦੀ ਠੀਕਰੀ-ਪ੍ਰਵਿਰਤੀ (ਮਾਇਕ ਤਮ੍ਹਾਂ) ਅਸਲੋਂ ਹੀ ਤਿਆਗ ਦਿੱਤੀ। ਪਰਿਵਾਰ ਤੇ ਸੰਤਾਨ ਦੀ ਘਰੇਲੂ ਬਿਹਤਰੀ ਲਈ ਉੱਕਾ ਹੀ ਉਸਨੇ ਕੋਈ ਉੱਦਮ ਨਾ ਕੀਤਾ ਅਤੇ ਪੂਰੀ ਨਿਸ਼ਕਾਮਤਾ ਨਾਲ ਆਪਣੇ ਸਭ ਵਸੀਲੇ ਗੁਰਮਤਿ ਨੂੰ ਹੀ ਅਰਪਿਤ ਕਰੀ ਰੱਖੇ। ਉਸਦੀ ਭਾਵਨਾਂ ਅਸਲੋਂ ਹੀ ਸ਼ੁੱਧ ਸੀ, ਉਸਨੇ ਸਿੱਖੀ-ਪ੍ਰਚਾਰ ਦੀਆਂ ਸਥਾਪਤ ਸੰਸਥਾਵਾਂ ਨਾਲ ਬਹੁਤਾ ਸਮਾਂ ਕਦੇ ਵੀ ਤਾਲ-ਮੇਲ ਜਾਂ ਸਮਝੌਤਾ ਨਹੀਂ ਕੀਤਾ, ਭਾਵੇਂ ਕਿ ਉਸਦੇ ਮਹਾਨ ਉਦੇਸ਼ ਦੀ ਪੂਰਨ ਪ੍ਰਾਪਤੀ ਵਿੱਚ ਉਸਦੀ ਇਹ ਖਾੜਕੂ ਰੁਚੀ ਬਾਧਕ ਹੀ ਸਿੱਧ ਹੋਈ।

ਹਰ ਮਰਿਆਦਾ ਵਿੱਚ ਹੀ ਸਮੇਂ ਅਤੇ ਸਥਿਤੀ ਮੁਤਾਬਕ ਥੋੜ੍ਹੀ-ਬਹੁਤੀ ਭਿੰਨਤਾ ਆ ਜਾਣੀ ਸੁਭਾਵਕ ਹੀ ਹੈ। ਜਿਹੜੀਆਂ ਸੰਪ੍ਰਦਾਵਾਂ ਸਿੱਖੀ ਦੇ ਬੁਨਿਆਦੀ ਸਿਧਾਂਤਾਂ, ਧਾਰਮਿਕ ਮਰਿਆਦਾਵਾਂ ਅਤੇ ਸ੍ਰੀ 'ਗੁਰੂ ਗ੍ਰੰਥ ਸਾਹਿਬ' ਦੀ ਗੁਰਿਆਈ ਸਰਬੋਤਮਤਾਨੂੰ ਚੁਣੌਤੀ ਦਿੰਦੀਆਂ ਹਨ, ਸਿੱਖ-ਸਮਾਜ ਹਰ ਸਮੇਂ ਹੀ ਉਨ੍ਹਾਂ ਦੇ ਵਿਰੁੱਧ ਲਾਮ-ਬੰਧ ਹੁੰਦਾ ਆਇਆ ਹੈ। ਹਰ ਪੱਧਰ ਉੱਤੇ ਸਿੱਖਾਂ ਵਲੋਂ ਵਿਰੋਧੀ ਵਿਚਾਰਾਂ ਦਾ ਖੰਡਨ ਕੀਤਾ ਗਿਆ ਹੈ। ਅਜੋਕੇ ਸਮੇਂ ਵਿੱਚ ਇਹ ਵਿਵਾਦ ਅਤੇ ਵਿਰੋਧ ਕਈ ਵਾਰ ਭਿਆਨਕ ਅਤੇ ਹਿੰਸਕ ਰੂਪ ਵੀ ਧਾਰਨ ਕਰ ਗਿਆ ਹੈ। ਅਜਿਹੀ ਸਥਿਤੀ ਵਿੱਚ ਪੰਡਿਤ ਕਰਤਾਰ ਸਿੰਘ ਦੇ ਸਿੱਖੀ ਦੇ ਮੁੱਖ ਸਿਧਾਂਤਾਂ ਦੇ ਸਮਰਥਨ ਵਿੱਚ ਲਿਖੇ ਸਾਹਿੱਤ ਦੀ ਅੱਜ ਵੀ ਉੱਨੀ ਹੀ ਸਾਰਥਿਕਤਾ ਹੈ, ਜਿੰਨੀ ਕਿ ਤਤਕਾਲੀਨ ਪਰਿਸਥਿਤੀਆਂ ਵਿੱਚ ਸੀ। ਗੁਰਮਤਿ ਸਿਧਾਂਤਾਂ ਦੀ ਰੱਖਿਆ ਦੇ ਪਰਿਪੇਖ ਵਿੱਚ ਪੰਡਿਤ ਕਰਤਾਰ ਸਿੰਘ ਦਾ ਸਾਹਿੱਤ ਨਿਸ਼ਚੇ ਹੀ ਸਰਬ-ਕਾਲੀ ਮਹੱਤਤਾ ਦਾ ਧਾਰਨੀ ਹੈ। ਇਸਦੀ ਮਹੱਤਾ ਨੂੰ ਕਦੇ ਵੀ ਛੁਟਿਆਇਆ ਨਹੀਂ ਜਾ ਸਕਦਾ। ਇੱਥੇ ਇਹ ਗੱਲ ਕਹਿਣ ਵਿੱਚ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਜੇ ਇਸ ਸਾਹਿੱਤ ਨੂੰ ਮੁੜ ਵਿਆਪਕ ਪੱਧਰ ਉੱਤੇ ਪ੍ਰਕਾਸ਼ਿਤ ਕੀਤਾ ਜਾਵੇ ਅਤੇ ਸਿੱਖ ਬੁੱਧੀ-ਜੀਵੀਆਂ ਅਤੇ ਜਗਿਆਸੂਆਂ ਤੱਕ ਪੁੱਜਦਾ ਕੀਤਾ ਜਾਵੇ ਤਾਂ ਨਿਸ਼ਚੇ ਹੀ ਤਰਕਸ਼ੀਲ ਢੰਗ

ਨਾਲ ਸਿੱਖੀ ਦਾ ਪ੍ਰਚਾਰ ਵਿਆਪਕ ਪੱਧਰ ਉੱਤੇ ਹੋ ਸਕੇਗਾ। ਉਸਦੇ ਇਸ ਮਿਸ਼ਨਰੀ ਕਾਰਜ ਅਤੇ ਵਿਦਵਤਾ ਪੱਖੋਂ ਅਸੀਂ ਉਸਨੂੰ ਨਿਰਸੰਕੋਚ 'ਗਿਆਨੀ ਦਿੱਤ ਸਿੰਘ ਦਾ ਵਾਰਿਸ' ਆਖ ਸਕਦੇ ਹਾਂ। ਭਾਵੇਂ ਉਹ ਆਪ ਕੋਈ ਅਜਿਹੀ ਚਿਰ-ਆਯੂ ਸੰਸਥਾ ਕਾਇਮ ਨਹੀਂ ਕਰ ਸਕਿਆ, ਜਿਹੜੀ ਉਸਦੇ ਮਗਰੋਂ ਵੀ ਉਸਦੇ ਮਹਾਨ ਸੰਕਲਪਾਂ ਨੂੰ ਸਾਕਾਰ ਕਰਨ ਲਈ ਜੱਥੇਬੰਦ ਹੋ ਕੇ ਕੰਮ ਕਰ ਸਕਦੀ। ਅੱਜ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਵਰਗੀ ਕਿਸੇ ਸੰਸਥਾ ਨੂੰ ਪੰਡਿਤ ਕਰਤਾਰ ਸਿੰਘ 'ਦਾਖਾ' ਦੇ ਕੀਤੇ ਮਹਾਨ ਧਰਮ-ਕਾਰਜਾਂ ਸਦਕਾ ਉਸ ਦੀ ਯਾਦ ਕਿਸੇ ਨਾ ਕਿਸੇ ਰੂਪ ਵਿੱਚ ਜ਼ਰੂਰ ਹੀ ਤਾਜ਼ਾ ਕਰਨੀ ਚਾਹੀਦੀ ਹੈ।

—0—

## ਹਵਾਲੇ ਅਤੇ ਟਿੱਪਣੀਆਂ :

1. ਪਰਮਿੰਦਰ ਸਿੰਘ (ਡਾ.) ਤੇ ਕਿਰਪਾਲ ਸਿੰਘ ਕਸੇਲ, ਪੰਜਾਬੀ ਸਾਹਿਤ ਦੀ ਉਤਪਤੀ ਅਤੇ ਵਿਕਾਸ, ਲੁਧਿਆਣਾ 1967, ਪੰਨਾ 363।
2, ਵਧੇਰੇ ਵਿਸਤਾਰ ਲਈ ਵੇਖੋ ਸ. ਸਮਸ਼ੇਰ ਸਿੰਘ ਅਸ਼ੋਕ ਰਚਿਤ 'ਪੰਜਾਬ ਦੀਆਂ ਲਹਿਰਾਂ' ਪਟਿਆਲਾ 1974,
3, ਪਰਮਿੰਦਰ ਸਿੰਘ (ਡਾ.) ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਲੁਧਿਆਣਾ 1976, ਪੰਨਾ 370.
4. ਡਾ. ਫ਼ੌਜਾ ਸਿੰਘ, ਪੰਜਾਬ, ਸੰਪਾ-ਗੰਡਾ ਸਿੰਘ, 1963, ਪੰਨਾ 53 .
5. ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਨਾ 25.
6. Harbans Singh, The Heritage of Sikhs, Bombay 1964.
7. ਹਰਬੰਸ ਸਿੰਘ, ਪੰਜਾਬ ਸੰ. ਗੰਡਾ ਸਿੰਘ, ਪੰਨਾ 133-139.
8. Teja Singh, Essays in Sikhism Page 130.
9; ਉਹੀ, ਪੰਨਾ 132
10. ਪੰਜਾਬੀ ਸਾਹਿੱਤ ਦਾ ਇਤਿਹਾਸ (ਭਾਗ ਦੂਜਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਪੰਨਾ 130
11. ਉਹੀ, ਪੰਨਾ 13
12. ਗੰਡਾ ਸਿੰਘ (ਡਾ.) ਪੰਜਾਬ, 1963 ਪੰਨਾ 145
13, ਵਿਸਤਾਰ ਲਈ ਵੇਖੋ ਸਤਿਆਰਥ ਪ੍ਰਕਾਸ਼ (ਹਿੰਦੀ) ਦਿੱਲੀ. 1972 ਪੰਨਾ 501-2.
14. ਵਧੇਰੇ ਵਿਸਤਾਰ ਲਈ ਵੇਖੋ ਡਾ. ਨਿਰਮਲ ਸਿੰਘ ਦਾ 1974 ਈ. ਵਿੱਚ ਪੰਜਾਬ ਯੂਨੀ. ਵਲੋਂ ਪ੍ਰਵਾਣਿਤ ਖੋਜ-ਪ੍ਰਬੰਧ
15. ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਸ਼ਾ ਵਿਭਾਗ, ਜਿਲਦੀ ਦੂਜੀ, ਪੰਨਾ, 444.
16, ਉਹੀ ਪੰਨਾ 7
17. ਗੁਰੂ ਕਾਸ਼ੀ ਪੱਤਰ, ਦਾਖਾ, ਜਨਵਰੀ. 1939, ਪੰਨਾ 12
18. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼. ਦੂਜੀ ਛਾਪ, ਪੰਨਾ 78-79.
19. ਖ਼ਾਲਸਾ-ਸਮਾਚਾਰ, ਨਵੰਬਰ 1936, ਪੰਨਾ 16.
20. ਡਾ. ਦਲੀਪ ਸਿੰਘ ਦੀਪ, ਭਾਈ ਵੀਰ ਸਿੰਘ ਦੀ ਕਵਿਤਾ, ਭਾਸ਼ਾ ਵਿਭਾਗ ਪੰਜਾਬ, 1972-ਪੰਨਾ 8.

21, ਸਤਿਆਰਥ ਪ੍ਰਕਾਸ਼, ਆਰੀਆ ਸਹਿਤਯ ਪ੍ਰਚਾਰ ਟਰੱਸਟ, ਨਵੀਂ ਦਿੱਲੀ, 1972 ਪੰਨਾ 501-502.

22. ਖੜਗ ਖਾਲਸਾ, 1958, ਅਨੁਬੰਧ ਪੰਨਾ ੳ.

23. 'ਹੁਣ ਜਦੋਂ ਸਿੱਖਾਂ ਨੇ ਰਾਜਸੀ ਲਹਿਰ ਵੱਲ ਇੱਕ ਦਮ ਉੱਲਰ ਪੈਣ ਦੇ ਕਾਰਨ ਉਨ੍ਹਾਂ ਦੇ ਧਰਮ-ਪ੍ਰਚਾਰ ਉੱਕਾ ਹੀ ਛੱਡ ਦਿੱਤਾ ਹੈ ਤਾਂ ਇਹ ਮਹਾਸ਼ਯ-ਚੌਕੜੀ ਉਨ੍ਹਾਂ ਨੂੰ ਧਰਮ-ਪ੍ਰਚਾਰ ਵਲੋਂ ਅਵੇਸਲੇ ਦੇਖ ਕੇ ਥਾਂ-ਥਾਂ ਵੰਗਾਰਦੀ ਅਤੇ ਚਿੜਾਉਂਦੀ ਹੋਈ ਐਵੇਂ ਕੁੱਸਤ (ਕੂੜ) ਹੀ ਅਲਾਪੀ ਜਾਂਦੀ ਹੈ ਕਿ ਅਸੀਂ ਸਿੱਖਾਂ ਨੂੰ ਧਾਰਮਿਕ ਤੇ ਵਿਦਿਅਕ ਪੱਖ ਵਿੱਚ ਬਿਲਕੁਲ ਨਿਰੁੱਤਰ ਤੇ ਝੂਠੇ ਸਾਬਤ ਕਰ ਦਿੱਤਾ ਸੀ' ...। ਉਹੀ ਪੰਨਾ ਓ.

24. ਦਿਲ ਵਿਚ ਕਿਸੇ ਗੱਲ ਦਾ ਪ੍ਰਮੇਸ਼ਰ ਵਲੋਂ ਉਤਰਨਾ, ਮਨ ਵਿਚ ਕਰਤਾਰ ਦੀ ਆਗਿਆ ਦਾ ਫੁਰਨਾ 'ਇਲਹਾਮ' ਹੁੰਦਾ ਹੈ। ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਦੂਜੀ ਛਾਪ ਪੰਨਾ 95.

25. ਕਰਤਾਰ ਸਿੰਘ ਦਾਖਾ, 'ਖੜਗ ਖਾਲਸਾ', 1958, ਭੂਮਿਕਾ ਪੰਨਾ ਖ.

26. 'ਖੜਗ' ਗ੍ਰੰਥ ਦਾ ਨਾਮ ਹੋਣ ਕਰਕੇ, ਇਸਦੇ ਹਿੱਸਿਆਂ ਦਾ ਨਾਮ ਝਟਕਾ (ਧਿਆਇ) ਹੈ। ਖੜਗ ਖਾਲਸਾ, ਪੰਨਾ 1.

27. ਖੜਗ ਖਾਲਸਾ ਪੰਨਾ 6.

28. ਉਹੀ, ਪੰਨਾ 7.

29. ਉਹੀ ਪੰਨਾ 15.

30. ਉਹੀ, ਪੰਨਾ 23.

31. ਉਹੀ, ਪੰਨਾ 23-24.

32. ਉਹੀ, ਪੰਨਾ-98.

33. ਉਹੀ, ਪੰਨਾ 99.

34. ਉਹੀ, ਪੰਨਾ 6.

35. ਕਰਤਾਰ ਸਿੰਘ ਦਾਖਾ, ਗੁਰੂ ਪਦਾਰਥ ਨਿਰਣਯ, 1944, ਭੂਮਿਕਾ ਪੰਨਾ ੳ.

36. ਗੁਰੂ ਪਦਾਰਥ ਨਿਰਣਯ, ਪੰਨਾ 67.

37. ਉਹੀ ਪੰਨਾ 1.

38. ਉਹੀ, ਪੰਨਾ 2.

39, ਉਹੀ, ਪੰਨਾ-13.

40. ਉਹੀ, ਪੰਨਾ-19-20.

41. ਉਹੀ, ਪੰਨਾ 20-21.

42. ਉਹੀ, ਪੰਨਾ 30
43. ਉਹੀ, ਪੰਨਾ 1
44. ਨਾਮ ਰੱਤਾ ਸਤਿਗੁਰੂ – । ਸਤਿਗੁਰ ਹੋਇ ਦਇਆਲ ਤਾਂ ਸ਼ਰਧਾ ਪੂਰੀਐ । ਆਇਆ ਪ੍ਰਭ ਦਰਬਾਰਾ... । ਆਦਿ ਉਕਤੀਆਂ ਦੇ ਗ਼ਲਤ ਅਰਥ ਕਰਕੇ ।
45. ਉਹੀ, ਪੰਨਾ 127
46. ਉਹੀ, ਪੰਨਾ-128·
47. ਉਹੀ, ਪੰਨਾ 67-69
48. **Teja Singh, Essays in Sikhism, Page 130.**
49. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼. ਦੂਜੀ ਛਾਪ, ਪੰਨਾ 591, ਪਟਿਆਲਾ
50. ਗਿਆਨੀ ਲਾਲ ਸਿੰਘ ਸੰਗਰੂਰ, 'ਪੰਚ ਖਾਲਸਾ ਦੀਵਾਨ ਭਸੌੜ ਸੰਬੰਧੀ ਸੂਚਨਾਵਾਂ', ਲੁਧਿਆਣਾ, 1967 ਪੰਨਾ 12.
51. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼. ਪੰਨਾ 591.
52. ਗਿਆਨੀ ਲਾਲ ਸਿੰਘ ਸੰਗਰੂਰ, ਉਹੀ, ਪੰਨਾ 166-167.
53. ਇਸ ਸਭਾ ਵਲੋਂ ਉਚਕੋਟੀ ਦੇ ਵਿਦਵਾਨਾਂ ਦਾ ਇਕ 'ਵਿਦਿਅਕ ਦਲ' ਕਾਇਮ ਕੀਤਾ ਗਿਆ ਜਿਸ ਵਿੱਚ ਡਾ: ਰਣ ਸਿੰਘ, ਵਿਦਿਆਰਤਨ, ਸ. ਸ਼ਮਸ਼ੇਰ ਸਿੰਘ ਅਸ਼ੋਕ, ਪ੍ਰੋ: ਤੇਜਾ ਸਿੰਘ, ਗਿਆਨੀ ਸ਼ੇਰ ਸਿੰਘ ਅਤੇ ਪੰਡਿਤ ਕਰਤਾਰ ਸਿੰਘ 'ਦਾਖਾ' ਆਦਿ ਸੈਂਕੜੇ ਵਿਦਵਾਨਾਂ ਨੇ ਭਾਗ ਲਿਆ। ਉਹੀ, ਪੰਨਾ 183-84.
54. ਉਹੀ, ਪੰਨਾ 187-88.
55. ਉਹੀ, ਪੰਨਾ 158, 161, 168, 180, 182.
56. ਉਹੀ, ਪੰਨਾ 168.
57. ਪੰਚ ਖਾਲਸਾ ਦੀਵਾਨ ਭਸੌੜ ਦੇ ਉੱਘੇ ਸੇਵਕ ਸ. ਕ੍ਰਿਪਾਲ ਸਿੰਘ 'ਖਾਲਸਾ' ਦੇ ਸਪੁੱਤਰ ਸ. ਤੇਗ ਬਹਾਦਰ ਸਿੰਘ ਤੇਗ ਨਾਲ ਉਨ੍ਹਾਂ ਦੇ ਘਰ ਹੋਈ ਮੁਲਾਕਾਤ ਅਨੁਸਾਰ ।
58. ਕਰਤਾਰ ਸਿੰਘ 'ਦਾਖਾ' ਗੁਰਾਕ੍ਰਿਤੀ ਮੰਡਲ, ਲੁਧਿਆਣਾ, 1923, ਪੰਨਾ ਭੂਮਿਕਾ ੳ-3.
59. ਉਹੀ, ਪੰਨਾ 2.
60. ਉਹੀ, ਪੰਨਾ 53-56.
61. ਸ. ਸੁਰੇਸ਼ਰ ਸਿੰਘ ਦਾਖਾ ਅਨੁਸਾਰ ।
62. ਉਹੀ ਮੁਲਾਕਾਤ ਅਨੁਸਾਰ ।
63. ਕਰਤਾਰ ਸਿੰਘ ਦਾਖਾ, ਓਮ ਓਮੰ ਓਅੰਕਾਰ ਤੇ ਓਨਮ ਦਾ ਨਿਰਣਾ ਲੁਧਿਆਣਾ,

ਸਤੰਬਰ 1964, ਪੰਨਾ-ਉਥਾਨਕਾ 1

64. ਉਹੀ ਪੰਨਾ ।
65. ਉਹੀ ਪੰਨਾ ।
66. ਉਹੀ ਪੰਨਾ ।
67. ਉਹੀ ਪੰਨਾ ੳ
68. ਉਹੀ ਪੰਨਾ-6
69. ਉਹੀ ਪੰਨਾ ।
70. ਉਹੀ ਪੰਨਾ ।
72. ਉਹੀ ਪੰਨਾ ਉਥਾਨਕਾ ਅ ।
73. ਉਹੀ ।
74. ਉਹੀ ਪੰਨਾ 16 ।
76. ਉਹੀ ਪੰਨਾ 18 ।
76. ਕਰਤਾਰ ਸਿੰਘ ਦਾਖਾ, ਗੁਰਮੁਖੀ ਤੇ ਹਿੰਦੀ ਦਾ ਟਾਕਰਾ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ, 1931.
77. ਉਹੀ ਪੰਨਾ ।
78. ਗੁਰੂ ਕਾਸ਼ੀ ਪੱਤਰ ਸਤੰਬਰ 1938 ਅਤੇ ਨਵੰਬਰ—ਦਸੰਬਰ—1935,
79. ਉਹੀ ਸਤੰਬਰ 1938, ਪੰਨਾ 5-16 ਅਤੇ 26-31
80. ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਨਾਲ ਉਨ੍ਹਾਂ ਦੇ ਪਿੰਡ ਗੁਆਰਾ ਵਿਖੇ ਹੋਈ ਮਿਤੀ 8.8.83 ਦੀ ਮੁਲਾਕਾਤ ਅਨੁਸਾਰ ।
81. ਨਵਲ ਕਿਸ਼ੋਰ ਕਾਂਕਰ, ਜੀਵਨ ਝਾਕੀ ਸੁਆਮੀ ਗੰਗੇਸ਼ਵਰਾ ਨੰਦ ਜੀ, ਸਮੇਰੂ ਕਰੋਣ ਮਾਰਗ, ਰਾਮ ਗੰਜ ਮਾਰਗ, ਜੈਪੁਰ, ਜਨਵਰੀ 1981,
82. ਡਾ. ਆਤਮ ਹਮਰਾਹੀ ਨਾਲ ਉਨ੍ਹਾਂ ਦੇ ਘਰ 'ਅੰਤਰਕਰਣ' ਵਿਖੇ ਜਾ ਕੇ ਮਿਤੀ 15.2.86 ਦੀ ਮੁਲਾਕਾਤ ਅਨੁਸਾਰ ।
83. ਉਹੀ ।
84. ਉਹੀ ਅਤੇ ਹੋਰ ਵੇਰਵੇ ਲਈ ਵੇਖੋ ਡਾ. ਆਤਮਾ ਹਮਰਾਹੀ ਰਚਿਤ ਪੁਸਤਕ 'ਨਯਾਯ ਮਾਰਤੰਡ ਪੰਡਿਤ ਭਾਨ ਸਿੰਘ, ਨੱਬੂਵਾਲ੍ਹਾ ਜਦੀਦ, 1984
85. ਉਹੀ ।
86. ਉਹੀ ।
87. ਉਹੀ ।
88. ਉਹੀ ।

89. ਪੰਡਿਤ ਜੀ ਦੇ ਚਿਰਕਾਲੀ ਸਾਥੀ ਸ. ਅਵਤਾਰ ਸਿੰਘ ਢਿਲੋਂ, ਪਿੰਡ ਬਰਸਾਲ ਨਾਲ ਕੀਤੀ ਮੁਲਾਕਾਤ ਅਨੁਸਾਰ ।
90. —ਉਹੀ ।
91. —ਉਹੀ ।
92. —ਉਹੀ ।
93. —ਉਹੀ ।
94. ਰਾਧਾ ਸੁਆਮੀਆਂ ਦੇ ਪ੍ਰਮੁੱਖ ਸਿਧਾਂਤ ਇਹ ਹਨ :
ੳ. ਸੁਰਤ ਸ਼ਬਦ ਦਾ ਅਭਿਆਸ । ਅ. ਗੁਰੂ ਦੀ ਮੂਰਤ ਦਾ ਧਿਆਨ । ੲ. ਗੁਰੂ ਦੀ ਸੰਗਤ । ਸ. ਪਵਿਤਰ ਨਾਮ ਦਾ ਜਾਪ, ਅਭਿਆਸ, ਜਿਸ ਦੁਆਰਾ ਆਤਮ-ਸ਼ਕਤੀ ਦਾ ਲਗਾਉ ਬਾਹਰਲੇ ਪਦਾਰਥਾਂ ਨਾਲ ਨਾ ਰਹੇ ।— ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਦੂਜੀ ਛਾਪ, ਪਟਿਆਲਾ, ਪੰਨਾ 1032.
95. ਉਹੀ ਪੰਨਾ ।
96. ਕਰਤਾਰ ਸਿੰਘ ਦਾਖਾ, ਗੁਰੂ ਪਦਾਰਥ ਨਿਰਣਯ, ਲੁਧਿਆਣਾ, ਪੰਨਾ ਭੂਮਿਕਾ ੲ.
97. ਉਹੀ ਪੰਨਾ ।
98. ਗੁਰੂਕਾਸ਼ੀ ਪੱਤਰ ਸਤੰਬਰ 1938, ਪੰਨਾ 44.
99. ਪੰਡਿਤ ਕਰਤਾਰ ਸਿੰਘ ਦੇ ਸ਼ਾਗਿਰਦ ਅਤੇ ਸਹਿਕਰਮੀ ਸ. ਗੁਰਚਰਨ ਸਿੰਘ ਜੀ, ਰੀਸਰਚ ਸਕਾਲਰ, ਗੁਰੂ ਗੋਬਿੰਦ ਸਿੰਘ ਭਵਨ, ਪਟਿਆਲਾ ਦੇ ਪੱਤਰ ਅਨੁਸਾਰ ।
100. ਉਹੀ

ਅਧਿਆਇ ਤੀਜਾ

# ਪ੍ਰੌੜ ਟੀਕਾਕਾਰ

ਵੈਦਿਕ ਸਾਹਿੱਤ, ਸਿਮ੍ਰਤੀਆਂ, ਖਟ ਸ਼ਾਸਤਰਾਂ ਅਤੇ ਹੋਰ ਪ੍ਰਾਚੀਨ ਮਹੱਤਵਪੂਰਣ ਗ੍ਰੰਥਾਂ ਦੀ ਸਰਲ ਵਿਆਖਿਆ ਕਰਨੀ ਅਤੇ ਉਨ੍ਹਾਂ ਦੇ ਸੂਤ੍ਰਿਕ ਸ਼ੈਲੀ ਵਿੱਚ ਕਾਨੀਬੱਧ ਕੀਤੇ ਭਾਸ਼ਾਈ ਚਮਤਕਾਰਾਂ ਨੂੰ ਸਰਲਾਰਥ ਰੂਪ ਵਿੱਚ ਲਿਆਉਣਾ, ਪ੍ਰਾਚੀਨ ਭਾਰਤੀ ਰਿਸ਼ੀ ਵਿਦਵਾਨਾਂ ਦਾ ਬੜਾ ਹੀ ਅਹਿਮ ਅਕਾਦਮਿਕ ਕਾਰਜ ਰਿਹਾ ਹੈ। ਇਨ੍ਹਾਂ ਵਿਦਵਾਨਾਂ ਦੀ ਇਸ ਰੁਚੀ ਅਤੇ ਇਸ ਅਧੀਨ ਕੀਤੇ ਕਾਰਜ ਸਦਕਾ ਪ੍ਰਾਚੀਨ ਗ੍ਰੰਥਾਂ ਦੇ ਸੈਂਕੜੇ ਭਾਸ਼ ਲਿਖੇ ਹੋਏ ਮਿਲਦੇ ਹਨ। 'ਭਾਸ਼ਾ' ਜਾਂ 'ਭਾਸ਼ਯ' ਸੰਸਕ੍ਰਿਤ ਦਾ ਸ਼ਬਦ ਹੈ, ਜਿਸਦਾ ਅਰਥ ਕਿਸੇ ਗੁੰਝਲਦਾਰ ਰਚਨਾ ਦੀ ਸਰਲ ਅਤੇ ਵਿਸਤਾਰ ਸਹਿਤ ਕੀਤੀ ਵਿਆਖਿਆ ਹੈ।[1] ਪੰਜਾਬੀ ਵਿੱਚ ਇਸ ਨੂੰ ਟੀਕਾ ਜਾਂ ਸਟੀਕ ਕਿਹਾ ਜਾਂਦਾ ਹੈ।[2] ਅਤੇ ਅੰਗਰੇਜ਼ੀ ਵਿੱਚ ਇਸਦਾ ਸਮਾਨਾਰਥਕ ਸ਼ਬਦ ਕੁਮੈਂਟਰੀ (Commentary) ਹੈ, ਜਿਸ ਦਾ ਅਰਥ ਵਿਆਖਿਆ ਜਾਂ ਆਲੋਚਨਾਤਮਕ ਟੀਕਾ-ਟਿੱਪਣੀ ਹੈ।[3] ਇਉਂ ਟੀਕਾ ਅਥਵਾ ਸਟੀਕ ਦਾਰਸ਼ਨਿਕ ਵਿਸ਼ੇ ਵਸਤੂ ਵਾਲ਼ੀਆਂ ਕਾਵਿ-ਰਚਨਾਵਾਂ ਦੀ ਸਰਲ ਭਾਸ਼ਾ ਵਿੱਚ ਕੀਤੀ ਗਈ ਵਿਆਖਿਆ ਹੁੰਦੀ ਹੈ। ਕਠਿਨ, ਦੁਰਬੋਧ ਅਤੇ ਪ੍ਰਾਚੀਨ ਸ਼ਬਦਾਂ ਦੇ ਅਰਥਾਂ ਨੂੰ ਅੰਕਿਤ ਕੀਤਾ ਜਾਂਦਾ ਹੈ ਅਤੇ ਸੰਬੰਧਤ ਰਚਨਾ ਨੂੰ ਅਜਿਹੀ ਸਰਲ ਸ਼ੈਲੀ ਵਿੱਚ ਬਿਆਨ ਕੀਤਾ ਜਾਂਦਾ ਹੈ ਕਿ ਪਾਠਕ ਉਸ ਦੇ ਸਾਰ-ਤਤ੍ਵ ਤੋਂ ਭਲੀ ਪ੍ਰਕਾਰ ਜਾਣੂ ਹੋ ਜਾਂਦਾ ਹੈ। ਇਹ ਵਿਆਖਿਆ ਜਾਂ ਆਲੋਚਨਾਤਮਿਕ ਟਿੱਪਣੀ ਕਰਨ ਵਾਲਾ ਵਿਅਕਤੀ ਟੀਕਾਕਾਰ ਹੁੰਦਾ ਹੈ।[4] ਇਸ ਤਰ੍ਹਾਂ ਟੀਕਾਕਾਰ ਮੂਲ-ਬਾਣੀ ਅਤੇ ਪਾਠਕ ਵਿਚਕਾਰ ਇੱਕ ਤਰ੍ਹਾਂ ਪੁਲ਼ ਦਾ ਕੰਮ ਕਰਦੇ ਹਨ।

ਪੰਜਾਬੀ ਸਾਹਿੱਤ ਵਿੱਚ ਸਿੱਖ ਵਿਦਵਾਨਾਂ ਵੱਲੋਂ ਵੀ ਉਨ੍ਹਾਂ ਦੇ ਵਿਚਾਰਧਾਰਕ ਆਧਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਬਾਣੀ ਦੀ ਵਿਆਖਿਆ ਭਰਪੂਰ ਰੂਪ ਵਿੱਚ ਹੋਈ ਮਿਲਦੀ ਹੈ। ਇਸ ਵਿੱਚ ਸ਼ਾਮਲ ਗੁਰਬਾਣੀ ਦੀ ਵਿਆਖਿਆ ਗੁਰੂ ਨਾਨਕ-ਕਾਲ ਤੋਂ ਹੀ ਸ਼ੁਰੂ ਹੋਈ ਮੰਨਣੀ ਉਚਿੱਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹੀ ਆਪਣੀ ਬਾਣੀ ਦੀ ਵਿਆਖਿਆ ਆਪਣੀ ਬਾਣੀ ਵਿੱਚ ਹੀ ਕਰਦੇ ਰਹੇ ਹਨ[5]। ਇਸ ਤੋਂ ਬਾਅਦ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਵੀ ਗੁਰਬਾਣੀ ਦੀ ਕੁੰਜੀ ਕਿਹਾ ਜਾਂਦਾ ਰਿਹਾ ਹੈ। ਉਦਾਸੀ ਸਾਧੂ ਜੋ ਆਪਣੀ ਸੰਪ੍ਰਦਾਇ ਦੇ ਮੋਢੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਬਾਬਾ ਸ੍ਰੀ ਚੰਦ ਜੀ ਨੂੰ ਮੰਨਦੇ ਹਨ, ਗੁਰਬਾਣੀ ਦੇ ਮਹਾਨ ਵਿਆਖਿਆਕਾਰ ਹੋਏ ਹਨ। ਇਨ੍ਹਾਂ ਦਾ ਬਹੁਤਾ ਕੰਮ ਮੌਖਿਕ ਰੂਪ ਵਿੱਚ ਗੁਰਬਾਣੀ ਦੀ ਵਿਆਖਿਆ ਕਰਦਿਆਂ ਹੋਇਆਂ ਗੁਰਮਤਿ ਦਾ ਪ੍ਰਚਾਰ ਕਰਨਾ ਸੀ।[6] ਭਾਵਨਾ ਅਤੇ ਵਿਚਾਰਧਾਰਾ ਦੀ ਦ੍ਰਿਸ਼ਟੀ ਤੋਂ ਗੁਰਬਾਣੀ ਦੀ ਟੀਕਾਕਾਰੀ ਦੇ ਅੱਗੋਂ ਵੀ ਕਈ ਸਕੂਲ ਬਣ ਗਏ, ਜਿਵੇਂ ਕਿ ਸੰਪ੍ਰਦਾਈ ਜਾਂ ਗਿਆਨੀ-ਸ਼ਾਖਾ, ਮੀਣੇ ਸੋਢੀਆਂ

ਵਾਲੀ ਸ਼ਾਖਾ ਅਤੇ ਆਧੁਨਿਕ ਸ਼ਾਖਾ ।[7] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਰਪ੍ਰਸਤੀ, ਨਿਜੀ ਅਗਵਾਈ ਅਤੇ ਟੀਕਾਕਾਰੀ ਦੀ ਸਿਖਲਾਈ ਦੁਆਰਾ 'ਨਿਰਮਲ' ਅਤੇ 'ਗਿਆਨੀ' ਸੰਪ੍ਰਦਾਵਾਂ ਸਥਾਪਤ ਹੋਈਆਂ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਵਾਸਤੇ ਵੈਦਿਕ ਭਾਸ਼ਾ ਅਤੇ ਸੰਸਕ੍ਰਿਤ ਦਾ ਅਧਿਐਨ ਜ਼ਰੂਰੀ ਸਮਝਿਆ ਅਤੇ ਇਸ ਪ੍ਰਯੋਜਨ ਹਿਤ ਪ੍ਰਾਚੀਨ ਧਰਮ-ਗ੍ਰੰਥਾਂ ਦੀ ਵਿਦਿਆ ਪ੍ਰਾਪਤ ਕਰਨ ਲਈ ਪੰਜਾਂ ਸਿੱਖ ਨੂੰ ਪ੍ਰੇਰਨਾ ਦੇ ਕੇ ਬਨਾਰਸ ਭੇਜਿਆ । ਇਨ੍ਹਾਂ ਸਿੱਖਾਂ ਨੇ ਵਿਦਿਆ ਵਿੱਚ ਪ੍ਰਬੀਨ ਹੋ ਕੇ ਆਪਣੀ ਵਿਚਾਰਧਾਰਾ ਅਨੁਸਾਰ ਜੋ ਪਰੰਪਰਾ ਅਗਾਂਹ ਤੋਰੀ, ਉਹ ਸਿੱਖ-ਸਮਾਜ ਦੀ ਨਿਰਮਲ-ਸੰਪ੍ਰਦਾਇ' ਬਣੀ[8] । ਇਸੇ ਤਰ੍ਹਾਂ ਹੀ 'ਗਿਆਨੀ' ਸੰਪ੍ਰਦਾਇ ਦਾ ਮੁੱਢ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਹੀ ਬੱਝਿਆ ਮੰਨਿਆ ਜਾਂਦਾ ਹੈ ।[9] ਨਿਰਮਲੇ ਵਿਦਵਾਨ ਆਪਣੇ ਸੰਪ੍ਰਦਾਇ ਆਸ਼ੇ ਅਨੁਸਾਰ ਵੇਦ, ਵੇਦਾਂਤਾਂ, ਸਿਮ੍ਰਤੀਆਂ, ਖਟ ਸ਼ਾਸਤਰਾਂ ਅਤੇ ਹਿੰਦੂ ਮਿਥਿਹਾਸ ਦੇ ਬੜੇ ਹੀ ਗੰਭੀਰ ਵਿਦਦਾਨ ਹਨ । ਇਸ ਤਰ੍ਹਾਂ ਇਨ੍ਹਾਂ ਨਿਰਮਲ ਵਿਦਵਾਨਾਂ ਨੂੰ ਸਿੱਖ ਧਰਮ ਅਤੇ ਵੈਦਿਕ ਧਰਮ ਦਾ ਦੂਹਰਾ ਅਤੇ ਡੂੰਘਾ ਗਿਆਨ ਭੰਡਾਰ ਪ੍ਰਾਪਤ ਹੈ, ਪਰ ਮੁੱਖ ਰੂਪ ਵਿੱਚ ਉਨ੍ਹਾਂ ਦੀ ਵਿਚਾਰ-ਧਾਰਾ ਦਾ ਆਧਾਰ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਹੀ ਹੈ । ਇਨ੍ਹਾਂ ਵਿਦਵਾਨਾਂ ਨੇ ਸਿੱਖ ਧਰਮ ਦੀ ਸਿਧਾਤਕ ਪ੍ਰਾਚੀਨਤਾ ਤੇ ਪ੍ਰਮਾਣਿਕ ਭਾਸ਼ਾ ਨੂੰ ਇਕ ਧਾਰਮਿਕ ਲੋੜ ਵਜੋਂ ਅਪਣਾਇਆ ।

ਪੰਡਿਤ ਕਰਤਾਰ ਸਿੰਘ 'ਦਾਖਾ' ਵੀ ਆਪਣੇ ਵਿਦਵਤਾ ਪਿਛੋਕੜ, ਸਾਹਿੱਤਕ ਅਤੇ ਧਾਰਮਿਕ ਕਾਰਜ ਵਿਧੀਆਂ ਪੱਖੋਂ ਨਿਰਮਲ ਸੰਪ੍ਰਦਾਇ ਨਾਲ ਹੀ ਸੰਬੰਧਤ ਹੈ । ਜੀਵਨ ਦੇ ਆਰੰਭਕ ਪੜਾਅ ਉੱਤੇ ਉਸਨੇ ਬਨਾਰਸ ਦੇ ਡੇਰਿਆਂ ਵਿੱਚ ਜਾ ਕੇ ਹੀ ਗਿਆਨ ਸੰਚਿਤ ਕੀਤਾ ਸੀ ਅਤੇ ਜੀਵਨ ਵਿੱਚ ਪ੍ਰਚਾਰ ਕਰਨ ਦੀਆਂ ਸਭ ਵਿਧੀਆਂ ਨਿਰਮਲੇ ਸੰਤਾ ਵਾਲੀਆਂ ਹੀ ਅਪਣਾਈਆਂ ਸਨ, ਪਰੰਤੂ ਉਸ ਉੱਤੇ 'ਸਿੰਘ ਸਭਾ ਲਹਿਰ' ਦਾ ਪ੍ਰਭਾਵ ਵੀ ਬੜੇ ਹੀ ਪ੍ਰਬਲ ਰੂਪ ਵਿੱਚ ਪਿਆ । ਡਾ. ਤਾਰਨ ਸਿੰਘ ਜੀ ਦਾ ਵਿਚਾਰ ਹੈ ਕਿ ਨਿਰਮਲਿਆਂ ਉੱਤੇ ਗੁਰਬਾਣੀ ਅਤੇ ਵੇਦਬਾਣੀ ਦਾ ਸਾਂਝਾ ਪ੍ਰਭਾਵ ਪੈਣ ਕਰਕੇ, ਉਨ੍ਹਾਂ ਨੇ ਗੁਰਬਾਣੀ ਅਤੇ ਵੇਦਾਂ ਦਾ ਸਮਨਵੈਂ ਕਰਨਾ ਸ਼ੁਰੂ ਕਰ ਦਿੱਤਾ, ਕੋਈ ਗੁਰਬਾਣੀ ਵੱਲ ਵਧੇਰੇ ਉਲਾਰ ਹੋ ਗਿਆ ਅਤੇ ਕੋਈ ਵੇਦਾਂ ਵੱਲ ।[10] ਇਸ ਸਚਾਈ ਮੁਤਾਬਿਕ ਪੰਡਿਤ ਕਰਤਾਰ ਸਿੰਘ 'ਦਾਖਾ' ਗੁਰਬਾਣੀ ਵੱਲ ਵਧੇਰੇ ਉਲਾਰ ਹੋਇਆ ਸਿੱਧ ਹੁੰਦਾ ਹੈ । ਉਸਦਾ ਜੀਵਨ ਮਨੋਰਥ ਗੁਰਬਾਣੀ ਦੀ ਸਰਬ-ਸ੍ਰੇਸ਼ਟਤਾ ਸਥਾਪਤ ਕਰਨਾ ਹੀ ਸੀ । ਉਸ ਉੱਤੇ ਸਿੰਘ ਸਭਾ ਦਾ ਪ੍ਰਭਾਵ ਵੀ ਬਹੁਤ ਸੀ । 'ਸਿੰਘ ਸਭਾ' ਦੇ ਪ੍ਰਭਾਵ ਅਧੀਨ ਦਰਜਨਾਂ ਸਾਹਿੱਤ ਰੂਪਾਂ ਦੀ ਪੁਨਰ-ਸਿਰਜਣਾ ਹੋਈ ਅਤੇ ਉਨ੍ਹਾਂ ਦਾ ਵਿਕਾਸ ਹੋਇਆ ।[11] ਟੀਕਾਕਾਰੀ ਦੇ ਖੇਤਰ ਵਿੱਚ ਵੀ 'ਸਿੰਘ ਸਭਾਂ ਦਾ ਪ੍ਰਭਾਵ ਬੜੇ ਪ੍ਰਬਲ ਰੂਪ ਵਿੱਚ ਪਿਆ । 'ਸਿੰਘ ਸਭਾ' ਤੋਂ ਪਹਿਲਾਂ ਸਿੱਖ-ਇਤਿਹਾਸ ਨੂੰ ਵੀ ਤੋੜ-ਮਰੋੜ ਕੇ ਅਤੇ ਕਰੂਪ ਢੰਗ ਨਾਲ ਪੇਸ਼ ਕੀਤਾ ਗਿਆ ਸੀ, ਜੋ ਕਿ ਬਹੁਤਾ ਕਰਕੇ ਗ਼ੈਰ ਸਿੱਖਾਂ, ਅਨਮਤੀਆਂ ਅਤੇ ਹੋਰ ਧਰਮਾਂ ਵਾਲਿਆਂ ਵੱਲੋਂ ਹੀ

ਲਿਖਿਆ ਗਿਆ ਸੀ ।[12] 'ਸਿੰਘ ਸਭਾ' ਦੇ ਆਗੂਆਂ ਸਾਹਮਣੇ ਆਪਣੇ ਇਤਿਹਾਸ ਨੂੰ ਵੀ ਸ਼ਹੀ ਅਤੇ ਵਿਗਿਆਨਕ ਢੰਗ ਨਾਲ ਪੇਸ਼ ਕਰਨ ਦੀ ਬਹੁਤ ਵੱਡੀ ਜ਼ਿੰਮੇਵਾਰੀ ਸੀ ।[13] ਸ਼ੁੱਧ ਇਤਿਹਾਸ ਦੇ ਨਾਲ਼-ਨਾਲ਼ ਗੁਰਬਾਣੀ ਦੇ ਸ਼ੁੱਧ ਅਰਥਾਂ ਦੀ ਸਮੱਸਿਆਂ ਵੀ ਇਨ੍ਹਾਂ ਆਗੂਆਂ ਦੇ ਸਾਹਮਣੇ ਸੀ । ਨਿਰਮਲੇ, ਉਦਾਸੀ ਤੇ ਹੋਰ ਸੰਪ੍ਰਦਾਈ ਅਤੇ ਸਨਾਤਨੀ ਵਿਦਵਾਨ ਗੁਰਬਾਣੀ ਦੀ ਵਿਆਖਿਆ ਤੇ ਅਰਥ ਅਜਿਹੇ ਢੰਗ ਨਾਲ਼ ਕਰਦੇ ਸਨ ਜਿਨ੍ਹਾਂ ਤੋਂ ਗੁਰਬਾਣੀ ਵੇਦਾਂ, ਉਪਨਿਸ਼ਦਾਂ ਪੁਰਾਣਾਂ ਅਤੇ ਹੋਰ ਹਿੰਦੂ ਸ਼ਾਸਤਰਾਂ ਦਾ ਉਤਾਰਾ ਜਾਂ ਪ੍ਰਤੀ-ਕਰਮ ਹੀ ਪ੍ਰਤੀਤ ਹੁੰਦੀ ਸੀ । ਸਿੰਘ ਸਭਾ ਦੇ ਆਸ਼ੇ ਅਧੀਨ ਗੁਰਬਾਣੀ ਦੀ ਵਿਗਿਆਨਕ, ਨਿਅਇ ਯੁਕਤ ਅਤੇ ਖੋਜ-ਭਰਪੂਰ ਟੀਕਾਕਾਰੀ ਦਾ ਬੀੜਾ ਚੁੱਕਿਆ ਗਿਆ ।[41]

ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਵੀ 'ਸਿੰਘ ਸਭਾ' ਲਹਿਰ ਦੇ ਆਸ਼ੇ ਅਨੁਸਾਰ ਹੀ ਗੁਰਬਾਣੀ ਦੀ ਵਿਆਖਿਆ ਅਤੇ ਪ੍ਰਚਾਰ ਲਈ ਆਪਣੀ ਪ੍ਰਤਿਭਾ ਦਾ ਪ੍ਰਯੋਗ ਕੀਤਾ ।

ਪਰ ਉਹ ਇੱਕ ਸ਼ਾਂਤਚਿੱਤ ਨਿਰਮਲਾ ਬਣ ਕੇ ਹੀ ਨਾ ਰਹਿ ਸਕਿਆ । ਉਸ ਨੇ ਪ੍ਰਚਾਰ ਰਾਹੀਂ, ਬਹਿਸਾਂ ਰਾਹੀਂ, ਅਧਿਆਪਨ ਰਾਹੀਂ, ਕਥਾ-ਵਿਖਿਆਨਾਂ ਅਤੇ ਪੁਸਤਕ-ਰਚਨਾ ਰਾਹੀਂ ਸਿੱਖੀ ਦੇ ਸ਼ੁੱਧ ਅਸੂਲਾਂ ਨੂੰ ਉਜਿਆਰਨ ਅਤੇ ਪ੍ਰਚਾਰਨ ਦਾ ਬੀੜਾ ਚੁੱਕਿਆ ਅਤੇ ਇਸੇ ਮੰਤਵ ਕਰਕੇ ਉਸਨੇ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਝ ਕੁ ਚੋਣਵੀਆਂ ਅਤੇ ਕੁੱਝ ਹੋਰ ਬਾਣੀਆਂ ਦੀ ਵਿਆਖਿਆ ਕੀਤੀ । ਇੱਕ ਪ੍ਰਾਪਤ ਸੂਚੀ ਅਨੁਸਾਰ ਉਸਨੇ ਹੇਠ ਲਿਖੀਆਂ ਬਾਣੀਆਂ ਦੇ ਸਟੀਕ ਰਚੇ ਹਨ ।[15]

1. ਸ੍ਰੀ ਗੁਰੂ ਭੱਟ ਬਾਣੀ ਸਟੀਕ
2. ਰਾਮ ਰਹੱਸ (ਸੁਖਮਨੀ ਸਾਹਿਬ ਦੇ ਨੋਟ)
3. ਛੰਦ ਰਤਨਾਵਲੀ (ਪਿੰਗਲ ਸਟੀਕ))
4. ਜਪੁ ਨੀਸਾਣੁ (ਕਾਮਧੇਨ ਵਿਆਖਿਆ)
5. ਵੀਹ ਸਵੱਈਏ ਤੇ ਦਸ ਦੋਹਿਰੇ ਸਟੀਕ ।

ਪਰ ਉਕਤ ਸੂਚੀ ਵਿੱਚੋਂ ਭਰਪੂਰ ਕੋਸ਼ਿਸ਼ਾਂ ਦੇ ਵਾਵਜੂਦ ਵੀ ਦੋ ਦੇ ਹੀ ਸਟੀਕ ਉਪਲਬਧ ਹੋ ਸਕੇ ਹਨ । ਅਤੇ ਬਾਕੀ ਤਿੰਨੇ ਹੀ ਦੁਰਲੱਭ ਹਨ । ਸੰਭਵ ਹੈ ਕਿ ਇਹ ਪੁਸਤਕੀ ਰੂਪ ਵਿੱਚ ਪ੍ਰਕਾਸ਼ਿਤ ਨਾ ਹੋ ਸਕੇ ਹੋਣ । ਇਹ ਪ੍ਰਾਪਤ ਸਟੀਕ 'ਜਪੁ ਨੀਸਾਣ ਅਤੇ ,ਵੀਹ ਸਵੱਈਏ ਅਤੇ ਦਸ ਦੋਹਿਰੇ ਸਟੀਕ' ਹਨ । ਇਨ੍ਹਾਂ ਦੋਵਾਂ 'ਸਟੀਕਾਂ ਵਿੱਚ ਕੀਤੀ ਗਈ ਵਿਆਖਿਆ ਉਸਦੀ ਆਪਣੀ ਸੰਪ੍ਰਦਾਇਕ ਪੱਧਤੀ ਦੀ ਹੀ ਲਖਾਇਕ ਹੈ, ਜੋ ਕਿ ਉਸਦੀ ਬਿਬੇਕ ਬੁੱਧੀ, ਬਹੁਪੱਖੀ ਧਾਰਮਿਕ ਅਧਿਐਨ ਅਤੇ ਗਿਆਨ, ਸਮਕਾਲੀ ਧਰਮਾਂ ਦੀ ਡੂੰਘੀ ਜਾਣਕਾਰੀ, ਭਾਸ਼ਾ ਵਿਗਿਆਨਕ ਸੂਝ, ਨਿਰੁਕਤਕਾਰੀ ਅਤੇ ਤਰਕਸ਼ੀਲਤਾ ਦਾ ਉੱਤਮ ਨਮੂਨਾ ਪੇਸ਼ ਕਰਦੀ ਹੈ ।

'ਦਸ ਦੋਹਿਰੇ ਅਤੇ ਵੀਹ ਸਵੱਈਏ ਸਟੀਕ' ਉਸਦੀ ਪ੍ਰਕਾਸ਼ਤ ਹੋਈ ਪ੍ਰਥਮ ਪੁਸਤਕ ਹੈ। ਇਸ ਪੁਸਤਕ ਦਾ ਪ੍ਰਕਾਸ਼ਨ 1913 ਈ. ਵਿੱਚ ਹੋਇਆ ਸੀ। ਪੁਸਤਕ 'ਚ ਅੰਕਿਤ ਕੀਤੇ ਵੀਹ ਸਵੱਈਆਂ ਦੀ ਪ੍ਰਕਾਸ਼ਨਾ ਪੰਡਿਤ ਜੀ ਦੇ ਸਾਥੀ ਗਿਆਨੀ ਸਜਣ ਸਿੰਘ ਰੁੜਕਾ ਨਿਵਾਸੀ ਦੁਆਰਾ ਕੀਤੀ ਗਈ ਹੈ। ਇਹ ਸਵੱਈਏ ਅਤੇ ਦਸ ਦੋਹਿਰੇ ਨਿਤ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ ਵਿੱਚ ਯਥਾਸੰਦਰਭ ਅੰਕਿਤ ਹਨ। ਇਨ੍ਹਾਂ ਦਾ ਪਾਠ ਨਿੱਤ ਹੋਣ ਕਰਕੇ ਜੇ ਪਾਠਕ ਨੂੰ ਇਨ੍ਹਾਂ ਦਾ ਅਰਥ-ਬੋਧ ਹੋਵੇ ਤਾਂ ਉਹ ਇਨ੍ਹਾਂ ਦਾ ਵਧੇਰੇ ਰਸ ਮਾਣ ਸਕਦਾ ਹੈ, ਪਰੰਤੂ ਇਨ੍ਹਾਂ ਦੇ ਅਰਥ ਕਠਿਨ ਅਤੇ ਜਟਿਲ ਹੋਣ ਕਰਕੇ ਇਨ੍ਹਾਂ ਦੇ ਅਰਥਾਂ ਦੀ ਜਾਣਕਾਰੀ ਆਮ ਪਾਠਕ ਨਹੀਂ ਪ੍ਰਾਪਤ ਕਰ ਸਕਦਾ। ਇਸੇ ਆਸ਼ੇ ਨੂੰ ਮੁੱਖ ਰੱਖਦਿਆਂ ਗਿਆਨੀ ਸੱਜਣ ਸਿੰਘ ਜੀ ਨੇ ਇਸ ਸਟੀਕ ਦਾ ਪ੍ਰਕਾਸ਼ਨ ਕਰਵਾਇਆ ਸੀ। ਮੁੱਖ ਰੂਪ ਵਿੱਚ ਇਨ੍ਹਾਂ ਸਵੱਈਆਂ ਅਤੇ ਦੋਹਰਿਆਂ ਵਿੱਚ ਗੁਰੂ ਸਾਹਿਬਾਨ ਨੇ ਪਖੰਡ ਦਾ ਖੰਡਨ ਅਤੇ ਵਾਹਿਗੁਰੂ ਦੀ ਪ੍ਰਾਪਤੀ ਦੇ ਯਥਾਰਥਕ ਸਾਧਨ ਵਰਣਨ ਕੀਤੇ ਹਨ।[16]

ਪੁਸਤਕ ਵਿੱਚ ਅੰਕਿਤ ਸਵੱਈਆਂ ਦੀ ਵਿਆਖਿਆ ਬੜੀ ਹੀ ਸਰਲ ਪਰ ਬੱਝਵੀਂ ਤਕਨੀਕ ਨਾਲ਼ ਕੀਤੀ ਗਈ ਹੈ। ਸਰਲਤਾ ਦੇ ਨਾਲ਼-ਨਾਲ਼ ਸਮਕਾਲੀ ਧਰਮਾਂ ਅਤੇ ਦਰਸ਼ਨਾਂ ਦੇ ਅੰਸ਼ਿਕ ਪ੍ਰਭਾਵ ਦਾ ਵਿਸ਼ਲੇਸ਼ਣ ਵੀ ਪ੍ਰਸਤੁਤ ਕੀਤਾ ਗਿਆ ਹੈ। ਸਮਕਾਲੀ ਧਾਰਮਿਕ ਵਿਚਾਰਾਂ ਦੇ ਤੁਲਨਾਤਮਿਕ ਅਧਿਐਨ ਸਦਕਾ, ਉਨ੍ਹਾਂ ਦੇ ਵਿਚਾਰਾਂ ਨੂੰ ਸਨਮੁੱਖ ਰੱਖ ਕੇ ਫਿਰ ਗੁਰਬਾਣੀ ਦੇ ਅਰਥ ਉਜਾਗਰ ਕੀਤੇ ਹਨ। ਤਕਨੀਕੀ ਪੱਖ ਤੋਂ ਪਹਿਲਾਂ ਇੱਕ ਸਵੱਈਆ ਲੈ ਕੇ ਉਸਦੇ ਪਦ-ਅਰਥ ਕੀਤੇ ਹਨ ਅਤੇ ਫਿਰ ਸਮੁੱਚੇ ਸਵੱਈਏ ਨੂੰ ਸਰਲਾਰਥ ਕਰਕੇ ਉਸਦਾ ਭਾਵ ਸਪਸ਼ਟ ਕੀਤਾ ਹੈ। ਆਪਣੇ ਮੱਤ ਦੀ ਪ੍ਰੋੜ੍ਹਤਾ ਗੁਰਬਾਣੀ ਦੇ ਹੋਰ ਦਰਜਣਾਂ ਉਦਾਹਰਨ ਦੇ ਕੇ ਕੀਤੀ ਗਈ ਹੈ।

ਦਸ ਦੋਹਰਿਆਂ ਦੀ ਵਿਆਖਿਆ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਬਹੁਮੁੱਲੀ ਕਿਰਤ ਹੈ। ਇਹ ਟੀਕਾ ਉਸਨੂੰ ਇੱਕ ਪ੍ਰੌਢ ਟੀਕਾਕਾਰ ਵਜੋਂ ਸਥਾਪਤ ਕਰਨ ਵਿੱਚ ਸਹਾਈ ਹੁੰਦਾ ਹੈ। ਇਨ੍ਹਾਂ ਦੋਹਰਿਆਂ ਦੀ ਵਿਆਖਿਆ ਉਸਦੀ ਇੱਕ ਨਵੀਂ ਅਤੇ ਵਿਲੱਖਣ ਖੋਜ ਹੈ, ਜੋ ਕਿ ਉਸਦੀ ਭਾਸ਼ਾ-ਵਿਗਿਆਨਕ ਅਤੇ ਕਾਵਿ-ਸ਼ਾਸਤਰੀ ਸੂਝ ਦਾ ਚਮਤਕਾਰ ਹੈ। 'ਅਕਾਲ ਉਸਤਤਿ' ਵਿੱਚ ਅੰਕਿਤ ਇਹ ਦਸ ਦੋਹਿਰੇ ਆਪਣੀ ਬਣਤਰ ਅਤੇ ਸ਼ੈਲੀ ਪੱਖੋਂ ਇੱਕ ਭ੍ਰਾਂਤ ਪ੍ਰਸ਼ਨ-ਰੂਪ ਹੀ ਪ੍ਰਗਟ ਹੁੰਦੇ ਹਨ। ਕਈ ਸੱਜਣਾਂ ਨੇ ਤਾਂ ਇਨ੍ਹਾਂ ਨੂੰ ਪ੍ਰਸ਼ਨ ਰੂਪ ਮੰਨਦਿਆਂ ਹੋਇਆ, ਇਨ੍ਹਾਂ ਦੇ ਅਰਥ ਗੁਰਬਾਣੀ ਵਿੱਚ ਕਿਸੇ ਹੋਰ ਥਾਂ ਤੋਂ ਲੱਭਣ ਦੀ ਪ੍ਰੇਰਨਾ ਦਿੱਤੀ ਅਤੇ ਨਾ ਮਿਲਣ ਦੀ ਸੂਰਤ ਵਿੱਚ ਇਨ੍ਹਾਂ ਨੂੰ ਗੁਰਬਾਣੀ ਵਿੱਚੋਂ ਕੱਢਣ ਦੇ ਫ਼ਤਵੇ ਜਾਰੀ ਕੀਤੇ।[17] ਸ. ਸੱਜਣ ਸਿੰਘ ਜੀ ਨਿਵਾਸੀ ਪਿੰਡ 'ਰੁੜਕਾ', ਜ਼ਿਲ੍ਹਾ ਲੁਧਿਆਣਾ ਵੱਲੋਂ 'ਖ਼ਾਲਸਾ ਸਮਾਚਾਰ' ਜਿਲਦ ਨੰ 13 ਨੰ: 46 ਰਾਹੀਂ ਇਨ੍ਹਾਂ ਦੀ ਵਿਆਖਿਆ ਬਾਰੇ ਖ਼ਾਲਸਾ ਪੰਥ ਅੱਗੇ ਪ੍ਰਸ਼ਨ ਵੀ ਪੈਦਾ ਉਠਾਇਆ।[18] ਇਸ ਪ੍ਰਸ਼ਨ ਦੇ ਉੱਤਰ ਵਿੱਚ ਕੇਵਲ ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਇਸੇ ਸਮਾਚਾਰ ਪੱਤਰ ਦੇ ਜਿਲਦ ਨੰ. 14

15 ਵਿੱਚ, ਇਨ੍ਹਾਂ ਦੋਹਰਿਆਂ ਸੰਬੰਧੀ ਆਪਣਾ ਲੇਖ ਪ੍ਰਕਾਸ਼ਤ ਕਰਵਾਇਆ ਅਤੇ ਇਨ੍ਹਾਂ ਦੋਹਰਿਆਂ ਦੇ ਵਿੱਚੋਂ ਹੀ ਇਨ੍ਹਾਂ ਦੇ ਅਰਥ ਕਾਵਿ-ਸ਼ਾਸਤਰੀ ਦ੍ਰਿਸ਼ਟੀ ਤੋਂ ਪ੍ਰਸਤੁਤ ਕੀਤੇ।[19] "ਕਾਵਿ-ਸ਼ਾਸਤਰੀ ਦ੍ਰਿਸ਼ਟੀ ਤੋਂ ਇਨ੍ਹਾਂ ਦੇ ਅਰਥ ਗੁਪਤੋਤਰ ਦੇ ਭੇਦਾਂ (ੳ. ਪ੍ਰਸਨੋਤਰ ਅ. ਏਕਾਨੇਕੋਤਰ ੲ. ਅਸ਼ਲਿਸ਼ਟ ਏਕਾਨਯੋਤਰ ਯਥਾਕ੍ਰਮ ਸ. ਗਤਾਗਤ ਹ. ਏਕਾਨੇਕੋਤਰ ਸਲਿਸ਼ਟ) ਦੁਆਰਾ ਨਿਕਲਦੇ ਹਨ।[20] ਇਹ ਇੱਕ ਅਜਿਹੀ ਸ਼ਾਸਤਰੀ ਵਿਧੀ ਹੈ, ਜਿਸ ਰਾਹੀਂ ਹਰ ਦੋਹਿਰੇ ਦੇ ਅਰਥ ਉਸ ਦੇ ਵਿਚੋਂ ਹੀ ਪ੍ਰਗਟ ਹੁੰਦੇ ਹਨ । ਇਸ ਦੇ ਕੁੱਝ ਉਦਾਹਰਨ ਇਸ ਪ੍ਰਕਾਰ ਹਨ :

1 "ਕੋ ਸੂਰਾ ਸੁੰਦਰ ਕਵਨ ਕਹਾਂ ਜੋਗ ਕੇ ਸਾਰ ।
ਕੋ ਦਾਤਾ ਗਯਾਨੀ ਕਵਨ ਕਹਾ ਵਿਚਾਰ ਅਬਿਚਾਰ ।[21] (ਦੋਹਿਰਾ ਨੰ:10)

ਓਪਰੀ ਨਜ਼ਰੇ ਇਹ ਦੋਹਿਰਾ ਮਹਿਜ਼ ਪ੍ਰਸ਼ਨ ਰੂਪ ਹੀ ਪ੍ਰਤੀਤ ਹੁੰਦਾ ਹੈ। ਇੱਥੇ ਪ੍ਰਸ਼ਨੋਤਰ ਅਲੰਕਾਰ ਰਾਹੀਂ ਇਨ੍ਹਾਂ ਦਾ ਅਰਥ ਸਪਸ਼ਟ ਕੀਤਾ ਗਿਆ ਹੈ। ਜਿਸ ਵਿਚ ਕਿ ਜੋ ਪ੍ਰਸ਼ਨ ਰੂਪ ਹੋਵੇ ਅਤੇ ਉਹੀ ਉਸਦਾ ਅਰਥ ਹੋਵੇ । ਇਸ ਵਿਧੀ ਰਾਹੀਂ ਇਸ ਦੋਹਿਰੇ ਵਿੱਚ ਪਹਿਲਾਂ ਇਹ ਛੇ ਪ੍ਰਸ਼ਨ ਪੈਦਾ ਹੁੰਦੇ ਹਨ :

1 ਕੋ ਸੂਰਾ—ਸੂਰਮਾ ਕੌਣ ਹੈ ?
2 ਸੁੰਦਰ ਕਵਣ—ਸੁੰਦਰ ਕੌਣ ਹੈ ?
3 ਕਹਾਂ ਯੋਗ ਕੀ ਸਾਰ—ਜੋਗ ਦਾ ਕੀ ਸਾਰ ਹੈ ?
4 ਕੋ ਦਾਤਾ–ਦਾਤਾ ਕੌਣ ਹੈ ?
5 ਗਯਾਨੀ ਕਵਣ .. ਅਰਥਾਤ ਗਿਆਨੀ ਕੌਣ ਹੈ ?
6 ਕਹਾ ਵਿਚਾਰ ਅਬਿਚਾਰ...ਸ਼ੁੱਧ ਵਿਚਾਰ ਕੀ ਹੈ ?

ਛੇਵਾਂ ਤੇ ਅੰਤਲਾ ਪ੍ਰਸ਼ਨ ਹੈ ਕਿ ਵਿਚਾਰ ਅਬਿਚਾਰ ਕੀ ਹੈ ? ਪਰ ਇਹ ਪ੍ਰਸ਼ਨ ਵੀ ਹੈ ਅਤੇ ਉਕਤ ਪ੍ਰਸ਼ਨਾਂ ਦਾ ਉੱਤਰ ਵੀ। ਇਸ ਵਿਧੀ ਨਾਲ ਉਪਰਲੇ ਪੰਜਾਂ ਪ੍ਰਸ਼ਨਾਂ ਦਾ ਉੱਤਰ ਛੇਵਾਂ ਪ੍ਰਸ਼ਨ ਅਰਥਾਤ ਵਿਚਾਰ ਅਬਿਚਾਰ ਹੀ ਹੈ,[22] ਜਿਵੇਂ ਕਿ :

| ਪ੍ਰਸ਼ਨ | ਉੱਤਰ |
|---|---|
| 1 ਸੂਰਾ ਕੌਣ ਹੈ ? | ਜੋ ਬਿਚਾਰ-ਅਬਿਚਾਰ (ਤਰਕ-ਵਿਤਰਕ) ਜਾਣਦਾ ਹੋਵੇ। |
| 2 ਸੁੰਦਰ ਕੌਣ ਹੈ ? | ਜੋ ਬਿਚਾਰ-ਅਬਿਚਾਰ ਜਾਣਦਾ ਹੋਵੇ। |
| 3 ਜੋਗ ਦੀ ਸਾਰ ਕੀ ਹੈ ? | ਬਿਚਾਰ-ਅਬਿਚਾਰ। |
| 4 ਦਾਤਾ ਕੌਣ ਹੈ ? | ਜੋ ਬਿਚਾਰ-ਅਬਿਚਾਰ ਕਰਕੇ ਦਾਨ ਦੇਵੇ। |
| 5 ਗਿਆਨੀ ਕੌਣ ਹੈ ? | ਵਿਚਾਰ-ਅਬਿਚਾਰ ਦਾ ਗਿਆਤਾ। |

ਇਸੇ ਤਰ੍ਹਾਂ ਹੀ :

ਕਹਾ ਨੇਮ ਸੰਜਮ ਕਹਾਂ ਕਹਾਂ ਗਯਾਨ ਅਗਯਾਨ ।
ਕੋ ਰੋਗੀ ਸੋਗੀ ਕਵਨ ਕਹਾਂ ਧਰਮ ਕੀ ਹਾਨ ।। (ਦੋਹਿਰਾ ਨੰ 9)

ਉਕਤ ਭਾਂਤ ਇਸ ਦੋਹਿਰੇ ਵਿੱਚ ਵੀ ਛੇ ਪ੍ਰਸ਼ਨ ਉਤਪੰਨ ਹੁੰਦੇ ਹਨ ਅਤੇ ਸੱਤਵਾਂ ਪ੍ਰਸ਼ਨ ਰੂਪ ਉਨ੍ਹਾਂ ਦਾ ਉੱਤਰ ਹੈ, ਜਿਵੇਂ :

ਪ੍ਰਸ਼ਨ 1 : ਕਹਾਂ ਨੇਮ—ਨੇਮ (ਪ੍ਰਤਿਗਿਆ) ਕਿੱਥੇ ਕਰੀਦਾ ਹੈ ?

ਉੱਤਰ : ਧਰਮ ਕੀ ਹਾਨ । ਜਿੱਥੇ ਧਰਮ ਦੀ ਹਾਨੀ ਹੁੰਦੀ ਹੋਵੇ, ਜਿਵੇਂ ਸ੍ਰੀ ਗੁਰੂ ਦਸਮੇਸ਼ ਜੀ ਨੇ ਕੀਤਾ ਸੀ, "ਸਵਾ ਲਾਖ ਕੋ ਏਕ ਲੜਾਊਂ ਤਬੀ ਗੋਬਿੰਦ ਸਿੰਘ ਨਾਮ ਕਹਾਊਂ"।

ਪ੍ਰਸ਼ਨ 2 : ਕਹਾਂ ਸੰਜਮ—ਸੰਜਮ ਕਿੱਥੇ ਕਰੀਦਾ ਹੈ ?

ਉੱਤਰ : ਧਰਮ ਕੀ ਹਾਨ—ਜਦ ਅਥਵਾ ਜਿੱਥੇ ਧਰਮ ਦੀ ਹਾਨੀ ਹੁੰਦੀ ਹੋਵੇ, ਜਿਵੇਂ ਮਹਾਤਮਾਂ ਬੁੱਧ ਨੇ ਵੈਦਿਕ ਧਰਮ ਅਤੇ ਨਿਯੋਗ ਆਦਿਕਾਂ ਤੋਂ ਕੀਤਾ ।

ਪ੍ਰਸ਼ਨ 3 : ਗਯਾਨ ਕਦ ਲੋੜੀਏ ?

ਉੱਤਰ : ਧਰਮ ਕੀ ਹਾਨ—ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਨੂੰ ਕੂੜ ਅਮਾਵਸ ਗ੍ਰਸਤ ਦੇਖ ਕੇ ਚੰਦਰਮਾਂ ਰੂਪ ਗਿਆਨ ਪ੍ਰਕਾਸ਼ਤ ਕੀਤਾ ।

ਪ੍ਰਸ਼ਨ 4 : ਅਗਿਆਨ ਕਿੱਥੇ ਰਹਿੰਦਾ ਹੈ ?

ਉੱਤਰ : ਧਰਮ ਕੀ ਹਾਨ—ਜਿੱਥੇ ਇੱਕ ਵਾਹਿਗੁਰੂ ਨੂੰ ਛੱਡ ਕੇ ਪ੍ਰਕਾਸ਼ਤ ਅਤੇ ਕਲਪਿਤ ਪਦਾਰਥਾਂ ਦਾ ਪੂਜਣ ਅਤੇ ਯੋਗਯ-ਨਿਯੋਗ ਆਦਿ ਅਧਰਮਾਂ ਨੂੰ ਵੇਦੋਕਤ ਸਮਝ ਕੇ ਧਰਮ ਮੰਨਿਆ ਜਾਂਦਾ ਹੈ ।

ਪ੍ਰਸ਼ਨ 5 : ਰੋਗੀ ਅਤੇ ਸੋਗੀ ਕੌਣ ਹੁੰਦੇ ਹਨ ?

ਉੱਤਰ : ਧਰਮ ਕੀ ਹਾਨ...ਜਿਨ੍ਹਾਂ ਦਾ ਧਰਮ ਨਾਸ ਹੋ ਗਿਆ ਹੋਵੇ ।[23]

ਇਸ ਪ੍ਰਕਾਰ ਦੋਹਰਿਆਂ ਦੀ ਇਹ ਵਿਆਖਿਆ ਆਪਣੀ ਹੀ ਕਿਸਮ ਦੀ ਹੈ, ਜਿਸ ਵਿੱਚ ਪੰਡਿਤ ਕਰਤਾਰ ਸਿੰਘ ਦੀ ਵਿਸ਼ਾਲ ਵਿਦਵਤਾ ਨੇ ਅਤਿ ਗੁੰਝਲਦਾਰ ਪ੍ਰਸ਼ਨਾਂ ਨੂੰ ਸੁਲਝਾਇਆ ਹੈ ।

ਟੀਕਾਕਾਰੀ ਦੇ ਖੇਤਰ ਵਿੱਚ ਪੰਡਿਤ ਜੀ ਦੀ ਦੂਜੀ ਵਿਆਖਿਆ ਜਪੁਜੀ ਦੀ 'ਕਾਮਧੇਨ ਵਿਆਖਿਆ' ਹੈ । ਇਸ ਨੂੰ ਉਸ ਨੇ 'ਜਪ ਨੀਸਾਣ' ਆਖਿਆ ਹੈ ਅਤੇ ਇਸ ਵਿੱਚ ਗੁਰੂ ਨਾਨਕ ਦੇਵ ਜੀ ਦੀ ਉਤਕ੍ਰਿਸ਼ਟ ਰਚਨਾ 'ਜਪੁਜੀ' ਦਾ ਦਾਰਸ਼ਨਿਕ ਅਤੇ ਸ਼ਾਬਦਿਕ ਟੀਕਾ ਕੀਤਾ ਹੈ। 'ਜਪੁ' ਬਾਣੀ ਦਾ ਨਾਮ ਹੈ ਅਤੇ 'ਨੀਸਾਣ' ਦਾ ਭਾਵ ਹੈ ਗੁਰੂ ਸਾਹਿਬ ਦੇ ਦਸਤਖਤ ਜਾਂ ਹਸਤਾਖਰ ।[24] ਇਸ ਪ੍ਰਕਾਰ ਉਹ ਜਪੁਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹਸਤਾਖ੍ਰਿਤ (Signed) ਰਚਨਾ ਕਹਿੰਦਾ ਹੈ। ਇਸ ਵਿਆਖਿਆ

ਵਿੱਚ ਗੁਰਮਤਿ ਤੋਂ ਇਲਾਵਾ ਵੇਦਾਂਤ, ਸ਼ਾਸਤਰ ਅਤੇ ਸੰਸਕ੍ਰਿਤ ਦਾ ਵਿਦਵਾਨ ਹੋਣ ਕਰਕੇ ਉਸਨੇ ਗੁਰਬਾਣੀ ਦਾ ਵਿਸ਼ੇਸ਼ ਕਰਕੇ ਜਪੁਜੀ ਦਾ ਵੇਦਾਂ ਨਾਲ ਤੁਲਨਾਤਮਿਕ ਅਧਿਐਨ ਵੀ ਪ੍ਰਸਤੁਤ ਕੀਤਾ ਹੈ। ਇੱਥੇ ਕਰਤਾਰ ਸਿੰਘ ਗੁਰਬਾਣੀ ਨੂੰ ਵੇਦਾਂ ਤੋਂ ਵੀ ਉੱਚਤਰ ਅਤੇ ਦੈਵੀ ਆਵੇਸ਼ ਵਾਲੀ ਮੰਨਦਾ ਹੈ। ਜੋ ਲੋਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਵੇਦ-ਬਾਣੀ ਨਾਲ ਤੁਲਨਾ ਦਿੰਦੇ ਹਨ, ਉਹ ਉਨ੍ਹਾਂ ਨੂੰ ਉਲਾਰ ਅਤੇ ਅਗਿਆਨੀ ਮੰਨਦਾ ਹੈ[25]। ਜਿਵੇਂ ਕਿ ਰਿਗ ਵੇਦ ਨੂੰ 'ਰਿਗ ਸੰਹਿਤਾ'[26] ਕਿਹਾ ਜਾਂਦਾ ਹੈ, ਉਸੇ ਪ੍ਰਕਾਰ ਉਹ 'ਜਪੁਜੀ' ਦੀ ਰਚਨਾ ਨੂੰ ਵੀ ਵਿਸ਼ੇ ਅਤੇ ਰੂਪ ਪੱਖੋਂ ਮੰਤ੍ਰਾਤਮਿਕ ਮੰਨਦਾ ਹੈ ਅਤੇ ਇਸ ਨੂੰ 'ਜਪ ਸੰਹਿਤਾ' ਕਹਿੰਦਾ ਹੈ, ਭਾਵੇਂ ਕਿ ਉਸ ਦੀ ਦ੍ਰਿਸ਼ਟੀ ਵਿੱਚ ਇਹ ਸੰਹਿਤਾ ਵੇਦ-ਸੰਹਿਤਾ ਨਾਲੋਂ ਉੱਤਮ ਹੈ।[27]

ਪੰਡਿਤ 'ਦਾਖਾ' ਜਿੱਥੇ ਭਾਰਤੀ ਧਰਮ ਦਰਸ਼ਨ ਦਾ ਦਰਸ਼ਨਾਚਾਰੀਆ ਅਤੇ ਵਿਦਵਾਨ ਹੈ, ਉੱਥੇ ਉਹ ਭਾਰਤੀ ਭਾਸ਼ਾਵਾਂ ਦਾ ਵੀ ਵਿਦਵਾਨ ਖੋਜੀ ਹੈ। ਉਹ ਪੰਜਾਬੀ ਭਾਸ਼ਾਂ ਨੂੰ ਹਰੇਕ ਥਾਂ ਤੇ ਸ੍ਰੇਸ਼ਟ ਦਰਸਾਉਣਾ ਚਾਹੁੰਦਾ ਹੈ। ਇਸੇ ਰੁਚੀ ਅਧੀਨ ਹੀ 'ਜਪੁਜੀ' ਦੀ ਵਿਆਖਿਆ ਕਰਨ ਤੋਂ ਪਹਿਲਾਂ ਉਤੇ ਇਸ ਦੀ ਭਾਸ਼ਾ ਨੂੰ ਅਤਿ ਪ੍ਰਾਚੀਨ, ਦੈਵੀ ਅਤੇ ਸਭ ਤੋਂ ਸ੍ਰੇਸ਼ਟ ਵਿਦਵਾਨਾਂ ਅਤੇ ਕਵੀਆਂ ਦੁਆਰਾ ਅਪਣਾਈ ਹੋਣ ਕਰਕੇ ਇਸ ਨੂੰ 'ਦੇਵ-ਭਾਸ਼ਾ' ਕਹਿ ਕੇ ਸਤਿਕਾਰਦਾ ਹੈ।[28] ਇਸ ਦੇ ਵਿਪਰੀਤ ਉਹ ਵੈਦਾਂ ਦੀ ਭਾਸ਼ਾਂ ਨੂੰ ਲੌਕਿਕ ਸਿੱਧ ਕਰਦਾ ਹੈ ਅਤੇ ਪੰਜਾਬੀ ਦੇ ਸੈਂਕੜੇ ਅਜਿਹੇ ਸ਼ਬਦਾਂ ਵੱਲ ਸੰਕੇਤ ਕਰਦਾ ਹੈ, ਜੋ ਕਿ ਰਿਗ ਵੇਦ ਦੇ ਨਿਰੁਕਤਕਾਰ ਯਾਸਕ ਮੁਨੀ ਨੂੰ ਵੀ ਸਮਝ ਨਹੀਂ ਸਨ ਆਏ ਪਰ "ਸ੍ਰੀ ਗੁਰੂ ਬਾਣੀ ਅਤੇ ਵੇਦ ਮੰਤ੍ਰ ਤਥਾ ਸ਼ਰੁਤੀ (ਉਪਨਿਸ਼ਦ) ਨੂੰ ਇੱਕ-ਰੂਪਤਾ ਦੇ ਕੇ ਖਲ-ਖੰਡ ਦਾ ਇੱਕੋ ਭਾਉ ਕਰ ਦਿੱਤਾ ਗਿਆ ਹੈ।[28]

ਜਪੁਜੀ ਦੀ ਭਾਸ਼ਾਈ-ਉੱਤਮਤਾ ਸ਼ਿੱਧ ਕਰਨ ਤੋਂ ਉਪਰੰਤ [ਇਸ ਮਹਾਨ ਬਾਣੀ ਦਾ ਅਧਿਕਾਰ, ਸ਼ੈਲੀ, ਵਿਸ਼ਾ, ਪ੍ਰਯੋਜਨ, ਮਹੱਤਵ, ਅਧਿਕਾਰੀ ਅਤੇ ਕਈ ਹੋਰ ਪੱਖਾਂ ਤੇ ਚਾਨਣਾ ਪਾਉਂਦੀ ਲੰਬੀ ਭੂਮਿਕਾ ਉਪਰੰਤ ਟੀਕਾਕਾਰ ਨੇ ਆਪਣੀ ਪੰਡਤਾਊ ਵਿਦਵਤਾ ਅਨੁਸਾਰ 'ਜਪੁਜੀ' ਦੀ ਸਮੁੱਚੀ ਵਿਚਾਰ-ਸਮਗਰੀ ਨੂੰ ਵਿਸ਼ੇ ਦੀ ਬਹੁ-ਦਿਸ਼ਾਵੀ ਸਾਰਥਿਕਤਾ ਦਰਸਾਉਂਦੀ ਹੋਈ ਤਰਤੀਬ ਅਨੁਸਾਰ ਕਾਨੀ-ਬੱਧ ਕੀਤਾ ਹੈ। ਇਸ ਸੂਤ੍ਰਿਕ ਸ਼ੈਲੀ ਵਿੱਚ ਰਚੀ ਗਈ ਸਾਰੀ ਰਚਨਾ ਨੂੰ ਵਿਸ਼ੇ ਦੇ ਵਿਕਾਸੀ ਪੜਾਵਾਂ ਅਨੁਸਾਰ ਇਹਨਾਂ 23 ਅਧਿਕਰਣਾਂ ਵਿੱਚ ਵਰਗੀਕ੍ਰਿਤ ਕੀਤਾ ਹੈ।[29] ਇਹ ਅਧਿਕਰਣ ਇਸ ਪ੍ਰਕਾਰ ਹਨ :

| | | |
|---|---|---|
| 1, | ਸਰੂਪ ਅਧਿਕਰਣ | ਪਉੜੀ ਨੰ: 1 |
| 2. | ਸੱਤਾ ਅਧਿਕਰਣ | ਪਉੜੀ ਨੰ: 2 |
| 3. | ਸਾਧਨ ਅਧਿਕਰਣ | ,, ,, 1+2 |
| 4. | ਬਖਸ਼ਿਸ਼ ਅਧਿਕਰਣ | ,, ,, 3+4 |

| | | | |
|---|---|---|---|
| 5. | ਪ੍ਰਕਾਸ਼ ਅਧਿਕਰਣ | ,, ,, | 5+6 |
| 6. | ਬੇਅੰਤਤਾ ਅਧਿਕਰਣ | ,, ,, | 7 |
| 7. | ਜੋਗ ਖੇਮ ਦਾ ਮਹੱਤਵ | ,, ,, | 8—15 |
| 8. | ਅਸਦਜ ਅਧਿਕਰਣ | ,, ,, | 20 |
| 9. | ਪੁਰਸ਼ਾਰਥ ਅਧਿਕਰਣ | ,, ,, | 21 |
| 10. | ਅਪੂਰਬਤਾ ਅਧਿਕਾਰਣ | ,, ,, | 23 |
| 11. | ਅਨੰਤਤਾ ਅਧਿਕਰਣ | ,, ,, | 21 |
| 12. | ਲਉਬਾਲੀ ਅਧਿਕਰਣ | ,, | 23 |
| 13. | ਸੰਅਿਗਾਤਮਿਕ ਅਧਿਕਰਣ | ,, ,, | 24 |
| 14. | ਨਦਰੀ ਕਰਮ ਅਧਿਕਰਣ | ,, ,, | 25 |
| 15. | ਅਮੁੱਲ ਅਧਿਕਰਣ | ,, ,, | 26 |
| 16. | ਸੰਦਰ ਅਧਿਕਰਣ | ,, ,, | 27 |
| 17. | ਜੋਗ ਅਧਿਕਰਣ | ,, ,, | 28+29 |
| 18. | ਰਹੁਰੀਤ ਅੰਤਰਗਤ ਨੀਅਤੀ ਪਰਬ ਅਵਤਰਣਿਕਾ | ,, ,, | 30+31+32 |
| 19. | ਪ੍ਰਾਪਤੀ ਪਰਬ | ,, ,, | 33 |
| 20. | ਅਣਡਿੱਠਾ ਜਗਤ ਅਧਿਕਰਣ | | |
| 21. | ਗਿਆਨ ਪਰਬ ਅਤੇ | ,, ,, | 34 |
| | ਸਮੁੱਚੇ ਪਰਬ | ,, ,, | 35+36 |
| 22. | ਅਣਡਿੱਠੇ ਜਗਤ ਦੇ ਅੰਤਰਗਤ ਨਿੱਜ-ਘਰ ਅਧਿਕਰਣ | ,, | 37 |
| 23. | ਮੁੰਦਾਮਣੀ ਅਧਿਕਰਣ ਦੇ ਅੰਤਰਗਤ ਨਦਰ ਨਿਹਾਲਤਾ ਪ੍ਰਕਰਣ | ,, ,, | 38 |

"ਟੀਕਾਕਾਰੀ ਕੋਈ ਸਰਲ ਕੰਮ ਨਹੀਂ, ਬੜੀ ਕਠੋਰ ਅਤੇ ਅਕਾ ਦੇਣ ਵਾਲੀ ਸਾਧਨਾ ਹੈ। ਇਹ ਕੇਵਲ ਮੂਲ ਕ੍ਰਿਤੀ ਦਾ ਕੋਸ਼ ਦੇ ਆਧਾਰ ਤੇ ਸਰਲ ਅਰਥ ਜਾਂ ਵਿਸ਼ਲੇਸ਼ਨ ਕਰਨਾ ਨਹੀਂ, ਸਗੋਂ ਇਹ ਵਿਧੀ ਤਾਂ ਉਸਦਾ ਇਕ ਸਾਧਾਰਨ ਰੂਪ ਹੈ। ਟੀਕਾਕਾਰ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਸ਼ਬਦ ਦੇ ਮਰਮ ਨੂੰ ਸਮਝਦਾ ਹੋਵੇ ਅਤੇ ਟੀਕੇ ਦੇ ਅਧਿਅਨ ਰਾਹੀਂ ਲੇਖਕ ਦੀ ਭਾਵਧਾਰਾ ਦਾ ਗਿਆਨ ਪਾਠਕ ਨੂੰ ਕਰਾਵੇ।[30] ਇਸ ਦ੍ਰਿਸ਼ਟੀ ਤੋਂ ਪੰਡਿਤ ਕਰਤਾਰ ਸਿੰਘ 'ਦਾਖਾ' ਗੁਰਮਤਿ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਇੱਕ ਸੁਰ ਹੋਇਆ ਪ੍ਰਤੀਤ ਹੁੰਦਾ ਹੈ। ਉਹ ਗੁਰਬਾਣੀ ਵਿਚਲੇ ਹਰ ਸ਼ਬਦ ਤੋਂ ਭਲੀ ਭਾਂਤ ਪਰੀਚਿਤ ਹੈ। ਉਸ ਦੁਆਰਾ ਕੀਤੀ ਗਈ 'ਜਪੁਜੀ' ਦੀ ਵਿਆਖਿਆ ਤਕਨੀਕੀ

ਪੱਖ ਤੋਂ ਸਫਲ ਅਤੇ ਵਿਸ਼ਾਲ ਹੈ। ਤਕਨੀਕੀ ਪੱਖ ਤੋਂ ਉਸਨੇ ਵਿਸ਼ੇ ਅਨੁਸਾਰ ਸਮੁੱਚੀ ਰਚਨਾ ਦੇ ਆਦਿ ਤੋਂ ਲੈ ਕੇ ਅੰਤ ਤੱਕ ਵੱਖਰੇ-ਵੱਖਰੇ 23 ਅਧਿਕਰਣ ਮਿਥ ਕੇ ਫਿਰ ਉਨ੍ਹਾਂ ਦੀ ਵਿਆਖਿਆ ਕੀਤੀ ਹੈ। ਹਰ ਅਧਿਕਰਣ ਵਿੱਚ ਸਭ ਤੋਂ ਪਹਿਲਾਂ ਇਕ "ਅਵਤਰਣਿਕਾ" ਅੰਕਿਤ ਕੀਤੀ ਹੈ, ਜਿਸ ਵਿੱਚ ਉਸ ਅਧਿਕਰਣ ਦੇ ਅੰਤਰਗਤ ਆਏ ਵਿਚਾਰਾਂ ਦੀ ਗੁਰਮਤਿ ਦੇ ਪਰਿਪੇਖ ਵਿੱਚ ਵਿਸਤ੍ਰਿਤ ਵਿਆਖਿਆ ਕੀਤੀ ਹੈ ਅਤੇ ਗੁਰਬਾਣੀ ਦੀ ਸ਼ਬਦਾਵਲੀ ਦੀ ਸਿਧਾਂਤਿਕ ਤੌਰ ਤੇ ਵਿਚਾਰ ਪ੍ਰਸਤੁਤ ਕੀਤੀ ਹੈ। ਇਸ ਅਵਤਰਣਿਕਾ ਤੋਂ ਪਿਛੋਂ ਇੱਕ ਬਿਉਰਾ ਦਿੱਤਾ ਹੈ, ਜਿਸ ਵਿੱਚ ਸਮੁੱਚੀ ਪਉੜੀ ਵਿੱਚ ਵਿਚਲੀ ਵਿਚਾਰ-ਧਾਰਾ ਤੇ ਇੱਕ ਛੋਟੀ ਜਿਹੀ ਟਿੱਪਣੀ ਦਰਜ ਕੀਤੀ ਹੈ। ਇਸ ਅਵਿਤਰਣਿਕ ਅਤੇ ਬਿਉਰੇ ਦੀ ਜਾਣਕਾਰੀ ਹਾਸਲ ਕਰ ਲੈਣ ਨਾਲ ਹੀ ਸਮੁੱਚੀ ਪਉੜੀ ਦਾ ਭਾਵ ਸਪਸ਼ਟ ਹੋ ਜਾਂਦਾ ਹੈ ਅਤੇ ਇੱਕ ਸਾਧਾਰਣ ਜਗਿਆਸਾ ਪੂਰੀ ਹੁੰਦੀ ਜਾਪਦੀ ਹੈ। ਇਸ ਤੋਂ ਉਪਰੰਤ ਪਉੜੀ ਦਾ ਮੂਲ-ਪਾਠ ਅੰਕਿਤ ਕਰਕੇ ਉਸਦੇ 42 ਅਰਥ ਦਿੱਤੇ ਗਏ ਹਨ। ਇਹ ਮੁਕੰਮਲ ਅਰਥ, ਸ਼ਬਦਾਂ ਦੀ ਉਤਪਤੀ, ਵਿਆਕਰਣ ਅਤੇ ਨਿਰੁਕਤਕਾਰੀ ਦੇ ਨਿਯਮਾਂ ਅਨੁਸਾਰ ਵਿਸ਼ਲੇਸ਼ਣ ਕਰਕੇ ਉਘਾੜੇ ਗਏ ਹਨ। ਇੱਕ-ਇੱਕ ਪਦ ਦੇ ਅਰਥ ਨੂੰ ਯਥਾ-ਪ੍ਰਸੰਗ ਸਪਸ਼ਟ ਕਰਨ ਲਈ ਹੋਰ ਕਈ-ਕਈ ਅਰਥ ਦੱਸੇ ਹਨ ਅਤੇ ਆਪਣੇ ਮੱਤ ਦੀ ਪੁਸ਼ਟੀ ਕਰਦੇ ਅਰਥ ਨੂੰ ਦਲੀਲ ਸਹਿਤ ਸਹੀ ਸਿੱਧ ਕੀਤਾ ਹੈ, ਕਿਉਂਕਿ "ਆਪਣੀ ਨਿਜੀ ਰੁਚੀ ਅਨੁਸਾਰ ਅਰਥ ਘੜਨਾ ਟੀਕਾਕਾਰ ਲਈ ਨਾ ਕੇਵਲ ਅਨੁਚਿੱਤ ਹੈ" ਸਗੋਂ ਇਸ ਦੁਆਰਾ ਪਾਠਕ ਨੂੰ ਗਲਤ ਰਾਹ ਤੇ ਪਾਣਾ ਹੈ।[31] ਇਸ ਗੱਲੋਂ ਪੰਡਿਤ ਕਰਤਾਰ ਸਿੰਘ ਦਾਖਾ ਪੂਰੀ ਤਰ੍ਹਾਂ ਸੁਚੇਤ ਹੈ। ਇਸੇ ਕਰਕੇ ਹੀ ਉਸਨੇ ਤੁਲਨਾਤਮਿਕ ਵਿਧੀ ਨੂੰ ਅਪਣਾਇਆ ਹੈ। ਇਸ ਵਿਆਖਿਆ ਤੋਂ ਉਸਦੀ ਵਿਆਪਿਕ ਵਿਦਿਆ, ਸਨਾਤਨੀ ਪ੍ਰਸੰਗ ਵਿੱਚ ਸਿੱਖ ਦ੍ਰਿਸ਼ਟੀਕੋਣ ਨੂੰ ਉਜਾਗਰ ਕਰਨ ਦੀ ਸਮਰੱਥਾ ਅਤੇ ਸਿੱਖੀ-ਸਿਧਾਂਤਾਂ ਉੱਤੇ ਉਸਦੇ ਅਧਿਕਾਰ ਦਾ ਪ੍ਰਮਾਣ ਮਿਲਦਾ ਹੈ। ਉਹ ਇੱਕ ਸ਼ਬਦ ਦੇ ਬਹੁਤ ਸਾਰੇ ਹੋਰ ਅਰਥ ਦੱਸ ਸਕਣ ਦੇ ਪੂਰੀ ਤਰ੍ਹਾਂ ਸਮੱਰਥ ਹੈ। ਸ਼ਬਦਾਂ ਦੇ ਅਰਥਾਂ ਦੀ ਵਿਆਖਿਆ ਉਹ ਇਸ ਪ੍ਰਕਾਰ ਕਰਦਾ :

ਲੋਅ—(ਸੰ.) = ਲੋਕ, ਸੁਰਗ, ਮੱਛ ਅਤੇ ਪਾਇਆਲ। ਇਨ੍ਹਾਂ ਦੇ ਅੰਤਰਗਤ 14 ਲੋਕ। ਉਰਲੇ—ਭੂਲੋਕ, ਭੁਵਰ, ਸੁਰਗ; ਮਹਰ ਜਨ, ਤਪੋ ਅਤੇ ਸੱਤ ਲੋਕ ਹੇਠਲੇ—ਅਤਲ ਵਿਤਲ, ਸਤੂਲ, ਰਸਾਤਲ, ਤਲਾਤੁਲ, ਮਹਾਤਲ ਅਤੇ ਪਾਤਾਲ ਸੱਤ ਹੇਠਲੇ ਲਕ ਹਨ। ਪਾਪ—(ਭਾ.ਸੰ.) ਬਿਆਨ, ਜੋ ਅਧੋਗਤੀ ਨੂੰ ਲੈ ਜਾਵੇ :—ਹਿਦੂ ਮੱਤ ਵਿੱਚ ਪ੍ਰਸਿੱਧ, 'ਗਉ ਬ੍ਰਹਮਣ ਘਾਤ ਕੰ ਭਿਕਾ—ਅਨਾਚਾਰੀ ਕਾ ਧਾਨ' ਆਦਿ 4 ਮਹਾਂਪਾਪ ਅਤੇ ਗੁਰਮਤਿ ਵਿੱਚ ਪਰਸਿੱਧ ਬੱਜਰ ਪਾਪ – ਰੋਮ ਮੁੰਡਨ, ਮੁਸਲੀ ਗਮਨ, ਤਮਾਕੂ ਦੀ ਵਰਤੋਂ ਅਤੇ ਕੁੱਠਾ ਖਾਣਾ, ਅਰ ਸਧਾਰਨ ਪਾਪ ਚੋਰੀ, ਯਾਰੀ, ਝੂਠ, ਡਾਕਾ ਅਤੇ ਖੂਨ ਆਦਿ ਆਸੁਰੀ ਸੰਪਦਾ ਦੇ ਗੁਣ।[32]

ਇਸ ਪ੍ਰਕਾਰ ਇਨ੍ਹਾਂ ਪਦਾਂ ਦੀ-ਅਰਥ-ਵਿਆਖਿਆ ਬੜੇ ਹੀ ਵਿਸ਼ਾਲ ਅਨੁਭਵ ਦੀ ਲਖਾਇਕ ਹੈ ।ਅਵਤਰਣਿਕਾ, ਬਿਓਰਾ, ਪਦ-ਅਰਥ ਅਤੇ ਸਰਲਾਰਥ ਦੇ ਉਪਰੰਤ 'ਸਮੁੱਚੀ ਪਉੜੀ ਤੇ ਵਿਚਾਰ' ਕੀਤੀ ਗਈ ਹੈ, ਜਿਸ ਵਿੱਚ ਉਸ ਪਉੜੀ ਵਿੱਚ ਆਏ ਵਿਚਾਰ ਅਤੇ ਉਨ੍ਹਾਂ ਵਿਚਾਰਾਂ ਦੀ ਸਮਕਾਲੀ ਮੱਤਾਂ ਦੇ ਸੰਦਰਭ ਵਿੱਚ ਸ੍ਰੇਸ਼ਟਤਾ ਸਥਾਪਤ ਕੀਤੀ ਹੈ । ਇੱਥੇ ਉਸਨੇ ਬੜੇ ਤੁਲਨਾਤਮਿਕ ਵਿਵੇਚਨ ਰਾਹੀਂ ਆਪਣਾ ਪੱਖ ਸਪਸ਼ਟ ਕੀਤਾ ਹੈ । ਇੱਥੇ ਅਸੀਂ ਉਸਦੀ ਟੀਕਾਕਾਰੀ ਦੀ ਸ਼ੈਲੀ ਨੂੰ ਭਲੀ-ਭਾਂਤ ਸਮਝਣ ਲਈ, ਉਸ ਦੁਆਰਾ 'ਜਪੁਜੀ' ਦੀ ਅੱਠਵੀਂ ਪਉੜੀ ਦੀ ਵਿਆਖਿਆ ਨੂੰ ਉਦਾਹਰਣ ਵਜੋਂ ਪ੍ਰਸਤੁਤ ਕਰਦੇ ਹਾਂ। ਇਸ ਪਉੜੀ ਦੀ ਵਿਆਖਿਆ ਤੋਂ ਪਹਿਲਾਂ ਇਸ ਪਉੜੀ ਅਤੇ ਇਸਦੇ ਪਿਛਲੀਆਂ ਸੱਤ ਪਉੜੀਆਂ ਦੀ 'ਜੋਗ ਖੇਮ ਦਾ ਮਹਾਤਮ-ਅਧਿਕਰਣ' ਦੇ ਅਵਤਰਣਿਕਾ ਅਤੇ 'ਬਿਓਰਾ' ਦਿੱਤਾ ਹੈ ਅਤੇ ਫਿਰ ਇਸ ਦੀ ਵਿਆਖਿਆ ਕੀਤੀ ਹੈ। ਸਮੁੱਚੀ ਵਿਆਖਿਆ ਇਸ ਪ੍ਰਕਾਰ ਹੈ :

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲੁ ॥ ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥

## ਪਦ-ਅਰਥ

ਸਿਧ (ਸੰ:) ਸਿੱਝੇ ਹੋਇ, ਪੁੱਗੇ ਹੋਏ-ਨਾਗ, ਅਰਜਨ, ਸਰਹਪਾਦ, ਆਦਿ ੮੪ ਸਿੱਧ, ਪੀਰ (ਸੰ:) ਮੁਸਲਮਾਨੀ ਮਤ ਵਿਚ ਮੰਨੇ ਗਏ ਧਾਰਮਿਕ ਆਗੂ-ਮੁਰਸ਼ਦ । ਸੁਰ (ਸੰ:) = ਦੇਵਤੇ । ਨਾਥ (ਸੰ:) = ਸੁਆਮੀ-੯ ਨਾਥ (ਗੋਰਖ, ਮਛਿੰਦ੍ਰ, ਚਰਪਟ, ਭੰਗੁਰ ਭਰਥਰਿ, ਜਾਲੰਧਰ, ਗੋਪੀਚੰਦ । ਧਵਲ (ਸੰ:) = ਧਉਲਾ-ਹਿੰਦੂ ਮੱਤ ਵਿੱਚ ਮੰਨਿਆ ਹੋਇਆ ਧਉਲਾ ਬਲਦ (ਬੈਲ) ਜੋ ਧਰਤੀ ਨੂੰ ਚੱਕੀ ਖੜਾ ਹੈ । ਦੀਪ (ਸੰ:) = ਵੱਡੇ ਵੱਡੇ ਦੇਸ਼-ਜੰਬੂ ਪੁਸ਼ਕਰ, ਸਾਲਮਲੀ, ਕ੍ਰੌਚ, ਕੁਸ਼ ਤੇ ਗੋਮੇਦ । ਲੋਅ (ਸੰ:) = ਲੋਕ-ਸੁਰਗ, ਮੱਛ, ਅਤੇ ਪਇਆਲ ਤੇ ਇਨ੍ਹਾਂ ਦੇ ਅੰਤਰਿ ਗਤ ੧੪ ਲੋਕ । ਉਰਲੇ-ਭੂ-ਲੋਕ, ਭੁਵਰ, ਸੁਰਗ, ਮਹਰ, ਜਨ, ਤਪੋ, ਅਤੇ ਸੱਤ ਲੋਕ ਹੇਠਲੇ-ਅਤਲ, ਵਿਤਲ, ਸੁਤਲ, ਰਸਾਤਲ ਤਲਾਤਲ, ਮਹਾਤਲ ਅਤੇ ਪਤਾਲ, (ਸੰ:) ਹੇਠਲੇ ਲੋਕ । ਪੋਹਿ ਨ ਸਕੇ (ਵਾਕ ਅੰਸ਼) = ਕਾਲੁ ਨਹੀਂ ਲਗ ਸਕਦਾ। ਵਿਗਾਸੁ, (ਭਾ:ਸੰ:-ਵਿਕਾਸ ਤੋਂ ਭਾ: ਪੁ:—ਤੱਧਿਤ) = ਖੇੜਾ-ਆਨੰਦ । ਦੂਖ (ਭਾ:ਸ:) = ਰੋਗ ਦਾ ਫਲ । ਪਾਪ (ਭਾ:ਸੰ:) = ਬਿਘਨ, ਜੋ ਅਧੋਗਤੀ ਨੂੰ ਲੈ ਜਾਵੇ :—ਹਿੰਦੂ ਮਤ ਵਿੱਚ ਪ੍ਰਸਿਧ-"ਗਉ ਬ੍ਰਹਮਣ ਘਾਤ ਕੰਞਿਕਾ-ਅਨਚਾਰੀ ਕਾ ਧਾਨ" ਆਦਿ ੪ ਮਹਾਂ ਪਾਪ ਅਤੇ ਗੁਰਮਤ ਵਿਚ, ਪਰਸਿੱਧ ਬੱਜਰ ਪਾਪ - ਰੋਮ ਮੁੰਡਨ, ਮੁਸਲੀ ਗਮਨ, ਤਮਾਕੂ ਦੀ ਵਰਤੋਂ ਅਤੇ ਕੁੱਠਾ ਖਾਣਾ, ਅਰ ਸਾਧਾਰਣ ਪਾਪ-ਚੋਰੀ, ਯਾਰੀ, ਝੂਠ, ਧੋਖਾ, ਡਾਕਾ ਅਤੇ ਖੂਨ ਆਦਿ ਆਸੁਰੀ ਸੰਪਦਾ ਦੇ ਗੁਣ ।

## ਅਰਥ—

ਪਰਮੇਸ਼ਰ ਸੰਬੰਧੀ ਸਰਵਣ ਕਰਨ ਤੋਂ ਸਿੱਧ ਪੀਰ ਦੇਵਤੇ ਅਤੇ ਨਾਥਾਂ ਦੀ ਗਤਿ ਅਰਥਾਤ ਉਨ੍ਹਾਂ ਦੇ ਤੁੱਲ ਗਿਆਨ ਹੋ ਜਾਂਦਾ ਹੈ। ਧਰਤੀ, ਧਉਲ ਬਲਦ ਤੇ ਆਕਾਸ਼ ਦਾ ਗਿਆਨ-ਵਿਗਿਆਨ ਪ੍ਰਾਪਤਿ ਹੁੰਦਾ ਹੈ। ੭ ਦੀਪਾਂ ੩ ਲੋਕਾਂ ਅਤੇ ਹੇਠਲੇ ਪਾਤਾਲਾਂ ਦਾ ਭੀ ਗਿਆਨ ਹੋ ਜਾਂਦਾ ਹੈ। ਸਰਵਣ ਕਰਨ ਨਾਲ ਮ੍ਰਿਤੂ ਦਾ ਭੈ ਨਹੀਂ ਲਗਦਾ। ਗੁਰੂ ਨਾਨਕ ਦੇਵ ਆਖਦੇ ਹਨ ਕਿ ਸਰਵਣ ਸਿੱਧ ਹੋ ਜਾਣ ਨਾਲ ਭਗਤਾਂ ਨੂੰ ਸਦੀਵੀ ਆਨੰਦ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਭ ਦੁੱਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

## ਵਿਚਾਰ

੧. ਪ੍ਰਸ਼ਨ-ਪਹਿਲੀ ਤੁਕ ਵਿਚ ਜੋ ਸ੍ਰਵਣ ਦਾ ਮਹਾਤਮ ਸਿੱਧਾਂ, ਪੀਰਾਂ ਦੇਵਤਿਆਂ ਅਤੇ ਨਾਥਾਂ ਦੇ ਤੁਲ ਗਤੀ ਜਾਂ ਪਦਵੀ ਕਥਨ ਕੀਤਾ ਗਿਆ ਹੈ ਉਹ ਗੁਰਮਤਿ ਦੇ ਸਿਧਾਂਤ ਤੋਂ ਵਿਰੁੱਧ ਹੈ। ਕਿਉਂਕਿ ਅਵਤਰਣਕਾ ਵਿੱਚ ਦੱਸਿਆ ਗਿਆ ਹੈ ਕਿ 'ਸਰਵਣ' ਦੀਆਂ ਪਉੜੀਆਂ ਦਾ ਮੁੱਖ ਭਾਵ ਗੁਰਮਤੀਆਂ ਭਗਤਾਂ ਨੂੰ ਸਦੀਵੀ ਆਨੰਦ ਤੇ ਦੁੱਖਾਂ-ਪਾਪਾਂ ਦੀ ਅਤਿਅੰਤ ਨਿਵਿਰਤੀ ਰੂਪ ਜੀਵਨ ਮੁਕਤੀ ਦੀ ਪ੍ਰਾਪਤੀ ਆਖਿਆ ਹੈ। ਪਰ "ਜੋਗ ਸਿਧ ਆਸਣ ਚਉਰਾਸੀ ਇਹ ਭੀ ਕਰਿ ਕਰਿ ਰਹਿਆ ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ।" ਅਤੇ "ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿੱਧ।" ਇਤਿ ਆਦਿ ਮਹਾਂ ਵਾਕਾਂ ਦੁਆਰਾ ਸਿੱਧਾਂ ਨੂੰ ਸ਼ਾਂਤੀ ਨ ਆਉਣੀ ਤੇ ਦੁਬਿਧਾ ਵਿੱਚ ਫਸੇ ਰਹਿਣਾ ਦੱਸਿਆ ਹੈ ਇਸ ਲਈ ਜੇ ਭਗਤਾਂ ਨੂੰ ਸਿਧਾਂ ਦੀ ਗਤੀ ਪ੍ਰਾਪਤ ਹੋ ਵੀ ਜਾਵੇ ਤਾਂ ਉਨ੍ਹਾਂ ਨੂੰ ਪੁਰਸ਼ਾਰਥ ਸਿੱਧੀ ਦੇ ਥਾਂ ਪਰਮਾਰਥ ਦੀ ਹਾਨੀ ਹੀ ਪ੍ਰਾਪਤ ਹੋਵੇਗੀ। ਅਤੇ "ਕਾਜੀ ਸੇਖ ਭੇਖ ਫਕੀਰਾ ਵਡੇ ਕਹਾਵਹਿ ਹਉਮੈ ਤਨਿ ਪੀਰਾ" ਆਦਿ ਤੋਂ ਪੀਰਾਂ ਫਕੀਰਾਂ ਨੂੰ ਹਉਮੈ ਦਾ ਰੋਗ ਵਿਆਪਣਾ ਕਈ ਥਾਈਂ ਲਿਖਿਆ ਹੈ. ਜੋ ਭਗਤਾਂ ਦੀ ਪ੍ਰਾਪਤੀ ਤੋਂ ਵਿਰੁੱਧ ਅਤੇ ਹਾਸੋ-ਹੀਣੀ ਗੱਲ ਹੈ।

੨. "ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ" ਆਦਿ ਦੇ ਭਾਵ ਅਨੁਸਾਰ ਸ਼ਿਵ ਤੇ ਬ੍ਰਹਮਾ ਸਾਰਖੇ ਸਭ ਮੁਖੀ ਦੇਵਤੇ ਕਾਲ ਦੀ ਅੱਗ ਵਿਚ ਸੜਦੇ ਦੱਸੇ ਹਨ ਅਤੇ "ਨਵੇਂ ਨਾਥ ਸੂਰਜ ਅਰ ਚੰਦਾ" ਆਦਿ ਵਾਕਾਂ ਦੁਆਰਾਂ ਨਾਥਾਂ ਨੂੰ ਭੀ ਮਾਇਆ ਦੇ ਜਾਲ ਵਿੱਚ ਫਸੇ ਹੋਏ ਲਿਖਿਆ ਹੋਣ ਕਰਕੇ ਭਗਤਾਂ ਨਾਲੋਂ ਉਨ੍ਹਾਂ ਦੀ ਪ੍ਰਾਪਤੀ ਬਹੁਤ ਘਟੀਆ ਦਰਸਾਈ ਹੈ। ਇਸ ਲਈ ਭਗਤਾਂ ਦੀ "ਸਦਾ ਵਿਗਾਸ" ਪ੍ਰਾਪਤੀ ਦਾ ਅੰਗ ਸਿੱਧਾਂ ਆਦਿਕਾਂ ਦੀ ਪ੍ਰਾਪਤੀ ਕਥਨ ਕਰਕੇ ਪੂਰਬ ਉਕਤ ਕਥਨ ਵਿਚ 'ਅੰਗਾਂਗੀ ਭਾਵ' ਦਾ ਵਿਰੋਧ ਅਤੇ 'ਪ੍ਰਤਿਗਿਆਹਾਨੀ' ਰੂਪ 'ਨਿਗ੍ਰਹ ਅਸਥਾਨ' ਨਾਮੇ ਦੋਸ਼ ਭੀ ਕੀਤਾ ਹੈ।

## ਉੱਤਰ

ਭਗਤਾਂ ਨੂੰ ਸਰਵਦਾ ਆਨੰਦ ਅਤੇ "ਦੂਖ ਪਾਪ ਕਾ ਨਾਸ" ਰੂਪ ਪੂਰਨ ਸੁਖ ਦੀ ਪ੍ਰਾਪਤੀ ਦਾ ਕਥਨ 'ਸ੍ਵਸੰਵੇਦ' ਰੂਪ ਤੇ ਅਰਥਾਤ ਸਿੱਖੀ ਜਾਂ ਭਗਤੀ ਦੀ ਭਾਵਨਾ ਦੁਆਰਾ ਕੀਤਾ ਗਿਆ ਹੈ। ਅਤੇ ਸਿੱਧਾਂ, ਪੀਰਾਂ ਤੇ ਦੇਵ ਭਾਵ ਦੀ ਪ੍ਰਾਪਤੀ ਦੀ ਤੁਛਤਾ ਦਾ ਕਥਨ 'ਪਰ ਸੰਵੇਦਨਾ' ਦੁਆਰਾ ਕੀਤਾ ਹੈ। ਅਰਥਾਤ ਸਿੱਧਾਂ ਆਦਿਕਾਂ ਦੇ ਸ਼ਰਧਾਲੂਆਂ ਦੇ ਨਿਸ਼ਚੇ ਅਨੁਸਾਰ ਜੋ ਗਤੀ ਦੇਵਤਿਆਂ, ਸਿੱਧਾਂ, ਪੀਰਾਂ ਅਤੇ ਨਾਥਾਂ ਦੀ ਹੁੰਦੀ ਹੈ ਉਸਦੀ ਭਗਤਾਂ ਨੂੰ ਥੁੜਿਉਂ ਨਹੀਂ ਰਹਿ ਜਾਂਦੀ। ਸਗੋਂ ਉਸਦੀ ਪ੍ਰਾਪਤੀ ਭੀ ਭਗਤੀ ਦੇ ਜਗਿਆਸੂਆਂ ਨੂੰ ਹੇਠਲੀਆਂ ਕੋਟੀਆਂ (ਮਨਜ਼ਲਾਂ) ਵਿੱਚ ਸੁਤੇ ਹੀ ਹੋ ਜਾਂਦੀ ਹੈ। ਕਿਉਂਕਿ ਪੱਤੰਜਲੀ ਦੇ ਹਠ ਯੋਗ ਜਾਂ ਕਰਮ ਜੋਗ ਦਾ ਫਲ ਚਿੱਤ ਦੀ ਸੁਧੀ ਹੋ ਕੇ ਪ੍ਰਤਿਮਾ ਪੂਜਨ ਦੁਆਰਾ 'ਪ੍ਰਣਵ' ਆਦਿ ਉਪਾਸ਼ਨਾ ਨਾਲ ਚਿਤ ਬ੍ਰਿਤੀ ਦਾ ਨਿਰੋਧ ਰੂਪ ਸਾਕਾਰ ਜੋਗ ਦੀ ਸਿੱਧੀ ਹੈ, ਜੋ ਵਿਖੇਪ ਆਦਿ ਬ੍ਰਿਤੀਆਂ ਦਾ ਨਾਸ ਰੂਪ ਚਿੱਤ ਦੀ ਏਕਾਗ੍ਰਤਾ ਤਾਂ ਹੈ ਪਰ ਉਸ ਵਿਚ ਕੋਈ ਰਹੱਸ ਨ ਹੋਣ ਕਰ ਕੇ ਨਿਰਲੰਬ (ਆਸਰੇ ਤੋਂ ਬਿਨਾਂ) ਰਹਿ ਕੇ ਉਹ ਬ੍ਰਿਤੀ ਕੁਝ ਚਿਰ ਪਿਛੋਂ ਫੇਰ ਉਚਾਟ ਹੋ ਜਾਂਦੀ ਹੈ। ਕਪਲ ਰਿਸ਼ੀ ਦੇ ਅਨੁਸਾਰ 'ਗਿਆਨ ਯੋਗ' ਅਥਵਾ ਨਿਰਾਕਾਰ ਵਾਦ ਦਾ ਫਲ 'ਸਰਬ ਸੁੰਨ' ਦੀ ਪ੍ਰਾਪਤੀ ਹੈ, 'ਜੜ੍ਹਾਤਮ ਵਾਦ' ਦੇ ਤੁਲ ਹੈ। ਪਰ ਦੋਹਾਂ ਮਤਾਂ ਵਿੱਚ ਚਿੱਤ ਦੀ ਏਕਾਗ੍ਰਤਾ ਅਤੇ ਜਗਤ ਦੀ ਅਨਿੱਤਤਾ ਭਗਤਾਂ ਦੀ ਸਾਧਨਾਂ ਦੇ ਅਨੁਕੂਲ ਹੋਣ ਕਰ ਕੇ ਉਕਤ ਪ੍ਰਾਪਤੀਆਂ ਉਨ੍ਹਾਂ ਦੀ ਅੰਤਿਮ ਪ੍ਰਾਪਤੀ ਦੇ ਅੰਗ ਹਨ। ਜੋ ਉਨ੍ਹਾਂ ਨੂੰ ਮੁੱਢਲੀਆਂ ਸਾਧਨਾਂ ਵਿਚ ਪ੍ਰਾਪਤ ਹੋ ਕੇ ਸਿਮਰਨ ਵਿਚ ਸਹਾਇਕ ਹੋ ਜਾਂਦੇ ਹਨ। ਇਸ ਲਈ ਜੋ ਕੋਈ ਜੋਗ ਦੀਆਂ ਸਿੱਧੀਆ ਜਾਂ ਜਗਤ ਦੀ ਅਨਿਤੱਤਾਂ ਰੂਪ ਨਿਰਾਕਾਰ ਤੱਤ ਦਾ ਗਿਆਨ ਪ੍ਰਾਪਤ ਕਰਨਾ ਚਾਹੇ ਉਹ ਬਿਧੀ ਪੂਰਬਿਕ ਨਾਮ ਦਾ ਹੀ ਸ੍ਰਵਣ ਕਰੇ ਅਤੇ "ਮਨ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ।" ਆਦਿ ਅਨੁਸਾਰ ਮਨ ਨੂੰ ਨਿਰੋਧਣ ਦੇ ਥਾਂ ਪਰਬੋਧ ਕਰਕੇ ਵਸਿਗਤਿ ਕਰੇ। ਜਿਸ ਤੋਂ ਸਿੱਧਾਂ ਦੀਆ ਗਤੀਆਂ ਅਥਵਾ ਪਦਵੀਆਂ ਉਨ੍ਹਾਂ ਦੀ ਮੁਖ ਪ੍ਰਾਪਤੀ ਦੇ ਸਾਂਗੇ ਅਵਾਂਤਰ ਰੂਪ ਤੇ ਆਪੇ ਹੀ ਹੋ ਜਾਣਗੀਆਂ। ਏਸ ਆਸ਼ੇ ਨੂੰ ਲੈ ਕੇ ਸੁਣਨ ਦਾ ਫਲ ਉਕਤ ਰੂਪ ਵਿਚ ਕਥਨ ਕੀਤਾ ਗਿਆ ਹੈ।

੪. ਮੁਸਲਮਾਨੀ ਮਤਿ ਵਿਚ ਪੀਰਾਂ ਨੂੰ ਉਪਦੇਸ਼ਕਾਂ ਦਾ ਦਰਜਾ ਹੈ, ਜੋ ਸ਼ਰੀਅਤ, ਤਰੀਕਤ, ਮਾਰਫਤ ਤੇ ਹਕੀਕਤ ਦਾ ਬਿਆਨ ਕਰਦੇ ਹਨ, ਜਿਨ੍ਹਾਂ ਦਾ ਫਲ ਬਹਿਸ਼ਤ ਜਾਂ ਸੁਰਗ ਦੀ ਪ੍ਰਾਪਤੀ ਹੈ। ਉਹ ਭਾਵੇਂ ਨਾਸਵਾਨ ਹੋਣ ਕਰਕੇ ਉਨ੍ਹਾਂ ਦੀ ਪ੍ਰਾਪਤੀ 'ਪਰਮ ਸੁਖ' ਦੀ ਪ੍ਰਾਪਤੀ ਨਹੀਂ, ਪਰ ਉਹ ਲੋਕ ਏਸ ਸੰਸਾਰ ਨਾਲੋਂ ਤਾਂ ਸੁਖਦਾਈ ਹਨ। ਇਸ ਲਈ ਗੁਰਸਿਖਾਂ ਨੂੰ ਉਹ ਗਤੀ ਗੁਰਮਤਿ ਵਿਚ ਦਸੇ ਗਏ ਸ਼ੁਭ ਕਰਮਾਂ ਨਾਲ ਹੇਠਲੀਆਂ ਕੋਟੀਆਂ ਵਿੱਚ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ। ਸੋ "ਮਾਣਸ ਤੇ ਦੇਵਤੇ ਕੀਏ ਕਰਤ ਨ ਲਾ

ਲਾਗੀ ਵਾਰ।" ਪੁਨਾ "ਨਰ ਤੇ ਉਪਜਿ ਸੁਰਗ ਕੌ ਜੀਤਿਓ ਸੋ ਅਵਖਦ ਮੈ ਪਾਈ" ਅਨੁਸਾਰ ਦੇਵ ਭਾਵ ਨਾਲੋਂ ਭੀ ਉੱਚ ਗਤੀ ਗੁਰ ਸਿੱਖਾਂ ਨੂੰ ਪ੍ਰਾਪਤ ਹੋਣ ਕਰ ਕੇ ਉਨ੍ਹਾਂ ਦੀ ਅੰਤਿਮ ਗਤੀ ਦਾ ਅੰਗ ਹੀ ਸੁਰਗ ਪ੍ਰਾਪਤੀ ਹੈ। ਇਸ ਭਾਵ ਨੂੰ ਲੈ ਕੇ ਸ਼ੁਭ ਕਰਮਾਂ ਦੀ ਗਤੀ ਦਾ ਅੰਗੀਕਾਰ ਕੀਤਾ ਹੈ।

੫. ਦੂਜੀ ਤੁਕ ਵਿੱਚ ਭੀ ਪੂਰਬੋਕਤ ਰੀਤੀ ਅਨੁਸਾਰ ਧਰਤੀ ਦੇ ਤੱਤਾਂ, ਪ੍ਰਕਾਰਾਂ ਅਤੇ 'ਭੂ ਗਰਭ ਵਿਦਿਆ' ਆਦਿ ਦਾ ਤੱਤ ਗਿਆਨ ਗੁਰੂ ਬਾਣੀ ਵਿਚ ਲਿਖੇ ਹੋਏ 'ਧਰਤੀ ਹੋਰੁ ਪਰੈ ਹੋਰੁ"। ਪੁਨਾ "ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ਼।" ਅਤੇ "ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ।" ਆਦਿ ਮਹਾਂ ਵਾਕਾਂ ਦਾ ਵਿਧੀ ਨਾਲ ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਨ ਨਾਲ ਪੂਰਨ ਅਨੁਭਵ ਪ੍ਰਾਪਤ ਹੋ ਜਾਂਦਾ ਹੈ।

੬. ਏਸੇ ਪ੍ਰਕਾਰ "ਧੌਲ ਧਰਮ ਦਇਆ ਕਾ ਪੂਤ।" ਆਦਿ ਅਨੁਸਾਰ "ਧਵਲ" ਤੇ ਧਰਮ ਆਦਿ ਪਦਾਰਥਾਂ ਦੀ ਅਸਲੀਅਤ ਅਤੇ ਆਕਾਸ਼ ਤਥਾ ਉਸ ਵਿਚਲੇ ਜੋਤੀ ਮੰਡਲ ਦੇ ਪਦਾਰਥਾਂ ਅਤੇ ਮੰਡਲਾਂ ਦੀ ਵਿਦਿਆ "ਭੈ ਵਿਚਿ ਸੂਰਜੁ ਭੈ ਵਿਚਿ ਚੰਦੁ। ਕੋਹ ਕਰੋੜੀ ਚਲਤ ਨ ਅੰਤੁ।" ਆਦਿ ਮਹਾਂ ਵਾਕਾਂ ਦੇ ਪੂਰਨ ਅਨੁਭਵ ਤੋਂ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ। ਜੋ ਵਿਗਿਆਨਕ ਲੋਕਾਂ ਨੂੰ ਲੱਖਾਂ ਬਰਸਾਂ ਵਿਚ ਬਿਅੰਤ ਖੇਚਲ ਕਰਨ ਤੋਂ ਭੀ ਤਿਲ ਮਾਤ੍ਰ ਹੀ ਪ੍ਰਾਪਤ ਹੁੰਦੀ ਹੈ। ਅਤੇ ਦੀਪਾਂ ਲੋਆਂ ਤੇ ਪਾਤਾਲਾਂ ਦਾ ਗਿਆਨ ਭੀ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ। ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ।" ਆਦਿ ਮਹਾਂ ਵਾਕਾਂ ਦੇ ਭਾਵ ਅਨੁਸਾਰ ਨਾਮ ਸ੍ਰਵਣ ਕਰਨ ਵਾਲਿਆਂ ਨੂੰ ਬਗਦਾਦੀ ਪੀਰ ਦੇ ਲੜਕੇ ਵਾਂਗ ਪੂਰਨ ਗੁਰਦੇਵ ਇੱਕ ਅੱਖ ਦੇ ਫੋਰੇ ਵਿਚ ਹੀ ਕਰਾ ਦਿੰਦੇ ਹਨ।

੭. ਸੰਸਾਰੀ ਮੌਤ ਹੋ ਜਾਣ ਤੇ ਭੀ ਕਾਲ ਦੇ 'ਨਾ ਪੋਹਣ' ਦਾ ਭਾਵ ਇਹ ਹੈ ਕਿ ਗੁਰਮਤੀਏ—ਪੰਚ ਪਰਵਾਣ ਹੋਏ ਹੋਏ ਸੱਜਨ ਜਮ ਲੋਕ ਦੀ ਸਰਕਾਰ ਤੋਂ ਸੁਰਖਰੂ ਹੋ ਕੇ ਪਰਮ ਪਦ ਅਰਥਾਤ ਕਰਮ ਖੰਡ ਵਿਚ ਪ੍ਰਾਪਤ ਹੋ ਜਾਂਦੇ ਹਨ। ਉਹ ਇਛਾਚਾਰੀ, ਪਰ ਭਾਣੇ ਵਿਚ "ਗੁਰਮੁਖਿ ਆਵੈ ਜਾਇ ਨਿਸੰਗੁ" ਆਦਿ ਦੇ ਭਾਵ ਅਨੁਸਾਰ ਸੰਸਾਰ ਵਿੱਚ ਆਉਂਦੇ ਹੋਏ ਵੀ ਕਾਲ ਦੇ ਪੋਹਣ ਅਤੇ ਜਮ ਜੋਹਣ ਤੋਂ ਮੁਕਤੇ ਹੀ ਹੁੰਦੇ ਹਨ।

ਇਸ ਅੱਠਵੀਂ ਪਉੜੀ ਦੀ ਮੁਕੰਮਲ ਅਰ ਵਿਸਤ੍ਰਿਤ ਵਿਆਖਿਆ ਦੀ ਉਦਾਹਰਣ ਇਸ ਲਈ ਪ੍ਰਸਤੁਤ ਕੀਤੀ ਹੈ ਤਾਂ ਜੋ ਟੀਕਾਕਾਰ ਦੀ ਵਿਦਵਤਾ, ਗਿਆਨ ਦੀ ਵਿਸ਼ਾਲਤਾ ਸ਼ਬਦਾਂ ਦੇ ਸਰਬਪੱਖੀ ਅਰਥਾਂ ਅਤੇ ਉਪ-ਅਰਥਾਂ ਅਤੇ ਉਨ੍ਹਾਂ ਦੇ ਅੰਤਰਗਤ ਆਉਣ ਵਾਲੀਆਂ ਤਫ਼ਸੀਲਾਂ, ਵੱਖ-ਵੱਖ ਧਰਮਾਂ ਦੇ ਮਹਾਂਪੁਰਖਾਂ ਅਤੇ ਦਰਸ਼ਨਾਂ, ਕਰਮ ਕਾਂਡਾਂ, ਸਾਧਨਾਂ, ਵਿਧੀਆਂ ਅਤੇ ਅਧਿਆਤਮਕ ਪੜਾਵਾਂ ਸੰਬੰਧੀ ਅਤਿ ਚੇਤਨ ਤੁਲਨਾਤਮਿਕਤਾ

ਨੂੰ ਦਰਸਾਇਆ ਜਾ ਸਕੇ। ਟੀਕਾਕਾਰ ਚੂੰਕਿ ਸੁਤੰਤਰ ਰਚਨਾ ਨਹੀਂ ਕਰ ਰਿਹਾ ਹੁੰਦਾ, ਇਸ ਲਈ ਉਸਦੇ ਵਿਅਕਤੀਗਤ ਵਿਚਾਰਾਂ ਨੂੰ ਅਭਿਵਿਅਕਤੀ ਦਾ ਅਵਸਰ ਨਹੀਂ ਮਿਲਦਾ, ਪਰ ਸੁਚੇਤ ਟੀਕਾਕਾਰ ਫਿਰ ਵੀ ਆਪਣੀਆਂ ਮਾਨਤਾਵਾਂ ਸਥਾਪਤ ਕਰ ਜਾਂਦਾ ਹੈ।[34]" ਠੀਕ ਇਸ ਭਾਂਤ ਪੰਡਿਤ ਕਰਤਾਰ ਸਿੰਘ ਨੇ ਆਪਣਾ ਸਾਰਾ ਹੀ ਪੌਰਾਣਿਕ ਅਤੇ ਸਾਮੀ ਗਿਆਨ ਸਿੱਖੀ ਦੀ ਭਰਪੂਰ ਵਿਆਖਿਆ, ਉਸਦੀ ਵਿਗਿਆਨਕ ਸਰੰਚਨਾ ਅਤੇ ਸੰਸਾਰ ਦੀ ਸਾਰੀ ਅਧਿਆਤਮਕ ਸ੍ਰਿਸ਼ਟਤਾ ਦੀ ਹਾਣੀ ਸਿੱਧ ਕਰਨ ਲਈ, ਇੱਥੇ ਅੰਕਿਤ ਕਰ ਦਿੱਤਾ ਹੈ। ਇੱਕ ਬ੍ਰਹਮ-ਗਿਆਨੀ, ਭਜਨੀਕ ਗੁਰਮੁਖ ਦੀ ਪ੍ਰਾਪਤੀ ਇਸ ਅਨੁਸਾਰ ਕਿਸੇ ਵੀ ਸਿੱਧ, ਸੁਰ, ਨਾਥ, ਪੀਰ, ਫ਼ਕੀਰ ਨਾਲੋਂ ਕਦਾਚਿਤ ਘੱਟ ਨਹੀਂ ਹੋ ਸਕਦੀ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਇਹ ਦ੍ਰਿੜ੍ਹ ਕਰਵਾਇਆ ਹੈਕਿ ਉਨ੍ਹਾਂ ਦੀ ਨਾਮ-ਸਿਮਰਣ ਦੀ ਵਿਧੀ ਉੱਤੇ ਚੱਲ ਕ, ਉਨ੍ਹਾਂ ਨੂੰ ਨਿਸ਼ਚੇ ਹੀ ਪਰਮ ਆਨੰਦ, 'ਵਿਗਾਸ' ਪ੍ਰਾਪਤ ਹੋਵੇਗਾ। ਇਸ ਸੰਕਲਪ ਅਥਵਾ ਨਿਸ਼ਚੇ ਦੀ ਪਰਿਪੱਕਤਾ ਲਈ ਕਰਤਾਰ ਸਿੰਘ ਨੇ, ਇੱਥੇ ਆਪਣੀ ਸਾਰੀ ਵਿਦਵਤਾ ਦੀ ਛਟਾ ਦਿਖਾਈ ਹੈ।

ਉਕਤ ਵਿਆਖਿਆ ਨੂੰ ਦੇਖ ਕੇ ਇਹ ਕਹਿਣਾ ਵੀ ਗ਼ਲਤ ਨਹੀਂ ਹੋਵੇਗਾ ਕਿ ਇੱਕ ਸਧਾਰਨ ਗ੍ਰਹਿਸਥੀ ਜਗਿਆਸੂ ਇਸ ਵਿਸ਼ਾਲ ਵਿਦਵਤਾ ਦਾ ਭਾਰ ਨਹੀਂ ਉਠਾ ਸਕਦਾ, ਪਰ ਇਸ ਕਾਮਧੇਨੀ ਟੀਕੇ ਨੂੰ ਪੜ੍ਹ ਕੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ ਗਿਆਨ ਦੀ ਵਿਸ਼ਾਲਤਾ ਅਤੇ ਜਪੁਜੀ ਵਰਗੀ ਸੂਤ੍ਰਿਕ ਬਾਣੀ ਵਿੱਚ ਨਿਰੂਪਣ ਤੋਂ ਕਰਤਾਰੀ ਯੋਗਤਾ ਦਾ ਪ੍ਰਮਾਣ ਅਵੱਸ਼ ਮਿਲਦਾ ਹੈ। ਗੁਰੂ ਨਾਨਕ ਦੇਵ ਜੀ ਦੇ ਵਿਦਵਤਾ-ਭੰਡਾਰ ਵਿੱਚ ਉਨ੍ਹਾਂ ਤੋਂ ਪਹਿਲਾਂ ਦਾ ਸਾਰਾ, ਪੂਰਬੀ, ਪੱਛਮੀ, ਵੈਦਿਕ ਅਤੇ ਸਾਮੀ ਗਿਆਨ ਸੰਚਿਤ ਹੋਇਆ ਮਿਲਦਾ ਹੈ। 'ਜਪੁਜੀ' ਦੀ ਇਹ 'ਕਾਮਧੇਨ' ਵਿਆਖਿਆ।[35] ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਸ਼ਾਲ ਗਿਆਨ ਦੀ ਵਕਾਲਤ ਕਰਦੀ ਹੈ ਅਤੇ ਉਨ੍ਹਾਂ ਨੂੰ ਕੁਰਾਹੀਆ ਕਹਿਣ ਵਾਲੇ ਵੇਦਾਂਤੀਆਂ ਦੀ ਉਲਾਰ ਸੋਚਣੀ ਦਾ ਪਾਜ ਉਘਾੜਦੀ ਹੈ। ਕਈ ਥਾਵੀਂ ਤਾਂ ਇਹ ਵਿਆਖਿਆ ਇੰਨੀ ਗੰਭੀਰ, ਵਿਸ਼ਾਲ ਅਤੇ ਕਠਿਨ ਹੋ ਗਈ ਪ੍ਰਤੀਤ ਹੁੰਦੀ ਹੈ ਕਿ ਸਾਧਾਰਨ ਵਿਅਕਤੀ ਉਕਤਾ ਜਾਂਦਾ ਹੈ, "ਕਿਉਂਕਿ ਇਹ ਸ਼ਬਦ-ਸ਼ਾਸਤਰ, ਤਰਕ-ਸ਼ਾਸਤਰ ਅਤੇ ਮੀਮਾਂਸਾ ਨਿਆਂਇ ਆਦਿ ਦਾਰਸ਼ਨਿਕ ਵਿਚਾਰਾਂ ਨਾਲ ਭਰਪੂਰ ਹੈ।[36] "ਇਸ ਦੀ ਮਹੱਤਤਾ ਇਸ ਗੱਲ ਵਿੱਚ ਵੀ ਹੈ ਕਿ ਇਹ ਵਿਆਖਿਆ ਸ੍ਰੀਮਾਨ ਸੰਤ ਗੁਲਾਬ ਸਿੰਘ ਘੋਲੀਏ ਵਾਲੇ ਅਤੇ ਸੰਤ ਗੁਰਬਖ਼ਸ਼ ਸਿੰਘ ਪਟਿਆਲੇ ਵਾਲੇ, ਮਾਨਯੋਗ ਪੁਰਾਤਨ ਸਿੱਖ ਵਿਦਵਾਨਾਂ ਦੀ ਪਰਿਪਾਟੀ ਵਿੱਚ ਹੋਣ ਕਰਕੇ ਗੁਰਬਾਣੀ ਦੇ ਨਿਗਮ-ਆਗਮ ਰੂਪੀ 'ਆਮਨਾਇ' ਦੀ ਸੰਪ੍ਰਦਾਇ ਤੋਂ ਕਿਸੇ ਅੰਸ਼ ਵਿੱਚ ਵੀ ਵਿਰੁੱਧ ਨਹੀਂ ਹੈ।[37]"

ਅੰਤ ਵਿੱਚ ਇਸ ਸਮੁੱਚੇ ਵਿਵੇਚਨ ਦੇ ਆਧਾਰ ਤੇ ਅਸੀਂ ਇਹੋ ਕਹਿ ਸਕਦੇ ਹਾਂ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਇਹ 'ਜਪੁ-ਨੀਸਾਣ ਕਾਮਧੇਨ ਵਿਆਖਿਆ' ਜਗਿਆਸੂਆਂ, ਪ੍ਰਚਾਰਕਾਂ ਵਿਦਵਾਨਾਂ ਅਤੇ ਦਰਸ਼ਨਾਚਾਰੀਆਂ ਦੇ ਬੌਧਿਕ ਪੱਧਰ ਦੀ ਵਿਆਖਿਆ ਹੈ। 'ਜਪੁਜੀ' ਦਾ ਇਹ ਟੀਕਾ ਮੁੱਖ ਰੂਪ ਵਿੱਚ ਆਪਣੀ ਇਸ ਡੂੰਘੀ ਵਿਆਖਿਆ ਦੇ ਕਾਰਨ ਹੀ ਪ੍ਰਸਿੱਧ ਹੈ। ਇਸ ਡੂੰਘੀ ਵਿਆਖਿਆ ਦਾ ਮਤਲਬ ਇਹ ਵੀ ਨਹੀਂ ਕਿ ਇਹ ਸਾਧਾਰਨ ਪਾਠਕ ਦੀ ਗਿਆਨ-ਸੀਮਾ ਤੋਂ ਬਿਲਕੁਲ ਹੀ ਉੱਚਾ ਹੈ। ਇਕ ਸਾਧਾਰਨ ਪਾਠਕ ਇਸ ਟੀਕੇ ਵਿੱਚ ਅੰਕਿਤ ਪਦ-ਅਰਥ ਅਤੇ ਸਰਲ ਅਰਥ ਪੜ੍ਹ ਕੇ ਹੀ ਗਿਆਨ-ਪ੍ਰਾਪਤ ਕਰ ਸਕਦਾ ਹੈ। ਇਸ ਗਲੋਂ ਟੀਕਾਕਾਰ ਆਪ ਵੀ ਭਲੀ-ਭਾਂਤ ਜਾਣੂ ਹੈ। ਅਸਲ ਵਿੱਚ ਉਹ ਟੀਕਾਕਾਰੀ ਦੇ ਖੇਤਰ ਵਿੱਚ ਵੀ ਸ਼ਾਸਤਰੀ ਬੌਧਿਕਤਾ ਦਾ ਧਾਰਨੀ ਹੈ। ਉਹ ਗੁਰਬਾਣੀ ਦੇ ਸਰਲ ਅਤੇ ਪੇਤਲੇ ਜਿਹੇ ਅਰਥ ਕਰਕੇ ਸੰਤੁਸ਼ਟ ਨਹੀਂ, ਹੁੰਦਾ ਸਗੋਂ ਗੁਰਬਾਣੀ ਰੂਪੀ ਸਾਗਰ ਵਿੱਚ ਡੂੰਘੀ ਤੋਂ ਡੂੰਘੀ ਟੁੱਭੀ ਮਾਰ ਕੇ ਗਿਆਨ ਰੂਪੀ ਰਤਨ ਲੱਭਣ ਵਿੱਚ ਯਕੀਨ ਰੱਖਦਾ ਹੈ। ਉਸ ਦੀ ਟੀਕਾਕਾਰੀ ਦੇ ਸੰਬੰਧ ਵਿੱਚ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਜੀ ਦੀ ਰਾਇ ਇੱਕ ਵੱਡੇ ਸੱਚ ਦੀ ਧਾਰਨੀ ਹੈ। ਉਨ੍ਹਾਂ ਅਨੁਸਾਰ, "ਬਹੁਤੇ ਟੀਕਾਕਾਰ ਸਿਰਫ ਪੜ੍ਹੇ ਹੋਏ ਹੁੰਦੇ ਹਨ, ਗੁੜ੍ਹੇ ਨਹੀਂ ਹੁੰਦੇ, ਪਰ ਪੰਡਿਤ ਜੀ ਪੜ੍ਹੇ ਹੋਏ ਹੋਣ ਦੇ ਨਾਲ-ਨਾਲ ਗੁੜ੍ਹੇ ਹੋਏ ਵੀ ਹਨ ਅਤੇ ਉਨ੍ਹਾਂ ਨੇ ਇਸ ਟੀਕੇ ਵਿੱਚ ਗੁਰਬਾਣੀ ਦੇ ਕਈ ਗੂੜ੍ਹ-ਭੇਦ ਇਸ ਖ਼ੂਬਸੂਰਤੀ ਨਾਲ ਖੋਲ੍ਹੇ ਹਨ ਅਤੇ ਆਤਮਿਕ ਗਿਆਨ ਦੀਆਂ ਅਜਿਹੀਆਂ ਗੱਲਾਂ ਤੇ ਰੋਸ਼ਨੀ ਪਾਈ ਹੈ; ਜਿੱਥੇ ਅਜੇ ਤੱਕ ਰੋਸ਼ਨੀ ਦੀ ਕੋਈ ਕਿਰਨ ਨਹੀਂ ਸੀ ਅੱਪੜੀ। ਪੰਡਿਤ ਕਰਤਾਰ ਸਿੰਘ ਦੇ ਟੀਕੇ ਵਿੱਚ ਇਹ ਸਿਫ਼ਤ ਹੈ ਕਿ ਇਸ ਵਿੱਚ ਪ੍ਰਾਚੀਨਤਾ ਅਤੇ ਨਵੀਨਤਾ ਦੋਹਾਂ ਨੂੰ ਸਾਥ-ਸਾਥ ਨਿਭਾਇਆ ਗਿਆ ਹੈ ਤੇ ਮੁਕੰਮਲ ਟੀਕੇ ਦੀਆਂ ਸਾਰੀਆਂ ਖ਼ੂਬੀਆਂ ਉਨ੍ਹਾਂ ਦੇ ਇਸ ਟੀਕੇ ਵਿੱਚੋਂ ਸਾਫ਼ ਪਈਆਂ ਜ਼ਾਹਰ ਹੁੰਦੀਆਂ ਹਨ।[38]" ਗੁਰਬਾਣੀ ਦੀ ਵਿਆਖਿਆ ਦੇ ਖੇਤਰ ਵਿੱਚ ਭਾਵੇਂ ਉਸਨੇ ਥੋੜ੍ਹਾ ਹੀ ਕੰਮ ਕੀਤਾ ਹੈ ਪਰ ਇਹ ਕੰਮ ਸਥਾਈ ਮਹੱਤਵ ਦਾ ਧਾਰਨੀ ਹੈ। ਪੰਜਾਬੀ ਟੀਕਾਕਾਰੀ ਦੇ ਖੇਤਰ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਨਾਂ ਹਮੇਸ਼ਾ ਹੀ ਸਤਿਕਾਰ ਅਤੇ ਮਹੱਤਤਾ ਦਾ ਧਾਰਨੀ ਬਣਿਆ ਰਹੇਗਾ।

## ਹਵਾਲੇ ਅਤੇ ਟਿੱਪਣੀਆਂ


1. ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਦੂਜੀ ਛਾਪ, ਪੰਨਾ 682
2. ਉਹੀ, ਪੰਨਾ 412
3. Commentary—I An explanatary book. II A book of notes of critical remarks. III A contiauous flow of remarks on an event of performance—Larouse illusterated International ency. and dictionary, Page 162
4. ਮਹਾਨ ਕੋਸ਼, ਪੰਨਾ 413
5. ਡਾ. ਤਾਰਨ ਸਿੰਘ, ਨਿਰਮਲ ਸੰਪ੍ਰਦਾਇ, 1981, ਪੰਨਾ 275
6. ਉਹੀ ਪੰਨਾ
7. ਲਾਲ ਸਿੰਘ ਗਿਆਨੀ,ਨੇ ਗੁਰਬਾਣੀ ਟੀਕੇ ਅਨੰਦਘਣ, 1970, ਮੁੱਖ ਸ਼ਬਦਾਂ ਵਿਚ
8. ਡਾ. ਤਾਰਨ ਸਿੰਘ, ਉਹੀ, ਪੰਨਾ 276
9. ਡਾ. ਸ਼ੇਰ ਸਿੰਘ, 'ਦੀ ਫਿਲਾਸਫੀ ਆਫ ਸਿਖਇਜ਼ਮ (ਅੰਗਰੇਜ਼ੀ), 1967, ਪੰਨਾ 17
10. ਡਾ. ਤਾਰਨ ਸਿੰਘ, ਉਹੀ, ਪੰਨਾ 277
11. ਵਧੇਰੇ ਵਿਸਤਾਰ ਲਈ ਵੇਖੋ ਡਾ. ਮੋਹਨ ਸਿੰਘ ਦੀਵਾਨਾ ਰਚਿਤ ਸਾਹਿਤ ਦੀ ਇਤਿਹਾਸ-ਰੇਖਾ, 1959 ਪੰਨਾ 398-99
12. ਡਾ. ਪ੍ਰਮਿੰਦਰ ਸਿੰਘ ਤੇ ਹੋਰ, 'ਪੰਜਾਬੀ ਸਾਹਿੱਤ ਦੀ ਉਤਪਤੀ ਤੇ ਵਿਕਾਸ,' 1976 ਪੰਨਾ 422
13. ਉਹੀ ਪੰਨਾ।
14. ਉਹੀ, ਪੰਨਾ 423-24
15. ਵਿਸਾਖਾ ਸਿਪਾਹੀ (ਸੰਤ ਸਿੰਘ) ਇਤਿਹਾਸ ਮਾਲਵਾ, ਜਿਲਦ ਦੂਜੀ, 1954, ਪੰਨਾ 255-56
16. ਸੱਜਣ ਸਿੰਘ (ਗਿਆਨੀ) ਦਸ ਚੌਹਰੇ ਤੇ ਵੀਰ ਸਵੱਈਏ ਸਟੀਕ, 1913, ਭਿਨੇ-ਪੰਨਾ 8

17. ਉਹੀ, ਪੰਨਾ 7
18. ਉਹੀ ਪੰਨਾ 1
19. ਉਹੀ ਪੰਨਾ ।
20. ਉਹੀ ਪੰਨਾ 41
21. ਉਹੀ ਪੰਨਾ 51
22. ਉਹੀ ਪੰਨਾ ।
23. ਉਹੀ ਪੰਨਾ 49-50
24. ਸ਼ਮਸ਼ੇਰ ਸਿੰਘ ਅਸ਼ੋਕ, ਨੀਸਾਣ ਅਤੇ ਹੁਕਮਨਾਮੇ, 1967, ਪੰਨਾ 1
25. ਕਰਤਾਰ ਸਿੰਘ ਨੀਸਾਣ, 1951, ਪੰਨਾ ੳ-13
26. ਸੰਹਿਤਾ ਦਾ ਅਰਥ ਹੈ, ਸ+ਸਹਿਤਾ, ਜਿਸਦਾ ਅਰਥ ਹੈ ਅਲੌਕਿਕ ਅਤੇ ਵਿਸ਼ੇਸ਼ ਨਿਯਮ ਅਨੁਸਾਰ ਕੀਤੀ ਗਈ ਰਚਨਾ ।
    ਕਰਤਾਰ ਸਿੰਘ ਦਾਖਾ, ਜਪੁ ਨੀਸਾਣ, 1951, ਪੰਨਾ 3
27. ਭਾਵੇਂ ਉਸਦੀ ਇਹ ਧਾਰਨਾ ਭਾਵਕ ਹੀ ਜਾਪਦੀ ਹੈ, ਪਰ ਇਹ ਤਾਂ ਕਿਸੇ ਵੀ ਵਿਅਕਤੀ ਵਿਦਵਾਨ ਜਾਂ ਲੇਖਕ ਦੀ ਆਸਥਾ ਹੁੰਦੀ ਹੈ ਅਤੇ ਉਹ ਕਿਸੇ ਵੀ ਮੱਤ ਦਾ ਕਿਸੇ ਵੀ ਹੱਦ ਤੱਕ ਵਿਸ਼ਵਾਸ਼ੀ ਹੋ ਸਕਦਾ ਹੈ।
29. ਵੇਖੋ, ਜਪੁ ਨੀਸਾਣ (ਕਾਮਧੇਨ ਵਿਆਖਿਆ), 1951
30. ਡਾ. ਰਤਨ ਸਿੰਘ 'ਜੱਗੀ' ਗੁਰਬਾਣੀ ਟੀਕੇ (ਅਨੰਦਘਣ) 1970, ਪੰਨਾ 21

—o—

ਅਧਿਆਇ ਚੌਥਾ

# ਭਾਸ਼ਾ-ਵਿਗਿਆਨੀ ਅਤੇ ਵਿਆਕਰਣ ਆਚਾਰੀਆ

ਪਿਛਲੇ ਅਧਿਆਵਾਂ ਤੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਸਿੱਖੀ ਦਾ ਇੱਕ ਅਣੋੜ ਮਿਸ਼ਨਰੀ ਅਤੇ ਪ੍ਰਚਾਰਕ ਸੀ। ਸਿੱਖ ਧਰਮ ਦੀ ਪੁਨਰ-ਸੁਰਜੀਤੀ ਨਮਿਤ ਹੋਂਦ ਵਿੱਚ ਆਈ 'ਸਿੰਘ ਸਭਾ ਲਹਿਰ' ਦੇ ਆਸ਼ਿਆਂ ਅਨੁਕੂਲ ਜਿੱਥੇ ਉਸਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਵਿਚਾਰਧਾਰਾ ਨੂੰ ਸਰਬ-ਸ੍ਰੇਸ਼ਟ ਸਥਾਪਤ ਕਰਨ ਦਾ ਹਰ ਸੰਭਵ ਯਤਨ ਕੀਤਾ, ਉੱਥੇ ਉਸਨੇ ਸਮੇਂ ਦੇ ਸੰਦਰਭ ਵਿੱਚ ਇਸ ਦੀ ਭਾਸ਼ਾ ਅਤੇ ਲਿਪੀ ਨੂੰ ਵੀ ਪ੍ਰਾਚੀਨਤਮ ਅਤੇ ਸਰਬ-ਉੱਚ ਸਿੱਧ ਕਰਨ ਲਈ ਭਰਪੂਰ ਯਤਨ ਕੀਤੇ। 19ਵੀਂ ਸਦੀ ਦੇ ਅੰਤਮ ਦਹਾਕੇ ਵਿੱਚ ਵੱਖ-ਵੱਖ ਧਾਰਮਿਕ ਫ਼ਿਰਕਿਆਂ ਵੱਲੋਂ ਚਲ ਦੀਆਂ ਗਈਆਂ ਲਹਿਰਾਂ ਸਦਕਾ ਪੰਜਾਬ ਵਿੱਚ ਇੱਕ ਭਾਂਤ ਫ਼ਿਰਕੂ ਖਿਚਾਉ ਅਤੇ ਸਮਾਜਿਕ ਵਿਖੇਪਤਾ ਦਾ ਵਾਤਾਵਰਨ ਪੈਦਾ ਹੋ ਗਿਆ ਸੀ। ਇਸ ਖਿਚਾਉ ਦੇ ਬਹੁਤ ਸਾਰੇ ਹੋਰ ਕਾਰਨਾਂ ਵਿੱਚੋਂ ਇੱਕ ਕਾਰਨ ਭਾਸ਼ਾ ਅਤੇ ਲਿਪੀ ਦਾ ਵੀ ਸੀ। ਵੱਖ-ਵੱਖ ਲਹਿਰਾਂ ਦੇ ਪ੍ਰਭਾਵ ਸਦਕਾ ਪੰਜਾਬ ਵਿੱਚ ਸੰਪ੍ਰਦਾਈ ਸਕੂਲਾਂ ਅਤੇ ਕਾਲਜਾਂ ਦੀ ਸਥਾਪਨਾ ਹੋਣੀ ਸ਼ੁਰੂ ਹੋਈ। ਹਿੰਦੂ ਹਿੰਦੀ ਅਤੇ ਸੰਸਕ੍ਰਿਤ ਵੱਲ, ਮੁਸਲਮਾਨ ਉਰਦੂ ਅਤੇ ਫ਼ਾਰਸੀ ਵੱਲ ਅਤੇ ਸਿੱਖ ਪੰਜਾਬੀ ਉੱਤੇ ਹੀ ਜ਼ੋਰ ਦੇਣ ਲੱਗ ਪਏ ਅਤੇ ਅੰਗਰੇਜ਼ਾਂ ਨੇ ਇਸ ਵਖੇਵੇਂ ਨੂੰ ਖ਼ੂਬ ਹਵਾ ਦਿੱਤੀ।[1] ਅੰਗਰੇਜ਼ਾਂ ਦੀ 'ਪਾੜੋ ਅਤੇ ਰਾਜ ਕਰੋ ਦੀ' ਨੀਤੀ ਇੱਥੇ ਵੀ ਕਾਰਗਰ ਸਿੱਧ ਹੋਈ। ਜਿੱਥੇ ਪੰਜਾਬ ਦੇ ਲੋਕ ਧਰਮ ਅਤੇ ਭਾਸ਼ਾ ਦੇ ਆਧਾਰ ਤੇ ਆਪਸ ਵਿੱਚ ਵੰਡੇ ਗਏ, ਉੱਥੇ ਪੰਜਾਬ ਵਿੱਚ ਪ੍ਰਚੱਲਤ ਬੋਲੀਆਂ ਦੀਆਂ ਲਿਪੀਆਂ ਵੀ ਇਸ ਫ਼ਿਰਕੂ ਵਾਤਾਵਰਨ ਦੀ ਲਪੇਟ ਵਿੱਚ ਆ ਗਈਆਂ। ਮੁਸਲਮਾਨਾਂ ਨੇ ਫ਼ਾਰਸੀ ਅੱਖਰਾਂ ਵਿੱਚ ਉਰਦੂ ਨੂੰ ਅਪਣਾ ਲਿਆ, ਹਿੰਦੂਆਂ ਨੇ ਦੇਵਨਗਰੀ ਲਿੱਪੀ ਵਿੱਚ ਹਿੰਦੀ ਨੂੰ ਅਤੇ "ਸੁਆਮੀ ਦਯਾਨੰਦ ਦੀ ਮੌਤ ਤੋਂ ਬਾਅਦ ਅੰਗਰੇਜ਼ੀ ਨੂੰ ਵੀ ਪ੍ਰਚਾਰਨਾ ਆਰੰਭ ਕਰ ਦਿੱਤਾ।[2] ਪੰਜਾਬੀ ਅਤੇ ਇਸਦੀ ਦਰੁਸਤ ਲਿਪੀ 'ਗੁਰਮੁਖੀ' ਸਮੁੱਚੇ ਪੰਜਾਬੀਆਂ ਦੀ ਨਾ ਹੋ ਕੇ ਕੇਵਲ ਸਿੱਖਾਂ ਦੀਆਂ ਹੀ ਹੋ ਕੇ ਰਹਿ ਗਈਆਂ।

ਅੰਗਰੇਜ਼ੀ ਸਰਕਾਰ ਵੱਲੋਂ ਯੂ. ਪੀ. ਤੋਂ ਲਿਆਂਦੇ ਦਫ਼ਤਰੀ ਅਮਲੇ ਨਾਲ ਪੰਜਾਬ ਦੀ ਸਰਕਾਰੀ ਭਾਸ਼ਾ ਉਰਦੂ ਥਾਪੀ ਗਈ। ਪੰਜਾਬ ਦੀ ਬਹੁਗਿਣਤੀ ਹਿੰਦੂਆਂ ਨੇ ਹਿੰਦੀ ਨੂੰ ਨੂੰ ਪਹਿਲਾਂ ਹੀ ਅਪਣਾ ਲਿਆ ਸੀ, ਪਰੰਤੂ ਸਿੱਖ ਵਿਦਵਾਨਾਂ ਵਲੋਂ ਪੰਜਾਬੀ ਦੀ ਪ੍ਰਫੁੱਲਤਾ ਵੱਲ ਕੋਈ ਉਚੇਚਾ ਧਿਆਨ ਨਹੀਂ ਸੀ ਦਿੱਤਾ ਗਿਆ। ਅਜਿਹੇ ਕਾਰਨਾਂ ਕਰਕੇ ਇਸ ਹਾਲਤ ਵਿੱਚ ਪੰਜਾਬੀ ਦੀ ਹੋਂਦ ਖ਼ਤਰੇ ਵਿੱਚ ਅਨੁਭਵ ਕਰਦਿਆਂ 'ਸਿੰਘ

ਸਭਾ ਲਹਿਰ' ਦੇ ਅਧੀਨ ਜਾਗਰੂਕ ਹੋਏ ਸਿੱਖ ਵਿਦਵਾਨਾਂ ਨੂੰ ਇਸਦੀ ਅਜਿਹੀ ਦਸ਼ਾ ਉੱਤੇ ਚਿੰਤਾ ਪੈਦਾ ਹੋ ਗਈ ਅਤੇ ਉੱਚਕੋਟੀ ਦੇ ਸਿੱਖ ਵਿਦਵਾਨਾਂ ਨੇ ਧਰਮ ਦੇ ਨਾਲ-ਨਾਲ ਪੰਜਾਬੀ ਬੋਲੀ ਅਤੇ ਇਸਦੀ ਲਿਪੀ 'ਗੁਰਮੁਖੀ' ਦੇ ਪ੍ਰਚਾਰ ਦਾ ਬੀੜਾ ਵੀ ਚੁੱਕਿਆ। ਪੰਡਿਤ ਤਾਰਾ ਸਿੰਘ ਨਰੋਤਮ, ਡਾ. ਚਰਨ ਸਿੰਘ, ਗੁਰਮੁਖ ਸਿੰਘ ਪ੍ਰੋਫੈਸਰ, ਮੋਹਣ ਸਿੰਘ ਵੈਦ, ਚਰਨ ਸਿੰਘ ਸ਼ਹੀਦ, ਭਾਈ ਦਿੱਤ ਸਿੰਘ, ਭਾਈ ਵੀਰ ਸਿੰਘ, ਆਦਿ ਸਿੱਖ ਵਿਦਵਾਨਾਂ ਨੇ ਇਸ ਪਾਸੇ ਉਚੇਚਾ ਧਿਆਨ ਦਿੱਤਾ। ਭਾਈ ਵੀਰ ਸਿੰਘ ਨੇ ਆਪਣੇ ਪੱਤਰ 'ਖ਼ਾਲਸਾ ਸਮਾਚਾਰ' ਅਤੇ ਟ੍ਰੈਕਟ 'ਨਿਰਗੁਣਿਆਰਾ' ਰਾਹੀਂ ਪੰਜਾਬੀ ਇਸ ਨਿਘਰਦੀ ਅਵਸਥਾ ਤੋਂ ਪੰਜਾਬੀਆਂ ਨੂੰ ਜਾਣੂੰ ਕਰਾਇਆ। ਤਤਕਾਲੀ ਸਥਿਤੀ ਤੇ ਭਾਈ ਵੀਰ ਸਿੰਘ ਜੀ ਵੱਲੋਂ ਪ੍ਰਕਾਸ਼ਿਤ ਕੀਤੇ ਕੁੱਝ ਲੇਖਾਂ ਤੋਂ ਪੰਜਾਬੀ ਦੀ ਤਰਸਯੋਗ ਹਾਲਤ ਦਾ ਪਤਾ ਲਗਦਾ ਹੈ। ਆਪਣੇ ਇਨ੍ਹਾਂ ਲੇਖਾਂ ਵਿੱਚ ਭਾਈ ਸਾਹਿਬ ਨੇ ਜਿੱਥੇ ਇਸ ਦੀ ਤਰਸਯੋਗ ਹਾਲਤ ਤੋਂ ਲੋਕਾਂ ਨੂੰ ਪਰੀਚਿਤ ਕਰਵਾਇਆ, ਉਥੇ ਇਸਦੀ ਉੱਨਤੀ ਦੀ ਪ੍ਰੇਰਨਾ ਵੀ ਦਿੱਤੀ। ਉਸਦੇ ਲੇਖਾਂ ਵਿਚੋਂ ਕੱਝ ਕੁ ਸੱਤਰਾਂ ਟਿੱਖੇ ਅੰਕਿਤ ਕਰਦੇ ਹਾਂ, ਤਾਂ ਜੁ ਹਥਲੀ ਪੁਸਤਕ ਦੇ ਪਾਠਕ ਵੀ ਉਸ ਸਥਿਤੀ ਤੋਂ ਜਾਣੂੰ ਹੋ ਸਕਣ। ਇਸ ਦੀਆਂ ਕੁੱਝ ਉਦਾਹਰਨਾਂ ਇਸ ਪ੍ਰਕਾਰ ਹਨ।

"ਐਸ ਵੇਲੇ ਗੁਰਮੁਖੀ ਵਿਦਿਆ ਤੇ ਪੰਜਾਬੀ ਬੋਲੀ ਵੱਡੀ ਭਿਆਨਕ ਦਸ਼ਾ ਵਿੱਚ ਹਨ। 'ਸਹਾਇਤਾ, ਸਹਾਇਤਾ' ਦੀ ਦੁਹਾਈ ਪੈ ਰਹੀ ਹੈ। ਜੇਕਰ ਐਸੇ ਭੀੜੇ ਸਮੇਂ ਵਿੱਚ ਸਹਾਇਤਾ ਨਹੀਂ ਕਰੋਗੇ, ਤਾਂ ਤੁਹਾਡੀ ਗੁਰਮੁਖੀ ਭਾਸ਼ਾ ਕੁੱਝ ਦਿਨਾਂ ਦੀ ਹੀ ਪ੍ਰਾਹੁਣੀ ਹੈ। ਸੱਜਨੋ ! ਜੇ ਤੁਹਾਡੇ ਪਾਸੋਂ ਇਹ ਖ਼ਜ਼ਾਨਾ ਖੁੱਸ ਗਿਆ ਅਰ ਤੁਸਾਂ ਧਾਰਮਿਕ ਪੁਸਤਕਾਂ ਦਾ ਧਿਆਨ ਛੱਡ ਦਿੱਤਾ ਤਾਂ ਸਮਝੋਂ ਤੁਹਾਡਾ ਅੰਤਮ ਸਮਾਂ ਨੇੜੇ ਆ ਪਹੁੰਚਾ ਹੈ। ਤੁਹਾਡੀਆਂ ਕੌਂਸਲਾਂ, ਕਮੇਟੀਆਂ, ਸਭਾ-ਦੀਵਾਨ, ਵਖਯਾਨ, ਚਰਚੇ ਦੋਹਰੇ ਦਸਤਾਰੇ, ਬੀਬੀਆਂ ਦਾਹੜੀਆਂ, ਵਿਖਾਵੇ ਦੀਆਂ ਪੋਥੀਆਂ, ਰਹਿਤਾਂ, ਕਿਸੇ ਵੀ ਕੰਮ ਨਹੀਂ ਆਉਣੀਆਂ।"

(ਖ਼ਾਲਸਾ ਸਮਾਚਾਰ, ਸਤੰਬਰ 4, 1901) 3

"ਪਿਆਰੇ ਸੱਜਨੋ ! ਹੁਣ ਆਪ ਦੀ ਬੋਲੀ ਵੀ (ਜਿਹੜੀ ਅਤਿ ਸੌਖੀ ਸਾਰੇ ਦੇਸ ਵਿੱਚ ਪ੍ਰਚਲਤ ਅਰ ਜਿਸ ਵਿੱਚ ਆਪ ਦੇ ਧਰਮ ਗ੍ਰੰਥ ਹਨ) ਅਤ ਭਿਆਨਕ ਦਸ਼ਾ ਵਿੱਚ ਹੈ। ਖ਼ਤਰਾ ਹੈ ਜੋ ਕਿਧਰੇ ਸਾਡੀ ਬੋਲੀ ਵੀ ਨਾਸ਼ ਨਾ ਹੋ ਜਾਵੇ ਅਰ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਉਪਦੇਸ਼ ਸਾਡੇ ਵਾਸਤੇ ਗੁਪਤ ਵਿਦਿਆ ਨਾਲ ਨਾ ਰਲ ਜਾਣ।"

(ਖਾਲਸਾ ਸਮਾਚਾਰ ਸਤੰਬਰ 4, 1901)[4]

ਇਸੇ ਤਰ੍ਹਾਂ ਹੀ ਬਾਵਾ ਬੁੱਧ ਸਿੰਘ ਜੀ ਵੀ ਪੰਜਾਬੀਆਂ ਨੂੰ ਇਸ ਦੀ ਉੱਨਤੀ ਲਈ ਯਤਨ ਕਰਨ ਦੀ ਪ੍ਰੇਰਨਾ ਦਿੰਦੇ ਸਨ।[5] ਭਾਈ ਵੀਰ ਸਿੰਘ ਜੀ ਤਾਂ ਇਸ ਦੀ ਨਿੱਘਰਦੀ ਹਾਲਤ

ਤੋਂ ਇਸ ਹੱਦ ਤੱਕ ਚਿੰਤਾਤੁਰ ਸਨ ਕਿ ਉਨ੍ਹਾਂ ਨੇ ਪੜ੍ਹੇ ਲਿਖੇ ਸਿੱਖ ਵਰਗ ਦੇ ਨੌਜੁਆਨਾਂ ਨੂੰ ਅਪੀਲ ਕੀਤੀ ਕਿ ਉਹ ਐਤਵਾਰ ਵਾਲੇ ਦਿਨ ਆਪਣੇ ਘਰ ਸਕੂਲ ਲਾ ਕੇ ਅਨਪੜ੍ਹ ਵੀਰਾਂ ਨੂੰ ਪੜ੍ਹਾਇਆ ਕਰਨ ਅਤੇ ਇਸ ਨੂੰ ਇੱਕ ਮਹਾਨ ਧਰਮ-ਕਾਰਜ ਆਖਿਆ।[6] ਹੋਰ ਵੀ ਕਈਆਂ ਵਿਦਵਾਨਾਂ ਨੇ ਪੰਜਾਬੀ ਦੀ ਇਸ ਹਾਲਤ ਨੂੰ ਬੜੀ ਸੰਜੀਦਗੀ ਨਾਲ ਅਨੁਭਵ ਕੀਤਾ। ਇਨ੍ਹਾਂ ਵਿਦਵਾਨਾਂ ਅਤੇ ਆਗੂਆਂ ਦੀ ਪ੍ਰੇਰਨਾ ਅਤੇ ਵਿਰੋਧੀ ਸੰਪ੍ਰਦਾਵਾਂ ਦੀਆਂ ਚੁਣੌਤੀਆਂ ਸਦਕਾ ਸਿੱਖ ਆਪਣੀ ਭਾਸ਼ਾ ਬਾਰੇ ਚੇਤੰਨ ਰੂਪ ਵਿੱਚ ਸੋਚਣ ਲਈ ਮਜਬੂਰ ਹੋ ਗਏ ਅਤੇ ਇਸਦੀ ਪ੍ਰਫੁੱਲਤਾ ਦੇ ਯਤਨਾਂ ਲਈ ਲਾਮਬੱਧ ਹੋ ਗਏ।

ਪੰਡਿਤ ਕਰਤਾਰ ਸਿੰਘ 'ਦਾਖਾ' ਦੇ ਮਨ ਉੱਤੇ ਵੀ ਉਕਤ ਪਰਿਸਥਿਤੀਆਂ ਦਾ ਪ੍ਰਭਾਵ ਪੈਣਾ ਆਵੱਸ਼ਕ ਸੀ। ਇਸੇ ਪ੍ਰਭਾਵ ਸਦਕਾ ਉਸਨੇ ਲਿਖਤੀ ਅਤੇ ਜ਼ਬਾਨੀ ਯਤਨਾਂ ਰਾਹੀਂ ਗੁਰਮਤਿ ਨਾਲ-ਨਾਲ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਦੇ ਪ੍ਰਚਾਰ ਦਾ ਬੀੜਾ ਚੁੱਕ ਲਿਆ। ਉਸਨੇ ਇਨ੍ਹਾਂ ਨੂੰ ਪੰਜਾਬ ਦੀਆਂ ਭਾਸ਼ਾਵਾਂ ਅਤੇ ਲਿਪੀਆਂ ਨਾਲੋਂ ਹੀ ਨਹੀਂ, ਬਲਕਿ ਸੰਸਾਰ ਦੀਆਂ ਭਾਸ਼ਾਵਾ ਅਤੇ ਲਿਪੀਆਂ ਨਾਲੋਂ ਸ੍ਰੇਸ਼ਟ ਸਿੱਧ ਕਰਨ ਦਾ ਯਥਾ-ਸੰਭਵ ਯਤਨ ਕੀਤਾ। ਨਿਆਇ-ਸ਼ਾਸਤਰੀ ਹੋਣ ਦੀ ਹੈਸੀਅਤ ਵਿੱਚ ਉਸ ਕੋਲ ਵਿਸ਼ੇ ਨੂੰ ਤਰਕਸੰਗਤ ਢੰਗ ਰਾਹੀਂ ਪ੍ਰਸਤੁਤ ਕਰਨ ਦੀ ਸਮੱਰਥਾ ਸੀ। ਉਹ ਆਪਣੇ ਮੱਤ ਦਾ ਮੰਡਨ ਅਤੇ ਵਿਰੋਧੀ ਦੇ ਮੱਤ ਦਾ ਖੰਡਨ ਬੜੀ ਹੀ ਤਰਕਸ਼ੀਲਤਾ ਨਾਲ ਕਰ ਸਕਦਾ ਸੀ। ਭਾਸ਼ਾ ਦੇ ਸੰਬੰਧ ਵਿੱਚ ਉਸਦਾ ਗਿਆਨ ਸੰਸਕ੍ਰਿਤ ਗ੍ਰੰਥਾਂ ਉੱਤੇ ਆਧਾਰਿਤ ਬੜਾ ਵਿਸ਼ਾਲ ਸੀ। ਇਸ ਵਿਸ਼ਾਲ ਗਿਆਨ ਦੇ ਆਧਾਰ ਤੇ ਹੀ ਉਸਦਾ ਪੰਜਾਬੀ ਭਾਸ਼ਾ ਅਤੇ ਇਸਦੀ ਲਿਪੀ ਗੁਰਮੁਖੀ ਬਾਰੇ ਅਧਿਐਨ ਅਤੇ ਅਨੁਭਵ ਇੱਕ ਵਿਲੱਖਣ ਭਾਂਤ ਦਾ ਸੀ, ਜੋ ਕਿ ਉਸਦੀਆਂ ਰਚੀਆਂ ਪੁਸਤਕਾਂ ਵਿੱਚੋਂ ਸੁਤੇ ਸਿੱਧ ਸਪਸ਼ਟ ਹੋ ਜਾਂਦਾ ਹੈ। ਇਸ ਸੰਬੰਧ ਵਿੱਚ ਉਸਨੇ ਇਨ੍ਹਾਂ ਚਾਰ ਪੁਸਤਕਾਂ ਦੀ ਰਚਨਾ ਕੀਤੀ ਹੈ; ਇਨ੍ਹਾਂ ਚਾਰਾਂ ਪੁਸਤਕਾਂ ਵਿੱਚ ਹੀ ਇਸ ਵਿਦਵਾਨ ਲੇਖਕ ਨੇ ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਦੀ ਉੱਤਮਤਾ ਦੀ ਬੜੀ ਹੀ ਦ੍ਰਿੜ੍ਹਤਾ ਨਾਲ ਵਕਾਲਤ ਕੀਤੀ ਹੈ। ਇਸ ਸੰਦਰਭ ਵਿੱਚ ਉਸਦੀ ਪਹਿਲੀ ਪੁਸਤਕ 'ਗੁਰਮੁਖੀ-ਹਿੰਦੀ ਦਾ ਟਾਕਰਾ' ਹੈ। ਇਸ ਪੁਸਤਕ ਦੀ ਰਚਨਾ ਦਾ ਸ੍ਰੋਤ 1931 ਈ. ਵਿੱਚ 'ਸੰਤ ਸਮਾਚਾਰ' ਨਾਂ ਦੇ ਅਖ਼ਬਾਰ ਵਿੱਚ ਛਪਿਆ ਇੱਕ ਲੇਖ ਹੈ।[7] ਇਸ ਲੇਖ ਵਿੱਚ ਲੇਖਕ ਨੇ ਆਪਣੇ ਹੀ ਦ੍ਰਿਸ਼ਟੀਕੋਣ ਤੋਂ ਪੰਜਾਬੀ ਬੋਲੀ ਦੀ ਲਿਪੀ 'ਗੁਰਮੁਖੀ' ਨੂੰ ਤੁੱਛ ਸਮਝਦਿਆਂ ਹੋਇਆਂ, ਇਸਦੀਆਂ ਬਹੁਤ ਸਾਰੀਆਂ ਕਥਿਤ ਤਰੁੱਟੀਆਂ ਨੂੰ ਉਜਾਗਰ ਕੀਤਾ ਅਤੇ ਪੰਜਾਬੀ ਦੇ ਸਿੱਖ ਵਿਦਵਾਨਾਂ ਨੂੰ ਚੁਣੌਤੀ ਦਿੱਤੀ ਕਿ ਉਹ ਇਸਨੂੰ ਸੰਪੂਰਨ ਕਰਕੇ ਹਿੰਦੀ ਦੀ ਲਿੱਪੀ ਦੇਵਨਾਗਰੀ ਦੇ ਪੱਧਰ ਦੀ ਗੁਰਮੁਖੀ ਹਿੰਦੀ

ਕਰ ਕੇ ਵਿਖਾਣ । ਲੇਖਕ ਵਲੋਂ ਗੁਰਮੁਖੀ ਲਿਪੀ ਵਿਚ ਨਿਮਨ ਲਿਖਤ ਤਰੁਟੀਆਂ ਹਨ ।

1. ਗੁਰਮੁਖੀ ਲਿਪੀ ਅਧੂਰੀ ਹੋਣ ਕਰਕੇ ਹਿੰਦੀ ਅਤੇ ਸੰਸਕ੍ਰਿਤ ਭਾਸ਼ਾਵਾਂ ਇਸ ਵਿੱਚ ਠੀਕ ਨਹੀਂ ਲਿਖੀਆਂ ਜਾ ਸਕਦੀਆਂ ।
2. ਗੁਰਮੁਖੀ ਦੀ ਅਸ਼ੁੱਧੀ ਕਰਕੇ ਵੱਡੇ-ਵੱਡੇ ਪੰਡਿਤ ਵੀ ਸ਼ੁੱਧ ਨਹੀਂ ਬੋਲ ਸਕਦੇ ਅਤੇ ਅਤੇ ਗੁਰਮੁਖੀ ਦੇ ਘਾਇਲ ਕੀਤਿਆਂ ਤੇ ਮੁੜ ਅੰਗੂਰ ਨਹੀਂ ਆਉਂਦਾ।
3. ਇਸ ਵਿੱਚ ਨਿਯਮਪੂਰਵਕ ਛੰਦ ਨਹੀਂ ਲਿਖੇ ਜਾਂਦੇ, ਕੋਰੜਾ, ਬੈਂਤ ਆਦਿ ਬੇ-ਨਿਯਮੇ ਛੰਦ ਭਾਵੇਂ ਲਿਖ ਲਵੋ ।
4. ਇਸ ਵਿੱਚ ਪੰਜਾਬੀ ਬੋਲੀ ਵੀ ਠੀਕ ਨਹੀਂ ਲਿਖੀ ਜਾ ਸਕਦੀ ।
5. ਚਿੱਠੀ ਪੱਤਰ ਲਿਖਣ ਤੋਂ ਸਿਵਾਇ ਕੋਈ ਗ੍ਰੰਥ ਰਚਨਾ ਇਸ ਵਿੱਚ ਨਹੀਂ ਹੋ ਸਕਦੀ । ਇਸੇ ਲਈ ਰਚਨਾ ਲਈ ਤਾਂ ਇਹ ਲਿਪੀ ਕਿਸੇ ਵੀ ਕੰਮ ਦੀ ਨਹੀਂ ।
6. ਇਸ ਵਿੱਚ ਕੋਈ ਚੰਗਾ ਲਿਟਰੇਚਰ ਨਹੀਂ ।
7. 'ਜਾਪ ਸਾਹਿਬ' ਵਿੱਚੋਂ 'ਭੁਜੰਗ ਪ੍ਰਯਾਤ' ਅਤੇ 'ਚਾਚਰੀ ਛੰਦ' ਦਾ ਹਵਾਲਾ ਦੇ ਕੇ ਲਿਖਿਆ ਹੈ ਕਿ ਇਨ੍ਹਾਂ ਵਿੱਚ ਵਰਣ ਸੰਖਿਆ ਅਥਵਾ ਗਣ-ਨਿਯਮ ਭੰਗ ਹੋ ਗਿਆ ਹੈ । 'ਭੁਜੰਗ ਪ੍ਰਯਾਤ' ਦੇ 48 ਅੱਖਰਾਂ ਦੀ ਥਾਂ 59 ਬਣ ਗਏ ਹਨ । ਇਸ ਦਾ ਕਾਰਣ ਇਹ ਵੀ ਹੈ ਕਿ ਗੁਰਮੁਖੀ ਵਿੱਚ ਦੁੱਤ ਅੱਖਰਾਂ ਦੀ ਪ੍ਰਥਾ ਓਨੀ ਚੰਗੀ ਨਹੀਂ ਜਿੰਨੀ ਚੰਗੀ ਕਿ ਹਿੰਦੀ ਵਿੱਚ ਹੈ। ਇਸ ਲਈ ਪੂਰਬੋਕਤ ਛੰਦ ਗੁਰਮੁਖੀ ਵਿੱਚ ਲਿਖਣ ਕਰਕੇ ਅਸ਼ੁੱਧ ਹੋ ਗਏ ਹਨ । ਤਾਂਤੇ ਸਭ ਨੂੰ ਹਿੰਦੀ ਹੀ ਵਰਤਣੀ ਚਾਹੀਦੀ ਹੈ ।
8. ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮੁਖੀ ਲਿਪੀ ਦੀ ਕਮੀ ਪੂਰੀ ਕਰਨ ਲਈ ਕੁਝ ਖ਼ਾਸ ਅੱਖਰ ਹੋਰ ਘੜੇ ਹਨ । ਇਸ ਤੋਂ ਵੀ ਸਿੱਧ ਹੁੰਦਾ ਹੈ ਕਿ ਉਕਤ ਲਿਪੀ ਅਧੂਰੀ ਹੈ। ਸੋ ਸਿੱਖਾਂ ਨੇ ਜੇਕਰ ਹਿੰਦੀ ਲਿਪੀ ਨਹੀਂ ਪੜ੍ਹਨੀ ਤਾਂ ਗੁਰਮੁਖੀ ਨੂੰ ਹੀ ਪੂਰਾ ਕਰ ਲੈਣ ।[8]

ਇਸ ਪ੍ਰਕਾਰ ਸਿੱਖ ਵਿਦਵਾਨਾਂ ਵਾਸਤੇ ਇਹ ਇੱਕ ਪ੍ਰਕਾਰ ਦੀ ਵੰਗਾਰ ਖੜ੍ਹੀ ਹੋ ਗਈ, ਜਿਸ ਨੂੰ ਸਵੀਕਾਰ ਕਰਨ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ ਨੇ ਹੀ ਪਹਿਲ-ਕਦਮੀ ਕੀਤੀ । ਉਪਰ ਵਰਣਿਤ ਆਕਸ਼ੇਪਾਂ ਨੂੰ ਦੂਰ ਕਰਨ ਲਈ ਅਤੇ ਗੁਰਮੁਖੀ ਲਿਪੀ ਦੀ ਪੰਜਾਬੀ ਭਾਸ਼ਾ ਲਈ ਅਨੁਕੂਲਤਾ, ਉੱਤਮਤਾ ਅਤੇ ਸਾਰਥਿਕਤਾ ਸਥਾਪਤ ਕਰਨ ਲਈ ਉਸਨੇ ਆਪਣੇ ਵਿਸ਼ਾਲ ਅਨੁਭਵ ਦੇ ਆਧਾਰ ਤੇ ਇੱਕ ਪੁਸਤਕ 'ਗੁਰਮੁਖੀ-ਹਿੰਦੀ ਦਾ

ਟਾਕਰਾ, ਦੀ ਰਚਨਾ ਕੀਤੀ। ਇਸ ਪੁਸਤਕ ਵਿੱਚ ਲੇਖਕ ਨੇ ਗੁਰਮੁਖੀ ਅਤੇ ਦੇਵਨਾਗਰੀ ਦੋਹਾਂ ਲਿਪੀਆਂ ਦੇ ਤੁਲਨਾਤਮਿਕ ਅਧਿਐਨ ਸਦਕਾ ਇਹ ਸਿੱਧ ਕਰ ਦਿੱਤਾ ਕਿ ਪੰਜਾਬੀ ਲਈ ਗੁਰਮੁਖੀ ਤੋਂ ਇਲਾਵਾ ਕੋਈ ਵੀ ਹੋਰ ਲਿਪੀ ਕਾਰਗਰ ਨਹੀਂ ਹੈ। ਪੁਸਤਕ ਦੀ ਸਮੁੱਚੀ ਵਿਚਾਰ-ਸਮੱਗਰੀ ਨੂੰ ਬੜੀ ਹੀ ਢੁੱਕਵੀਂ ਤਰਤੀਬ ਵਿੱਚ ਪੇਸ਼ ਕੀਤਾ ਹੈ। ਸਭ ਤੋਂ ਪਹਿਲਾਂ ਸੰਖੇਪ ਰੂਪ ਵਿੱਚ ਇਹ ਦੱਸਿਆ ਹੈ ਕਿ ਲਿਪੀ ਦੇ ਸਿਧਾਂਤਕ ਨਿਰਮਾਣ ਲਈ ਕਿਹੜੇ-ਕਿਹੜੇ ਮੁੱਢਲੇ ਨਿਯਮ ਆਵੱਸ਼ਕ ਹਨ ਅਤੇ ਇੱਕ ਸਮਰੱਥ ਲਿਪੀ ਵਿੱਚ ਕਿਹੜੇ-ਕਿਹੜੇ ਗੁਣਾਂ ਦੀ ਹੋਂਦ ਜ਼ਰੂਰੀ ਹੈ। ਉਸ ਅਨੁਸਾਰ ਇੱਕ ਲਿਪੀ ਦੀ ਸਫਲਤਾ ਨੂੰ ਪਰਖਣ ਲਈ ਇਹ ਮਾਨਦੰਡ ਹੋਣੇ ਜ਼ਰੂਰੀ ਹਨ :

ੳ. ਉਹ ਸਾਰੀਆਂ ਸਥਾਨਕ ਧੁਨੀਆਂ ਨੂੰ ਅੰਕਣ ਦੀ ਸਮਥਾ ਰਖਦੀ ਹੋਵੇ।
ਅ. ਵਰਣਮਾਲਾ ਤੇ ਵਰਣਾਂ ਦਾ ਵਰਗੀਕਰਣ ਉਚਾਰਣ ਸਥਾਨਾਂ ਦੇ ਆਧਾਰ ਤੇ ਵਿਉਂਤਿਆ ਹੋਣਾ ਚਾਹੀਦਾ ਹੈ।
ੲ. ਵਿਆਕਰਣ ਲਈ ਵਰਣਮਾਲਾ ਅਜਿਹੀ ਰੀਤੀ ਨਾਲ ਤਿਆਰ ਕੀਤੀ ਜਾਵੇ, ਜਿਸ ਵਿਚੋਂ ਉਸ ਬੋਲੀ ਲਈ ਵਿਸ਼ੇਸ਼ ਵਰਣ ਵਿਚੋਂ ਹੀ ਨਿਕਲਣ।
ਸ. ਵਰਣਮਾਲਾ ਦੇ ਵਰਗਾਂ ਦਾ ਢੰਗ ਸੁਖਾਲਾ ਹੋਵੇ।
ਹ. ਅੱਖਰਾਂ ਦੇ ਪ੍ਰਸਪਰ ਅਸਥਾਨ, ਪ੍ਰਯਤਨ ਅਤੇ ਸਵਰਣਤਾ ਦਾ ਗੂੜ੍ਹਾ ਸੰਬੰਧ ਹੋਵੇ।
ਕ. ਅੱਖਰ ਦਾ ਕ੍ਰਮ ਠੀਕ ਹੋਣਾ ਚਾਹੀਦਾ ਹੈ।
ਖ. ਇੱਕ ਧੁਨੀ ਲਈ ਇੱਕੋ ਅੱਖਰ ਹੋਵੇ, ਵੱਖਰੇ-ਵੱਖਰੇ ਅੱਖਰ ਨਾ ਹੋਣ।
ਗ. ਇੱਕ ਅੱਖਰ ਦੀ ਇੱਕੋ ਸ਼ਕਲ ਹੋਵੇ।
ਘ. ਦੁੱਤ ਹੋਣ ਤੇ ਵੀ ਅੱਖਰ ਦੀ ਸ਼ਕਲ ਗੁੰਝਲਦਾਰ ਨਾ ਹੋਵੇ।
ਚ. ਵਿਅੰਜਨ ਵਰਣਾਂ ਦਾ ਪੂਰਣ ਵਾ ਪੂਰਣ ਵਾ ਅਪੂਰਣ ਦਸ਼ਾ ਵਿੱਚ ਸਪਸ਼ਟ ਹੀ ਉਚਰਨ ਹੋਵੇ।[9]

ਇਨ੍ਹਾਂ ਮਾਨਦੰਡਾਂ ਅਨੁਸਾਰ ਪੰਡਿਤ ਕਰਤਾਰ ਸਿੰਘ ਨੇ ਗੁਰਮੁਖੀ ਅਤੇ ਦੇਵਨਾਗਰੀ ਦੋਹਾਂ ਦਾ ਬੜਾ ਹੀ ਗੰਭੀਰ ਅਤੇ ਤਾਰਕਿਕ ਵਿਵੇਚਨ ਕਰਨ ਉਪਰੰਤ ਆਪਣਾ ਗੁਰਮੁਖੀ ਪੱਖੀ ਦ੍ਰਿਸ਼ਟੀਕੋਣ ਬੜੀ ਹੀ ਕੁਸ਼ਲਤਾ ਨਾਲ ਸਥਾਪਤ ਕੀਤਾ ਹੈ। ਅਨੇਕਾਂ ਹੀ ਉਦਾਹਰਣਾਂ ਨਾਲ ਗੁਰਮੁਖੀ ਵਰਣਾਂ ਦੀ ਯੋਗਤਾ, ਸਪਸ਼ਟਤਾ, ਸਫਲਤਾ ਅਤੇ ਵਿਗਿਆਨਤਾ ਨੂੰ ਸਿੱਧ ਕਰਨ ਦਾ ਯਤਨ ਕੀਤਾ ਹੈ। ਗੁਰਮੁਖੀ ਲਿਪੀ ਦੀ ਛੰਦ ਰਚਨਾ ਦੀ ਉਪਯੁਕਤਤਾ ਨੂੰ ਬੜੀਆਂ ਵਜ਼ਨਦਾਰ ਦਲੀਲਾਂ ਦੇ ਕੇ ਪੁਸਤਕ ਦੇ ਆਰੰਭ ਵਿੱਚ ਸਭ ਤੋਂ ਪਹਿਲਾਂ ਲੇਖਕ ਨੇ ਗੁਰਮੁਖੀ ਦੇ ਵਰਣਾਂ ਬਾਰੇ ਭਰਪੂਰ ਚਰਚਾ ਕਰਦਿਆਂ ਹੋਇਆਂ ਇਨ੍ਹਾਂ ਦੀ ਪੰਜਾਬੀ ਬੋਲੀ ਦੀਆਂ ਸਮੂਹ ਧੁਨੀਆਂ ਨੂੰ ਅੰਕਣ ਦੀ

ਸਮੱਰਥਾ ਸਿੱਧ ਕੀਤੀ ਹੈ । ਇਸ ਤੋਂ ਬਾਅਦ ਲੇਖਕ ਨੇ ਪੰਜਾਬੀ ਬੋਲੀ ਉੱਤੇ ਵਿਚਾਰ ਕਰਕੇ ਇਸ ਨੂੰ ਸੰਸਾਰ ਭਰ ਦੀਆਂ ਪ੍ਰਾਚੀਨਤਮ ਬੋਲੀਆਂ ਵਿੱਚੋਂ ਇੱਕ ਸਥਾਪਤ ਕਰਨ ਦਾ ਪੁਰਜ਼ੋਰ ਯਤਨ ਕੀਤਾ ਹੈ । ਲੇਖਕ ਅਨੁਸਾਰ ਪੰਜਾਬੀ ਨਾ ਕੇਵਲ ਰਿਗ ਵੇਦ ਦੇ ਰਚਨਾ-ਕਾਲ ਸਮੇਂ ਹੀ, ਬਲਕਿ ਉਸ ਤੋਂ ਵੀ ਪਹਿਲਾਂ ਵਿਦਮਾਨ ਸੀ, ਪਰੰਤੂ ਇਸ ਦੇ ਅਨੁਕੂਲ ਕੋਈ ਵੀ ਲਿਪੀ ਹੋਂਦ ਵਿੱਚ ਨਹੀਂ ਸੀ ਆਈ ।[10] ਇਥੇ ਲੇਖਕ ਹੋਰ ਵਿਦਵਾਨਾਂ ਦੇ ਇਨ੍ਹਾਂ ਵਿਚਾਰਾਂ ਨੂੰ ਨਿਰਮੂਲ ਮੰਨਦਾ ਹੈ ਕਿ ਪੰਜਾਬ ਵਿੱਚ ਗੁਰਮੁਖੀ ਤੋਂ ਪਹਿਲਾਂ ਟਾਕਰੀ, ਲੰਡੇ ਕਸ਼ਮੀਰੀ ਅਥਵਾ ਸ਼ਾਰਦਾ ਜਾਂ ਦੇਵਨਾਗਰੀ ਲਿਪੀਆਂ ਪ੍ਰਚਲਤ ਸਨ ।[11] ਉਸ ਅਨੁਸਾਰ ਟਾਕਰੀ ਅਤੇ ਲੰਡੇ ਤਾਂ ਸਾਹਿੱਤਕ ਲਿਪੀਆਂ ਹੀ ਨਹੀਂ ਸਨ, ਇਸ ਲਈ ਅਜਿਹੀਆਂ ਨਿਕੰਮੀਆਂ ਅਤੇ ਗੁੰਆਰੂ ਲੀਕਾਂ ਤੋਂ ਗੁਰਮੁਖੀ ਦੀ ਉਤਪਤੀ ਜਾ ਸਦਰਸ਼ਤਾ ਆਖਣੀ ਇਸ ਦਾ ਨਿਰਾਦਰ ਕਰਨਾ ਹੈ ।[12] ਸ਼ਾਰਦਾ ਸਿਰਫ਼ ਕਸ਼ਮੀਰ ਵਿੱਚ ਹੀ ਪ੍ਰਚਲਤ ਸੀ ਅਤੇ ਹੁਣ ਵੀ ਹੈ । ਲੇਖਕ ਅਨੁਸਾਰ ਇਸਦਾ ਨਾ ਤਾਂ ਪੰਜਾਬ ਨਾਲ ਸੰਬੰਧ ਰਿਹਾ ਹੀ ਹੈ ਅਤੇ ਨਾ ਹੀ ਹੁਣ ਹੈ । ਇਸੇ ਤਰ੍ਹਾਂ ਦੇਵਨਾਗਰੀ ਦਾ ਵੀ 16ਵੀਂ ਸਦੀ ਤੋਂ ਪਹਿਲਾਂ ਪੰਜਾਬ ਨਾਲ ਕੋਈ ਸੰਬੰਧ ਸਿੱਧ ਨਹੀਂ ਹੁੰਦਾ । ਇਹ ਤਾਂ ਪਹਿਲਾਂ ਕੇਵਲ ਉੱਤਰ-ਪ੍ਰਦੇਸ਼ ਅਤੇ ਰਾਜਪੂਤਾਨੇ ਵਿੱਚ ਹੀ ਪ੍ਰਚਲਤ ਸੀ ।[13] ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਕੋਈ ਵੀ ਲਿਪੀ ਸਾਹਿੱਤਕ ਰਚਨਾਵਾਂ ਰਚਣ ਦੇ ਯੋਗ ਨਹੀਂ ਸੀ ਇਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗੁਰਮੁਖੀ (ਅਧਿਆਤਮੀ) ਭਾਸ਼ਾ ਵਿੱਚ ਸ੍ਰੀ ਗੁਰੂ ਬਾਣੀ ਲਿਖਣ ਲਈ ਅੱਖਰ ਭੀ ਆਪ ਹੀ ਬਣਾਏ ।"[14]

ਉਕਤ ਵਿਚਾਰਾਂ ਤੋਂ ਸਪਸ਼ਟ ਹੁੰਦਾ ਹੈ ਕਿ ਲੇਖਕ ਨੇ ਜਿੱਥੇ ਗੁਰਮੁਖੀ ਲਿਪੀ ਦੇ ਵਰਣਾਂ ਦੀ ਸਮੱਰਥਾ ਅਤੇ ਇਨ੍ਹਾਂ ਦੀ ਪੰਜਾਬੀ ਬੋਲੀ ਦੀਆਂ ਧੁਨੀਆਂ ਅਨੁਸਾਰ ਸਾਰਥਿਕਤਾ ਅਤੇ ਉਚਾਰਣ-ਅੰਗਾਂ ਦੇ ਆਧਾਰ ਤੇ ਕ੍ਰਮ ਵਿਉਂਤ ਬਾਰੇ ਭਰਪੂਰ ਚਰਚਾ ਕੀਤੀ ਹੈ, ਉੱਥੇ ਉਸ ਦੁਆਰਾ ਪ੍ਰਸਤੁਤ ਇਨ੍ਹਾਂ ਵਿਚਾਰਾਂ ਦੀ ਅੱਜ ਦੇ ਭਾਸ਼ਾ-ਵਿਗਿਆਨੀਆ ਲਈ ਵੀ ਅਤਿ ਲੋੜ ਅਤੇ ਮਹੱਤਤਾ ਹੈ। ਬੋਲੀ ਦੇ ਸੰਬੰਧ ਵਿੱਚ ਲੇਖਕ ਗੁਰਮੁਖੀ ਲਿਪੀ ਅਤੇ ਪੰਜਾਬੀ ਬੋਲੀ ਪ੍ਰਤੀ ਕੁਝ ਵਧੇਰੇ ਹੀ ਉਲਾਰ ਜ਼ਰੂਰ ਪ੍ਰਤੀਤ ਹੁੰਦਾ ਹੈ । ਉਸਦਾ ਅਧਿਐਨ ਇੱਕ ਵਿਧੀਵੱਤ ਰੂਪ ਵਿੱਚ ਨਾ ਹੋ ਕੇ ਸ਼ਰਧਾਮਈ ਦ੍ਰਿਸ਼ਟੀ ਅਨੁਸਾਰ ਕੀਤਾ ਗਿਆ ਵਧੇਰੇ ਸਹੀ ਹੁੰਦਾ ਹੈ ।

ਭਾਸ਼ਾ ਦੇ ਸੰਬੰਧ ਵਿੱਚ ਕਰਤਾਰ ਸਿੰਘ ਦੁਆਰਾ ਰਚਿਤ ਦੂਜੀ ਪੁਸਤਕ 'ਪੰਜਾਬੀ ਬੋਲੀ ਦੀ ਵਿਸ਼ੇਸ਼ਤਾ' ਹੈ । ਇਸ ਪੁਸਤਕ ਵਿੱਚ ਲੇਖਕ ਨੇ ਪੰਜਾਬੀ ਬੋਲੀ ਦੀ ਵਿਸ਼ਿਸ਼ਟਤਾ ਨੂੰ ਸਥਾਪਤ ਕਰਨ ਲਈ ਅਣਗਿਣਤ ਦਲੀਲਾਂ ਦਿੱਤੀਆਂ ਹਨ । ਇਸ ਵਿੱਚ ਲੇਖਕ ਦੀ ਇਕ ਵਿਲੱਖਣ ਵਿਚਾਰਧਾਰਾ ਦ੍ਰਿਸ਼ਟੀ ਗੋਚਰ ਹੁੰਦੀ ਹੈ । ਉਸ ਅਨੁਸਾਰ ਹਰ ਭਾਸ਼ਾ ਨੂੰ ਆਪਣੇ ਆਪ ਵਿੱਚ ਸੰਪੂਰਨ ਅਤੇ ਉੱਨਤ ਹੋਣ ਲਈ ਪੰਜ ਵਿਕਾਸੀ-ਪੜਾਵਾਂ ਵਿੱਚੋਂ

ਗੁਜ਼ਰਨਾ ਪੈਂਦਾ ਹੈ।[15] ਇਸ ਵਿਕਾਸ ਦੇ ਪਹਿਲੇ ਪੜਾਅ ਨੂੰ ਉਹ ਖਿਲਰਵੀਂ ਅਵਸਥਾ ਕਹਿੰਦਾ ਹੈ। ਇਸ ਅਵਸਥਾ ਵਿੱਚ ਸ਼ਬਦਾਂ ਦਾ ਰੂਪਾਂਤਰ ਨਾ ਹੋ ਕੇ ਇਹ ਸ਼ਬਦ, ਨਿਪਾਤਨ (ਡਲ਼ਾ ਜਿਹਾ) ਬਣਕੇ ਸੰਗਿਆ, ਕਿਰਿਆ ਅਤੇ ਅਵਯ ਦਾ ਕੰਮ ਦਿੰਦੇ ਹਨ। ਲਕਾਰਾਂ ਅਤੇ ਕਾਲਾਂ ਵਿੱਚ ਕਿਸੇ ਵੀ ਸ਼ਬਦ ਦਾ ਸੁਤੰਤਰ ਰੂਪ ਨਹੀਂ ਬਣਦਾ।[16] ਦੂਜੀ ਅਵਸਥਾ 'ਜੁੜਵੀਂ' ਹੈ, ਜਿਸ ਵਿੱਚ ਮੂਲ ਸ਼ਬਦ ਨਾਲ ਕੋਈ ਸੰਬੰਧ ਜਾਂ ਅਵਯ ਲਾਇਆਂ ਅਰਥ ਬਣਦਾ ਹੈ।[17] ਤੀਜੀ ਅਵਸਥਾ ਵਿਜੋਗ ਦੀ ਹੈ ਜਿਸ ਵਿੱਚ ਮੂਲ ਸ਼ਬਦ ਨਾਲ਼ ਸੰਬੰਧਕ ਆਦਿ ਬੱਝਵੇਂ ਕ੍ਰਮ ਵਿੱਚ ਰਹਿੰਦੇ ਹੋਏ ਵੀ ਵੱਖਰੇ ਰਹਿੰਦੇ ਹਨ। ਇਹ ਅਵਸਥਾ ਲੇਖਕ ਅਨੁਸਾਰ ਹਿੰਦੀ ਅਤੇ ਅੰਗਰੇਜ਼ੀ ਦੀ ਹੈ।[18] ਇਸ ਤੋਂ ਬਾਅਦ ਦੀ ਵਿਕ੍ਰਿਤ ਅਵਸਥਾ ਹੈ, ਜਿਸ ਵਿੱਚ ਮੂਲ ਸ਼ਬਦ ਵਿਕਾਰੀ ਹੋ ਕੇ, ਉਨ੍ਹਾਂ ਵਿਚ ਵਿਭਕਤੀਆਂ ਜਾਂ ਸੰਬੰਧ ਤੱਤ ਲੱਗਦੇ ਹਨ। ਇਹ ਅਵਸਥਾ ਸੰਸਕ੍ਰਿਤ ਅਤੇ ਅਰਬੀ ਦੀ ਹੈ।[19] ਪੰਜਵੇਂ ਅਤੇ ਆਖ਼ਰੀ ਵਿਕਾਸ-ਪੜਾਅ ਤੇ ਪੁੱਜ ਕੇ ਹੀ ਇੱਕ ਭਾਸ਼ਾ ਆਦਰਸ਼ਕ ਭਾਸ਼ਾ ਬਣਦੀ ਹੈ। ਪੰਡਿਤ ਕਰਤਾਰ ਸਿੰਘ 'ਦਾਖਾ' ਅਨੁਸਾਰ ਇਹ ਅਵਸਥਾ ਕੇਵਲ ਅਤੇ ਕੇਵਲ ਪੰਜਾਬੀ ਨੂੰ ਹੀ ਪ੍ਰਾਪਤ ਹੋਈ ਹੈ। ਇਹ ਸਾਰੇ ਦੇ ਸਾਰੇ ਵਿਕਾਸੀ-ਪੜਾਵਾਂ ਨੂੰ ਲੰਘ ਕੇ ਫਿਰ ਵਿਕਸਿਤ ਹੋਈ ਹੈ ਅਤੇ ਬ੍ਰਹਿਮੰਡ ਦੀਆਂ ਸਾਰੀਆਂ ਧੁਨੀਆਂ ਨੂੰ ਪ੍ਰਗਟਾਉਣ ਦੀ ਸਮਰੱਥਾ ਰੱਖਦੀ ਹੈ। ਇਸ ਉੱਤੇ ਉਹ ਪ੍ਰਮਾਤਮਾ ਦੀ ਵਿਸ਼ੇਸ਼ ਤੌਰ ਤੇ ਕਿਰਪਾ ਹੋਈ ਮੰਨਦਾ ਹੈ। ਉਸ ਅਨੁਸਾਰ "ਸਤਿਗੁਰ ਦੀ ਕਿਰਪਾ ਨਾਲ਼ ਇਹ ਸੁਧੀ ਹੋਈ ਅਤੇ ਪਵਿੱਤਰ ਹੋਣ ਕਰਕੇ ਸਨਾਤਨੀ ਰੂਪ ਨੂੰ ਪ੍ਰਾਪਤ ਹੋ ਗਈ ਹੈ।[20] ਇਸ ਦੇ ਇਲਾਵਾ ਲੇਖਕ ਨੇ ਇਹ ਮਾਨਦੰਡ ਵੀ ਨਿਰਧਾਰਤ ਕੀਤੇ ਹਨ ਜੋ ਕਿਸੇ ਭਾਸ਼ਾ ਦੀ ਵਿਆਪਕਤਾ ਦਾ ਕਾਰਨ ਬਣਦੇ ਹਨ। ਇਹਨਾਂ ਮਾਨਦੰਡਾਂ ਦੇ ਆਧਾਰ ਉਤੇ ਲੇਖਕ ਨੇ ਪੰਜਾਬੀ ਨੂੰ ਪਰਖ ਕੇ ਸਪਸ਼ਟ ਕੀਤਾ ਹੈ ਕਿ ਇਹ ਸੱਤਾ ਕਰਕੇ, ਕਾਲ ਕਰਕੇ, ਦੇਸ਼ ਕਰਕੇ, ਗੁਣ ਕਰਕੇ, ਅਵਸਥਾ ਕਰਕੇ ਅਤੇ ਆਪਣੇ ਕਲੇਵਰ (ਸਰੀਰ) ਕਰਕੇ ਬੜੀ ਹੀ ਵਿਆਪਿਕ ਭਾਸ਼ਾ ਹੈ।[21] ਇਸ ਵਿਆਪਕਤਾ ਨੂੰ ਪ੍ਰਮਾਣਿਤ ਕਰਨ ਲਈ ਉਸਨੇ ਢੇਰ ਸਾਰੇ ਪ੍ਰਮਾਣ ਵੀ ਦਿੱਤੇ ਹਨ। ਗੱਲ ਕੀ, ਉਸਨੇ ਪੰਜਾਬੀ ਨੂੰ ਹਰ ਗੱਲੋਂ ਸਰਬ-ਉੱਚ ਸਿੱਧ ਕਰਨ ਦਾ ਹਰ ਸੰਭਵ ਯਤਨ ਕੀਤਾ ਹੈ, ਕਿਉਂਕਿ ਉਸਦਾ ਮੁੱਖ ਉਦੇਸ਼ ਹੀ ਗੁਰਮਤਿ ਅਤੇ ਪੰਜਾਬੀ ਬੋਲੀ ਦੀ ਸ੍ਰੇਸ਼ਟਤਾ ਨੂੰ ਸਥਾਪਤ ਕਰਨਾ ਹੈ। ਸਮੁੱਚੇ ਵਿਵੇਚਨ ਤੋਂ ਅਸੀਂ ਇਸ ਗੱਲ ਨੂੰ ਨਿਰਸੰਦੇਹ ਮੰਨਾਂਗੇ ਕਿ ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਦੀ ਵਿਸ਼ੇਸ਼ਤਾ ਜਾਨਣ ਲਈ ਇਸ ਪੁਸਤਕ ਦੀ ਸਮੱਗਰੀ ਬਹੁਮੁੱਲੀ ਹੈ।

'ਪੰਜਾਬੀ ਸਾਹਿੱਤ ਦਾ ਵਿਕਾਸ' ਕਰਤਾਰ ਸਿੰਘ ਦੀ ਇੱਕ ਹੋਰ ਪੁਸਤਕ ਹੈ, ਜੋ ਪੰਜਾਬੀ ਭਾਸ਼ਾ, ਗੁਰਮੁਖੀ ਲਿੱਪੀ ਅਤੇ ਪੰਜਾਬੀ ਸਾਹਿੱਤ ਦੇ ਵਿਕਾਸ ਨਾਲ ਸੰਬੰਧ ਰੱਖਦੀ ਹੈ। ਇਸ ਪੁਸਤਕ ਵਿੱਚ ਲੇਖਕ ਨੇ ਭਾਵੇਂ ਪੰਜਾਬੀ ਸਾਹਿੱਤ ਦਾ ਵਿਕਾਸ ਉਲੀਕਣ ਦਾ ਯਤਨ ਕੀਤਾ ਹੈ, ਪਰੰਤੂ ਮੁੱਖ ਰੂਪ ਵਿੱਚ ਇਹ ਪੰਜਾਬੀ ਭਾਸ਼ਾ ਦੀ ਵਿਸ਼ੇਸ਼ਤਾ ਉਜਾਗਰ ਕਰਨ ਵਾਲ਼ੀ ਪੁਸਤਕ ਹੀ ਹੈ। ਇਸ ਵਿੱਚ ਸਾਹਿੱਤ ਦਾ ਵਿਕਾਸ ਨਾ ਦਰਸਾ ਕੇ ਭਾਸ਼ਾ ਅਤੇ ਲਿਪੀ ਦੇ

ਇਤਿਹਾਸ ਨੂੰ ਹੀ ਕਾਨੀਬੱਧ ਕੀਤਾ। ਮੁੱਖ ਰੂਪ ਵਿੱਚ ਲੇਖਕ ਨੇ ਆਪਣੀ ਇਹ ਧਾਰਨਾ ਕਿ ਪੰਜਾਬੀ ਭਾਸ਼ਾ ਵੈਦਿਕ ਕਾਲ ਤੋਂ ਵੀ ਪੂਰਬਲੇ ਸਮੇਂ ਦੀ ਹੈ, ਨੂੰ ਦਰਸਾਇਆ ਅਤੇ ਦ੍ਰਿੜ੍ਹਾਇਆ ਹੈ। ਲੇਖਕ ਪੰਜਾਬੀ ਦਾ ਆਰੰਭ ਦਸ ਹਜ਼ਾਰ ਬਰਸ ਪੁਰਾਣਾ ਮੰਨਦਾ ਹੈ। ਉਸ ਅਨੁਸਾਰ ਰਿਗ ਵੇਦ ਦੀ ਭਾਸ਼ਾ ਪੰਜਾਬੀ ਦਾ ਦੂਜਾ ਵਿਕਸਿਤ ਰੂਪ ਹੈ। ਇਸਦਾ ਪਹਿਲਾ ਰੂਪ ਮਨੁੱਖ ਜਾਤੀ ਦੇ ਜਨਮ ਦਾ ਆਰੰਭਲਾ ਸਮਾਂ ਹੈ । ਇਸ ਆਰੰਭਲੇ ਸਮੇਂ ਦੀ ਭਾਸ਼ਾ ਹੋਣ ਕਰਕੇ ਇਹ 'ਆਦਿ ਭਾਸ਼ਾ' ਅਥਵਾ 'ਈਸ਼ਵਰੀ ਭਾਸ਼ਾ' ਹੈ ।[22] ਸੰਸਕ੍ਰਿਤ ਤੋਂ ਪਹਿਲਾਂ ਵੀ ਪੰਜਾਬੀ ਦੀ ਹੋਂਦ ਸੀ । ਉਸਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਸਹਸਕ੍ਰਿਤੀ' ਦੀ ਭਾਸ਼ਾ ਅਤੇ ਵੇਦ-ਬਾਣੀ ਦੀ ਤੁਲਣਾ ਕਰਕੇ ਇਨ੍ਹਾਂ ਦੋਹਾਂ ਵਿੱਚ ਸਾਂਝੇ ਸ਼ਬਦਾਂ ਦੀ ਇੱਕ ਸੂਚੀ ਦੇ ਕੇ ਆਪਣੇ ਇਸ ਮੱਤ ਦੀ ਪੇਸ਼ਕਾਰੀ ਕੀਤੀ ਹੈ ਕਿ ਵੇਦ-ਰਚਨਾ ਸਮੇਂ ਵੀ ਪੰਜਾਬੀ ਮੌਜੂਦ ਸੀ। ਉਸ ਦੁਆਰਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਕੁੱਝ ਸ਼ਬਦ ਜਿਵੇਂ, ਸੰਧਿਆ, ਬਾਦੰ, ਖਗਲ, ਸਮਾਧੰ, ਤੋਹਾਲ, ਤ੍ਰੈਪਾਲ, ਕਪਾਟੰ, ਬ੍ਰਹੰ, ਕਰਮੰ ਤੇ ਜਨਮਤ ਇਸ ਮੱਤ ਦੀ ਪ੍ਰੋੜ੍ਹਤਾ ਵਜੋਂ ਦਿੱਤੇ ਹਨ ।[23] ਉਸਦਾ ਮੱਤ ਹੈ ਕਿ ਪੰਜਾਬੀ ਦਾ ਸਭ ਤੋਂ ਮੁੱਢਲਾ ਰੂਪ ਸਾਨੂੰ ਦੱਸਣ ਲਈ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਹਸਕ੍ਰਿਤੀ ਵਿੱਚ ਰਚਨਾ ਕੀਤੀ ਸੀ ।[24] ਪੰਜਾਬੀ ਦਾ ਵਿਕਸਤ ਹੋਇਆ ਅਤੇ ਤੀਜਾ ਰੂਪ ਉਸ ਸਮੇਂ ਦੀ ਪੰਜਾਬੀ ਹੈ, ਜਦੋਂ ਕਿ ਵੇਦ-ਮੰਤ੍ਰ, ਬ੍ਰਾਹਮਣ ਗ੍ਰੰਥ, ਉਪਨਿਸ਼ਦ ਅਤੇ ਆਰੰਨਯਕ ਬਣੇ। ਪੰਜਾਬੀ ਦਾ ਇਹ ਰੂਪ ਲਗਪਗ 4000 ਬਰਸ ਤੋਂ ਵੀ ਵੱਧ ਪੁਰਾਣਾ ਹੈ[25] ਤੇ ਸੰਸਕ੍ਰਿਤ ਪੰਜਾਬੀ ਦਾ ਹੀ ਵਿਕਸਤ ਹੋਇਆ ਚੌਥਾ ਰੂਪ ਹੈ। ਇਸ ਵਿੱਚ ਈਰਾਨੀਆਂ ਅਤੇ ਯੂਨਾਨੀਆਂ ਦੇ ਹਮਲਿਆਂ ਕਾਰਨ ਬਹੁਤਾ ਭਾਸ਼ਾਈ ਮਿਸ਼ਰਣ ਨਹੀਂ ਹੋਇਆ ।[26] ਇਸ ਚੌਥੇ ਰੂਪ ਦਾ ਵੇਰਵਾ ਪੂਰੇ ਵਿਸਤਾਰ ਨਾਲ ਦਿੱਤਾ ਹੈ। ਉਸ ਨੇ ਬਹੁਤ ਸਾਰੇ ਅਜਿਹੇ ਸ਼ਬਦਾਂ ਦੀ ਸੂਚੀ ਦਿੱਤੀ ਹੈ ਜੋ ਸੰਸਕ੍ਰਿਤ ਵਿੱਚ ਪੰਜਾਬੀ ਤੋਂ ਹੀ ਗਏ ਹਨ, ਜਿਵੇਂ :-

| ਪੰਜਾਬੀ | ਸੰਸਕ੍ਰਿਤ | ਪੰਜਾਬੀ | ਸੰਸਕ੍ਰਿਤ |
|---|---|---|---|
| ਗੇਠਾ | ਰਿਸ਼ਟਾ | ਐਂਗ | ਇਤਰ |
| ਕੋਠਾ | ਕੋਸ਼ਟ | ਜੋਬਨ | ਯੌਵਨ |
| ਪਹਰ | ਪ੍ਰਹਰ | ਦਈ | ਦਯ |
| ਮੈਂ | ਮਜਾ | ਗੋਤ | ਗੋਤਮ[27] |

ਇਸੇ ਮੱਤ ਦੇ ਪ੍ਰਚਾਰ ਹਿੱਤ ਹੀ ਉਸਨੇ ਕੁੱਝ ਸ਼ਬਦ ਅਜਿਹੇ ਵੀ ਦਰਸਾਏ ਹਨ, ਜੋ ਪ੍ਰਾਚੀਨ ਪੰਜਾਬੀ ਵਿਚ ਸਨ ਅਤੇ ਪਿੱਛੋਂ ਸੰਸਕ੍ਰਿਤ ਵਿੱਚ ਪਰਵਰਤਿਤ ਹੋਏ ਅਤੇ ਕੁੱਝ ਕੁ ਬਦਲੇ ਰੂਪ ਵਿੱਚ ਅੱਜ ਵੀ ਪ੍ਰਚਲਤ ਹਨ, ਜਿਵੇਂ :-

| ਪੁਰਾਣੀ ਪੰਜਾਬੀ | ਅਜੋਕੀ ਪੰਜਾਬੀ |
|---|---|
| ਦੁਗਧ | ਦੁੱਧ |
| ਸੁਖਕ | ਸੌਖਾ |

| | |
|---|---|
| ਬਧੂ | ਬਹੂ |
| ਰਾਜ | ਰਾਅ |
| ਦੇਵਰ | ਦੇਅਰ |
| ਅਸ਼ਟ | ਅੱਠ |
| ਲਕਸ਼ | ਲੱਖ |
| ਹਸਤ | ਹੱਥ [28] |

ਪੰਜਾਬੀ ਦਾ ਪੰਜਵਾਂ ਰੂਪ ਈਰਾਨੀਆਂ, ਯੂਨਾਨੀਆਂ ਅਤੇ ਸਿੱਧਾਂ ਦੀ ਘੜੀ ਹੋਈ ਭਾਸ਼ਾ ਹੈ। ਇਹ ਬਿਕਰਮਾਦਿਤ ਦੀ ਦੂਜੀ ਸਦੀ ਤੋਂ ਲੈ ਕੇ 15ਵੀਂ ਸਦੀ ਈ. ਤੱਕ ਦੀ ਭਾਸ਼ਾ ਹੈ, ਜੋ ਕਿ ਪਰਮਾਰਥੀ ਸਾਧੂਆਂ ਦੇ ਵਿਚਾਰਾਂ ਦਾ ਮਾਧਿਅਮ ਬਣੀ ਰਹੀ।[29] ਸਿੱਧਾਂ ਨੇ ਸਾਧ-ਭਾਸ਼ਾ ਦੀ ਰਚਨਾ ਕੀਤੀ ਅਤੇ ਪੰਡਿਤ ਜੀ ਅਨੁਸਾਰ ਅਮੀਰ ਖ਼ੁਸਰੋ ਨੇ ਆਪਣੀ ਰਚਨਾ ਨਿਰੋਲ ਪੰਜਾਬੀ ਭਾਸ਼ਾ ਵਿੱਚ ਕੀਤੀ। ਇਹ ਕਿਸੇ ਵੀ ਤਰ੍ਹਾਂ ਹਿੰਦਵੀ ਨਹੀਂ ਹੈ, ਸਗੋਂ ਇਹ ਉਰਦੂ, ਹਰਿਆਣਵੀ ਅਤੇ ਖੜ੍ਹੀ ਬੋਲੀ ਦੀ ਜਨਮ-ਦਾਤੀ ਹੈ।[30] ਜਿੱਥੇ ਸਾਡੇ ਅਜੋਕੇ ਵਿਦਵਾਨਾਂ ਦੀਆਂ ਖੋਜਾਂ ਪੰਜਾਬੀ ਉੱਤੇ ਹੋਰ ਦਰਜਣਾਂ ਭਾਸ਼ਾਵਾਂ ਦੇ ਪ੍ਰਭਾਵ ਨੂੰ ਸਵੀਕਾਰ ਕਰਦੀਆਂ ਹਨ, ਉੱਥੇ ਇਸਦੇ ਉਲਟ ਪੰਡਿਤ ਕਰਤਾਰ ਸਿੰਘ ਦੇ ਵਿਚਾਰ ਅਨੁਸਾਰ ਪੰਜਾਬੀ ਨਹੀਂ, ਬਲਕਿ ਪੰਜਾਬੀ ਨੇ ਹੋਰਨਾਂ ਭਾਸ਼ਾਵਾਂ ਨੂੰ ਪ੍ਰਭਾਵਿਤ ਕੀਤਾ ਹੈ। ਉਸ ਅਨੁਸਾਰ ਬਹੁਤ ਸਾਰੀਆਂ ਭਾਸ਼ਾਵਾਂ ਜਿਵੇਂ, ਅਰਬੀ ਫ਼ਾਰਸੀ, ਅੰਗਰੇਜ਼ੀ ਅਤੇ ਸੰਸਕ੍ਰਿਤ ਦੇ ਬਹੁਤੇ ਸ਼ਬਦ ਪੰਜਾਬੀ ਤੋਂ ਹੀ ਬਣੇ ਹਨ। ਆਪਣੇ ਇਸ ਮੱਤ ਨੂੰ ਦ੍ਰਿੜ੍ਹ ਕਰਵਾਉਣ ਲਈ ਉਸਨੇ ਕੁੱਝ ਸ਼ਬਦ-ਸੂਚੀਆਂ ਵੀ ਦਿੱਤੀਆਂ ਹਨ। ਉਸ ਅਨੁਸਾਰ ਬਹੁਤ ਸਾਰੇ ਸ਼ਬਦ ਪੰਜਾਬੀ ਤੋਂ ਹੀ ਅੰਗਰੇਜ਼ੀ ਰੂਪ ਵਿੱਚ ਆਏ, ਜਿਵੇਂ :-

| ਪੰਜਾਬੀ | ਅੰਗਰੇਜ਼ੀ |
|---|---|
| ਅਲਕਸ਼ੇਂਦਰ | ਅਲੈਗਜ਼ੇਂਡਰ |
| ਸਾਂਦਰਸ | ਸਾਂਡਰਸ਼ |
| ਜਾਨਹੁਮੇਨ | ਜਾਨਸਨ |
| ਸੰਤ ਪਾਲ | ਸੇਂਟਪਾਲ |
| ਪ੍ਰਿਤੀਸੇਨ | ਪੀਟਰਸਨ |
| ਵਾਜਨ | ਵਾਦਨ |
| ਸ਼ਿਵੀਤ | ਸਵੀਟ |
| ਆਦਵਕਤਾ | ਐਡਵੋਕੇਟ |
| ਹਸਤਿਪਾਇਨ | ਸਟੀਫਨ |
| ਅਮਰਸੇਨ | ਐਮਰਸਨ।[31] |

ਇਸੇ ਤਰ੍ਹਾਂ ਹੀ ਬਹੁਤ ਸਾਰੇ ਅਰਬੀ-ਫ਼ਾਰਸੀ ਦੇ ਸ਼ਬਦ ਵੀ ਹਨ, ਜਿਨ੍ਹਾਂ ਦਾ ਮੂਲ ਪੰਜਾਬੀ ਹੈ, ਜਿਵੇਂ :-

| ਪੰਜਾਬੀ | ਅਰਬੀ |
|---|---|
| ਜੱਟ | ਜ਼ੁਤ |
| ਪੰਜਾਬੀ | ਫ਼ੁਨਜਾਬੀ |
| ਚੱਚ | ਸ਼ੱਸ |
| ਚੰਦਨ | ਸੰਦਲ |
| ਰਾਜਪੂਤ | ਰਾਜਬੂਤ |
| ਬੇੜਾ | ਬਾਰਜ਼ਾ[32] |

ਇਸ ਤਰ੍ਹਾਂ ਇਸੇ ਪ੍ਰਕਰਣ ਵਿੱਚ ਪੰਡਿਤ ਕਰਤਾਰ ਸਿੰਘ ਨੇ ਆਪਣੇ ਵਿਸ਼ਾਲ ਅਨੁਭਵ ਦੇ ਆਧਾਰ ਉੱਤੇ ਪੰਜਾਬੀ ਬੋਲੀ ਦੀ ਅਹਿਮੀਅਤ ਨੂੰ ਉਜਾਗਰ ਕਰਨ ਦਾ ਉਪਰਾਲਾ ਕੀਤਾ ਹੈ। ਇੱਥੇ ਇਹ ਗੱਲ ਕਹਿਣੀ ਵੀ ਅਨੁਚਿਤ ਨਹੀਂ ਹੋਵੇਗੀ ਕਿ ਜਿੱਥੇ ਲੇਖਕ ਨੇ ਪੰਜਾਬੀ ਬੋਲੀ ਦੀ ਅਹਿਮੀਅਤ ਨੂੰ ਉਜਾਗਰ ਕਰਨ ਲਈ ਸ਼ਬਦਾਂ ਦੀਆਂ ਲੰਬੀਆਂ ਸੂਚੀਆਂ ਪ੍ਰਸਤੁਤ ਕੀਤੀਆਂ ਹਨ, ਉੱਥੇ ਇਨ੍ਹਾਂ ਸ਼ਬਦਾ ਦਾ ਸ੍ਰੋਤ ਅਤੇ ਆਪਣੀ ਖੋਜ ਦਾ ਆਧਾਰ ਪੁਸਤਕਾਂ ਅਤੇ ਹੋਰ ਵੇਰਵਿਆਂ ਨੂੰ ਬਿਲਕੁਲ ਹੀ ਅਣਗੌਲਿਆ ਕਰ ਛੱਡਿਆ ਹੈ। ਕਿੰਨਾਂ ਚੰਗਾ ਹੁੰਦਾ ਕਿ ਜੇ ਕਰ ਉਹ ਆਪਣੇ ਇਨ੍ਹਾਂ ਵਿਚਾਰਾਂ ਦੇ ਸਮਰਥਨ ਲਈ ਹਵਾਲਾ-ਪੁਸਤਕਾਂ ਅਤੇ ਬਾਹਰਲੀਆਂ ਗਵਾਹੀਆਂ ਦਾ ਵੇਰਵਾ ਸਾਨੂੰ ਨਾਲੋ-ਨਾਲ ਦੇ ਦਿੰਦਾ। ਇਸ ਨਾਲ ਉਸ ਦੀ ਖੋਜ ਦੀ ਮਹੱਤਤਾ ਹੋਰ ਵੀ ਵਧ ਜਾਣੀ ਸੀ।

ਪੰਜਾਬੀ ਦਾ ਛੇਵਾਂ ਰੂਪ ਲੇਖਕ ਅਨੁਸਾਰ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂਆਂ ਦੀ ਬਾਣੀ ਹੈ।[33] ਇਹ ਟਕਸਾਲੀ, ਸਾਹਿੱਤਕ ਅਤੇ ਇੱਕ ਆਦਰਸ਼ਕ ਭਾਸ਼ਾ ਹੈ "ਕਿਉਂਕਿ ਇਹ ਵੈਦਿਕ ਸਮੇਂ ਤੋਂ ਲੈ ਕੇ ਅਨੇਕ ਬੋਲੀਆਂ ਦੀ ਜਣਨੀ ਅਤੇ ਇੱਕ-ਰਸ ਧਾਰਾਵਾਹੀ ਹੋ ਕੇ 15ਵੀਂ ਸਦੀ ਬਿਕਰਮੀ ਤੱਕ ਚਲਦੀ ਆਈ ਹੈ।"[34] ਇੱਥੇ ਪੰਡਿਤ ਕਰਤਾਰ ਸਿੰਘ ਹੋਰਨਾਂ ਵਿਦਵਾਨਾਂ ਨਾਲੋਂ ਅੱਡਰੇ ਮੱਤ ਦਾ ਧਾਰਨੀ ਹੈ ਕਿ ਭਾਈ ਗੁਰਦਾਸ ਦੀ ਰਚਨਾ, ਦਸਮ ਗ੍ਰੰਥ ਅਤੇ ਕਈ ਹੋਰ ਗ੍ਰੰਥਾਂ ਦੀ ਭਾਸ਼ਾ 'ਬ੍ਰਿਜ ਭਾਸ਼ਾ' ਹੈ। ਉਸ ਅਨੁਸਾਰ ਬ੍ਰਿਜ ਭਾਸ਼ਾ ਕੋਈ ਵੱਖਰੀ ਭਾਸ਼ਾ ਨਹੀਂ, ਬਲਕਿ ਪੰਜਾਬ ਦੀ ਹੀ ਇੱਕ ਲੋਕ-ਬੋਲੀ ਹੈ।[35] ਪੁਸਤਕ ਦੇ ਅੰਤਲੇ ਭਾਗ ਵਿੱਚ ਗੁਰਸਿੱਖਾਂ ਦੇ ਕਰਮ, ਗੁਰਪੁਰਬ, ਤਿਉਹਾਰ, ਤੀਰਥ, ਇਸ਼ਨਾਨ ਆਦਿ ਵਿਸ਼ਿਆਂ ਉੱਤੇ, ਗੁਰਮਤਿ ਦ੍ਰਿਸ਼ਟੀਕੋਣ ਦਾ ਸਮਰਥਨ ਕਰਦੇ ਆਪਣੇ ਵਿਚਾਰ ਪ੍ਰਸਤੁਤ ਕੀਤੇ ਹਨ। ਇਸੇ ਭਾਗ ਵਿੱਚ ਹੀ 'ਸ੍ਰੀ ਆਦਿ ਗ੍ਰੰਥ' ਦੀ ਸਾਹਿੱਤਿਕ ਮਹਾਨਤਾ, ਕਲਾਤਮਿਕਤਾ, ਵਿਆਕਰਣਿਕ ਰੂਪ, ਸ਼ਬਦਾਵਲੀ, ਕਾਵਿ, ਸੰਗੀਤ ਅਤੇ ਅਲੰਕਾਰ-ਵਿਦਿਆ ਦੇ ਦਰਜਨਾਂ ਰੂਪ ਸਾਡੇ ਸਾਹਮਣੇ ਲਿਆ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਸਾਹਿੱਤਕ ਮਹੱਤਤਾ ਉੱਤੇ ਚਾਨਣਾ ਪਾਇਆ ਹੈ। ਲੇਖਕ ਦਾ ਇਹ ਸਾਰਾ

ਗਿਆਨ ਅਤੇ ਵਿਵੇਚਨ ਉਸਦੇ ਦ੍ਰਿੜ੍ਹ ਸਿੱਖ ਦ੍ਰਿਸ਼ਟੀਕੋਣ ਦਾ ਲਖਾਇਕ ਹੈ ਅਤੇ ਉਹ ਸੰਪ੍ਰਦਾਈ ਅਤੇ ਸ਼ਾਸਤ੍ਰਾਰਥੀ ਸ਼ੈਲੀ ਰਾਹੀਂ ਆਪਣੇ ਵਿਚਾਰਾਂ ਨੂੰ ਬੜੇ ਹੀ ਜ਼ੋਰਦਾਰ ਸ਼ਬਦਾਂ ਵਿੱਚ ਪ੍ਰਸਤੁਤ ਕਰਨ ਵਿੱਚ ਸਫਲ ਹੋਇਆ ਹੈ।

ਭਾਸ਼ਾ-ਵਿਗਿਆਨ ਦੇ ਖੇਤਰ ਵਿੱਚ ਕਰਤਾਰ ਸਿੰਘ ਦੀ ਇੱਕ ਹੋਰ ਸਦੀਵੀ ਮਹੱਤਵ ਵਾਲੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ' ਹੈ। ਭਾਈ ਵੀਰ ਸਿੰਘ ਜੀ ਅਨੁਸਾਰ ਪੰਡਿਤ 'ਦਾਖਾ' ਨੇ ਇਹ ਪੁਸਤਕ 1945 ਈ. ਵਿੱਚ ਪ੍ਰਕਾਸ਼ਿਤ ਕਰਵਾਈ ਸੀ।[36] ਇਸ ਪੁਸਤਕ ਦੇ ਆਰੰਭ ਵਿੱਚ ਦਿੱਤੀ ਗਈ ਸਹਾਇਕ ਗ੍ਰੰਥਾਂ ਦੀ ਸੂਚੀ ਤੋਂ ਪਤਾ ਲਗਦਾ ਹੈ ਕਿ ਭਾਸ਼ਾ ਦੇ ਖੇਤਰ ਵਿੱਚ ਲੇਖਕ ਦਾ ਅਧਿਐਨ ਕਿੰਨਾ ਵਿਸ਼ਾਲ ਹੈ। ਇਸ ਗ੍ਰੰਥ ਦੀ ਰਚਨਾ ਉਸਨੇ ਲਗਾਤਾਰ 12 ਸਾਲ ਦੀ ਘਾਲਣਾ ਘਾਲਣ ਉਪਰੰਤ ਕੀਤੀ ਸੀ ਅਤੇ ਦੋ ਸਾਲ ਇਸਦੀ ਸੋਧ ਕਰਨ ਲਈ ਲਾਏ ਸਨ।[37] ਇਸ ਰਚਨਾ ਦਾ ਵਿਸ਼ਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਨੂੰ ਸੌਖ ਨਾਲ ਸਮਝਣ ਲਈ ਨਿਯਮ ਨਿਰਧਾਰਤ ਕਰਨਾ ਹੈ। ਇਸ ਵਿੱਚ ਭਾਸ਼ਾਈ ਤੱਤਾਂ ਦਾ ਬੜਾ ਹੀ ਸੂਖਮ ਅਧਿਐਨ ਕੀਤਾ ਗਿਆ ਹੈ। ਵਿਸ਼ਾ ਤੇ ਉਸਦੀ ਪੇਸ਼ਕਾਰੀ ਬੜੀ ਹੀ ਸੁਚੱਜੀ ਭਾਂਤ ਉਜਾਗਰ ਕੀਤੀ ਗਈ ਹੈ ਅਤੇ ਇਸ ਉੱਤੇ ਲੇਖਕ ਦੀ ਡੂੰਘੀ ਵਿਦਵਤਾ ਦੀ ਛਾਪ ਲੱਗੀ ਹੋਈ ਹੈ। ਪ੍ਰਾਚੀਨ ਸਿੱਖ ਵਿਦਵਾਨਾਂ ਨੇ ਜਿੱਥੇ ਨਵੀਂ ਤਰ੍ਹਾਂ ਦੇ ਵਾਰਤਕ ਰੂਪਾਂ ਰਾਹੀਂ ਸਿੱਖ ਧਰਮ ਨੂੰ ਪ੍ਰਚਾਰਿਆ ਹੈ, ਉੱਥੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਭਾਸ਼ਾ ਦੇ ਗੰਭੀਰ ਅਧਿਐਨ ਉਪਰੰਤ ਇਸ ਸੰਬੰਧੀ ਨਿਯਮ ਲੱਭਣ ਦੇ ਯਥਾ-ਸੰਭਵ ਯਤਨ ਵੀ ਕੀਤੇ ਹਨ। ਪੁਰਾਣੇ ਸੰਪਰਦਾਈ ਅਤੇ ਨਿਰਮਲੇ ਵਿਦਵਾਨ ਗੁਰਬਾਣੀ ਦੀ ਟਕਸਾਲੀ ਵਿਆਖਿਆ ਤੱਕ ਹੀ ਸੀਮਿਤ ਰਹੇ ਹਨ। ਇਨ੍ਹਾਂ ਵਿਦਵਾਨਾਂ ਦਾ ਭਾਸ਼ਾ-ਵਿਗਿਆਨਕ ਗਿਆਨ ਪੱਛਮੀ ਪ੍ਰਭਾਵ ਤੋਂ ਮੁਕਤ ਸੀ। ਗੁਰਬਾਣੀ ਵਿਆਕਰਣ ਦਾ ਵਿਧੀਵੱਤ ਨਿਰਮਾਣ ਕਰਨ ਵਾਲੇ ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਪੋ: ਸਾਹਿਬ ਸਿੰਘ ਅਤੇ ਡਾ: ਭਾਈ ਜੋਧ ਸਿੰਘ ਆਦਿ ਹਨ। ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਇਹ ਵਿਆਕਰਣ ਵੀ ਇਸੇ ਨਵੀਨ ਪੱਧਤੀ ਦੀ ਰਚਨਾ ਹੈ।

ਸਮੁੱਚੀ ਪੁਸਤਕ ਦੇ ਪੰਜ ਅਧਿਆਇ ਹਨ, ਜਿਨ੍ਹਾਂ ਵਿੱਚ ਸਿਲਸਿਲੇਵਾਰ ਸ਼ਬਦਬੋਧ, ਵਾਕ-ਬੋਧ, ਸਵਰ-ਬੋਧ ਅਤੇ ਸਫ਼ੋਟ-ਬੋਧ ਉੱਤੇ ਭਰਪੂਰ ਚਰਚਾ ਕੀਤੀ ਹੈ। ਪੁਸਤਕ ਦੀ ਭੂਮਿਕਾ ਵਿੱਚ ਹੀ ਵਿਦਵਾਨ ਲੇਖਕ ਨੇ ਇਸ ਅਤਿ ਗੰਭੀਰ ਵਿਸ਼ੇ ਨਾਲ ਸੰਬੰਧਤ ਕਈ ਸ਼ਬਦਾਂ ਨੂੰ ਪਰਿਭਾਸ਼ਿਤ ਕਰਨ ਦਾ ਯਤਨ ਕੀਤਾ ਹੈ, ਜਿਨ੍ਹਾਂ ਦਾ ਗੁਰਬਾਣੀ ਨਾਲ ਅਤਿ ਨਜ਼ਦੀਕੀ ਸੰਬੰਧ ਹੈ। ਜਿਵੇਂ ਕਿ ਗੁਰਬਾਣੀ ਕੀ ਹੈ ?[38] ਨਾਦ-ਬੇਦ ਧੁਨੀ ਕੀ ਹੈ ?[39] ਸੰਗੀਤ ਕੀ ਹੈ ?[40] ਆਦਿ। ਪੁਸਤਕ ਦਾ ਪਹਿਲਾ ਅਧਿਆਇ ਵਰਣ-ਬੋਧ ਨਾਲ ਸੰਬੰਧਤ ਹੈ। ਇਸ ਅਧਿਆਇ ਵ੍ਰਿਚ ਵਰਣਾਂ ਨੂੰ ਵੱਖਰੇ-ਵੱਖਰੇ ਵਰਗਾਂ ਵਿੱਚ ਰੱਖ ਕੇ ਵਿਚਾਰਣ ਤੋਂ ਬਾਅਦ ਉਨ੍ਹਾਂ ਦੇ ਪ੍ਰਯੋਗ ਸੰਬੰਧੀ ਬੜੇ ਹੀ ਵਿਸਤਾਰ ਨਾਲ ਚਰਚਾ ਕੀਤੀ ਗਈ ਹੈ। ਗੁਰਮੁਖੀ ਲਿਪੀ ਦੇ ਵਰਣਾਂ ਸੰਬੰਧੀ ਜਿੰਨੀਂ ਡੂੰਘਾਈ ਵਿੱਚ ਜਾ ਕੇ ਪੰਡਿਤ ਕਰਤਾਰ ਸਿੰਘ 'ਦਾਖਾ' ਨੇ

ਵਿਚਾਰ ਕੀਤੀ ਹੈ, ਉਹ ਸ਼ਾਇਦ ਹੀ ਕਿਸੇ ਹੋਰ ਵਿਦਵਾਨ ਨੇ ਕੀਤੀ ਹੋਵੇ। ਧੁਨੀਆਂ ਨੂੰ ਪ੍ਰਗਟਾਉਣ ਵਾਲੇ ਅੱਖਰਾਂ ਨੂੰ ਆਮ ਵਿਦਵਾਨਾਂ ਨੇ ਸਵਰ ਅਤੇ ਵਿਅੰਜਨ ਦੋ ਮੁੱਖ ਭਾਗਾਂ ਵਿੱਚ ਹੀ ਵੰਡਿਆ ਹੈ, ਪਰੰਤੂ ਕਰਤਾਰ ਸਿੰਘ ਨੇ ਬੜੀ ਹੀ ਬਾਰੀਕਬੀਨੀ ਨਾਲ ਵਿਵੇਚਨ ਕਰਦਿਆਂ ਹੋਇਆਂ ਇਨ੍ਹਾਂ ਨੂੰ ਪੰਜ ਵਰਗਾਂ ਵਿੱਚ ਵੰਡਿਆ ਹੈ। ਅੱਖਰਾਂ ਦੇ ਪੰਜ ਵਰਗ ਇਹ ਹਨ :

1. ਸਵਰ—ੳ-ਅ-ੲ ਅਤੇ ਇਨ੍ਹਾਂ ਦੇ ਵਿਸ਼ੇਸ਼ ਰੂਪ ਉ ਆਦਿਕ।
2. ਵਿਅੰਜਨ—(Consonant) ਸ ਤੋਂ ੜ ਤੱਕ।
3. ਸੁਪ—(Vowel symbols) ਅ. ਆ. ਇ. ਈ. ਉ. ਊ ਅਤੇ ਏ।
4. ਵਿਪ—(Consonant symbols) ਟਿੱਪੀ, ਬਿੰਦੀ, ਅੱਧਕ, ਵਿਸਰਗ-ਐ ੳ ਅ। ਉਪਧ (ਰ੍ ਸ੍ ਹ੍) ਆਦਿ।
5. ਧੁਪ—ਕੇਵਲ 'ਹ' ਉਦਾਤ 'ਹਾ' [ਅੱਧਾ ਯ (ਸ਼ ਲਈ) ਲੰਬੀ ਰੇਖਾ (—) ਅਤੇ ਮੁੱਖ ਚਿੰਨ੍ਹ (ਹ)

ਵਿਅੰਜਨਾਂ ਵਿੱਚੋਂ ਸ ਅਤੇ ਹ ਸਵਾਸ ਵਿਸ਼ੇਸ਼ ਤੋਂ ਪ੍ਰਗਟ ਹੋਣ ਕਰਕੇ ਸੁਾਸੀ (Sibilants) ਅਤੇ ਨਾਦੀ (Aspirate) ਹਨ।[41]

ਉਪਰੋਕਤ ਵਰਗ-ਵੰਡ ਤੋਂ ਬਾਅਦ ਇੱਕ-ਇੱਕ ਅੱਖਰ ਦੀ ਵਿਸ਼ੇਸ਼ਤਾ ਅਤੇ ਗੁਰਮੁਖੀ ਦੀ ਵਰਣ-ਮਾਲ੍ਹਾ ਵਿੱਚ ਉਸਦਾ ਕ੍ਰਮਗਤ ਸਥਾਨ ਅਤੇ ਪੰਜਾਬੀ ਬੋਲੀ ਵਿੱਚ ਅਤੇ ਗੁਰਮੁਖੀ ਲਿਪੀ ਵਿੱਚ ਉਸਦੀ ਵਿਸ਼ੇਸ਼ਤਾ ਦਾ ਬੜਾ ਹੀ ਭਾਵਪੂਰਤ ਉਲੇਖ ਕੀਤਾ ਹੈ ਅਤੇ ਉਨ੍ਹਾਂ ਦਾ ਸੰਸਕ੍ਰਿਤ, ਅਰਬੀ, ਫ਼ਾਰਸੀ ਅਤੇ ਉਰਦੂ ਆਦਿ ਨਾਲ ਤੁਲਨਾਤਮਿਕ ਵਿਵੇਚਨ ਕੀਤਾ ਹੈ।[42] ਗੁਰਮੁਖੀ ਲਿਪੀ ਦੇ ਸਮੁੱਚੇ ਅੱਖਰਾਂ ਤੇ ਇਹ ਇੰਨੀ ਭਾਵਪੂਰਤ ਵਿਚਾਰ ਕੀਤੀ ਗਈ ਹੈ ਕਿ ਇਨ੍ਹਾਂ ਅੱਖਰਾਂ ਬਾਰੇ ਬਹੁਮੁੱਲਾ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਇਨ੍ਹਾਂ ਦੇ ਸੰਬੰਧ ਵਿੱਚ ਕੋਈ ਵੀ ਸ਼ੰਕਾ ਬਾਕੀ ਨਹੀਂ ਰਹਿ ਜਾਂਦਾ। ਇਨ੍ਹਾਂ ਉੱਤੇ ਬਦੇਸ਼ੀ ਅੱਖਰਾਂ ਦਾ ਪ੍ਰਭਾਵ ਜਿਸ ਸੂਰਤ ਵਿੱਚ ਪਿਆ ਅਤੇ ਬਦੇਸ਼ੀ ਧੁਨੀਆਂ ਨੂੰ ਇਨ੍ਹਾਂ ਅੱਖਰਾਂ ਦੀ ਪ੍ਰਗਟਾਉਣ ਦੀ ਸਮਰੱਥਾ ਨੂੰ ਮੂਰਤੀਮਾਨ ਕੀਤਾ ਹੈ।[43] ਇਸ ਤੋਂ ਇਲਾਵਾ ਵਰਣ-ਪ੍ਰਯੋਗ ਬਾਰੇ ਵੀ ਬਹੁਮੁੱਲਾ ਉਲੇਖ ਕੀਤਾ ਹੈ, ਜੋ ਕਿ ਪੰਜਾਬੀ ਭਾਸ਼ਾ ਨੂੰ ਵਿਆਕਰਣਿਕ ਤੌਰ ਤੇ ਉੱਚੀ ਪੱਧਰ ਦੀ ਸਿੱਧ ਕਰਦਾ ਹੈ। ਵਰਣ-ਪ੍ਰਯੋਗ ਦੋ ਤਰ੍ਹਾਂ ਦਾ ਹੈ, ਸਾਮਾਨਯ ਅਤੇ ਵਿਸ਼ੇਸ਼; ਸਾਮਾਨਯ ਵਰਣ-ਬੋਧ ਵਿੱਚ ਉਸਨੇ ਸਾਧਾਰਨ ਸਥਿਤੀ ਵਿੱਚ ਅੱਖਰਾਂ ਦੇ ਸ਼ਬਦਾਂ ਵਿੱਚ ਪ੍ਰਯੁਕਤ ਹੋਣ ਦੇ ਨਿਯਮਾਂ ਨੂੰ ਉਲੀਕਿਆ ਹੈ ਅਤੇ ਉਨ੍ਹਾਂ ਦੀ ਬੜੀ ਹੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਇਸ ਨਿਯਮ ਦੇ ਅਧੀਨ ਵਰਣ-ਪ੍ਰਯੋਗ ਮੁੱਖ ਰੂਪ ਵਿੱਚ ਪੰਜ ਰੂਪਾਂ ਵਿੱਚ ਹੁੰਦਾ ਹੈ : ਸੰਨਿਧੀ (ਸਮੀਪਤਾ), ਸੰਜੋਗ, ਦ੍ਵਿਤ, ਸੰਧੀ ਤੇ ਸੰਹਿਤ।[44] ਇਨ੍ਹਾਂ ਦੇ ਅੱਗੋਂ ਫਿਰ ਉਪ ਰੂਪ ਹਨ ; ਵਿਸ਼ੇਸ਼ ਵਰਣ-ਪ੍ਰਯੋਗ ਦੇ ਅੰਤਰਗਤ ਵਿਦਵਾਨ ਪੰਡਿਤ ਜੀ ਨੇ ਵਰਣਾਂ ਬਾਰੇ ਭਰਪੂਰ ਵਾਕਫ਼ੀਅਤ ਦਿੱਤੀ ਹੈ ਅਤੇ ਵਰਣਾਂ ਦਾ ਅਸਥਾਨ ਅਤੇ ਪ੍ਰਯਤਨ ਬਦਲ ਜਾਣ ਕਰਕੇ, ਹੋਣ ਵਾਲੇ ਵਿਸ਼ੇਸ਼ ਪ੍ਰਯੋਗ ਬਾਰੇ ਚਾਨਣਾ ਪਾਇਆ ਹੈ। ਇਹ ਵਿਸ਼ੇਸ਼ ਪ੍ਰਯੋਗ ਜਿਵੇਂ ਉਚਾਰਣ ਅਨੁਸਾਰ, ਲਘੁ-ਗੁਰੂ

ਆਦਿ ਦੇ 'ਮਾਨ' ਅਨੁਸਾਰ, ਉੱਦਾਤ ਦੇ ਹੇਰ-ਫੇਰ ਨਾਲ ਅਤੇ ਸੰਧਿ ਅਨੁਸਾਰ ਦੱਸਿਆ ਹੈ।[45] ਜਿੱਥੇ ਵਰਣ-ਪ੍ਰਯੋਗ ਦਾ ਕੋਈ ਵੀ ਨਿਯਮ ਲਾਗੂ ਨਹੀਂ ਹੁੰਦਾ ਜਾਂ ਕਿਸੇ ਨਿਯਮ ਵਿੱਚ ਕੋਈ ਅਪਵਾਦ ਪੈਂਦਾ ਹੁੰਦਾ, ਉਸਦੇ ਬਾਰੇ ਉਦਾਹਰਨਾਂ ਸਹਿਤ ਚਰਚਾ ਕੀਤੀ ਹੈ। ਵਿਆਕਰਣ ਦਾ ਅੰਤਲਾ ਪ੍ਰਕਰਣ ਸ਼ਬਦ-ਬੋਧ ਦਾ ਹੈ। ਇਸ ਵਿੱਚ ਕ੍ਰਮਵਾਰ; ਵਾਚਕ ਲੱਖਕ, ਵਿਅੰਜਕ, ਸੂਚਕ ਅਤੇ ਬੋਧਕ ਸ਼ਬਦਾਂ ਦੀ ਜਾਣਕਾਰੀ ਦਿੰਦਿਆਂ ਹੋਇਆਂ ਫਿਰ ਵਰਣ ਅਵਯਯ, ਪ੍ਰਤਿਪਾਦਕ (ਪਰਿਭਾਸ਼ਕ ਜਾਂ ਸੰਕੇਤਕ) ਤੱਧਿਤ, ਰੂੜ੍ਹ ਕ੍ਰਿਦੰਤ ਅਤੇ ਸਮਾਸੀ ਸ਼ਬਦਾਂ ਬਾਰੇ ਵਿਸਤ੍ਰਿਤ ਉਲੇਖ ਕੀਤਾ ਹੈ। ਇਸ ਭਾਗ ਦੇ ਅੰਤਰਗਤ ਹੀ ਸੰਗਿਆ, ਨਾਉਂ, ਪੜਨਾਉਂ ਅਤੇ ਵਿਸ਼ੇਸ਼ਣ ਨੂੰ ਪਰਿਭਾਸ਼ਤ ਕਰਨ ਉਪਰੰਤ ਇਨ੍ਹਾਂ ਦੀਆਂ ਬਹੁਤ ਸਾਰੀਆਂ ਹੋਰ ਕਿਸਮਾਂ ਤੇ ਚਾਨਣਾ ਪਾਇਆ ਹੈ। ਸੰਗਿਆ ਅਤੇ ਸੰਗਿਆ ਦੇ ਧਰਮ: ਲਿੰਂ, ਬਚਨ, ਪੁਰਖ, ਅਵਸਥਾ ਅਤੇ ਕਾਰਕ ਬਾਰੇ ਬੜੀ ਹੀ ਵਿਸ਼ਾਲ ਜਾਣਕਾਰੀ ਅੰਕਿਤ ਕੀਤੀ ਹੈ। ਪੰਜਾਬੀ ਵਿਆਕਰਣਾਂ ਵਿੱਚ ਲਿੰਗ ਆਮ ਕਰਕੇ ਦੋ ਹੀ ਮੰਨੇ ਜਾਂਦੇ ਹਨ: ਇਸਤਰੀ ਲਿੰਗ ਅਤੇ ਪੁਲਿੰਗ, ਪਰੰਤੂ ਕਰਤਾਰ ਸਿੰਘ 'ਦਾਖਾ' ਨੇ ਲਿੰਗ ਦੋ ਦੀ ਥਾਂ ਪੰਜ ਪ੍ਰਕਾਰ ਦੇ ਮੰਨੇ ਹਨ: ਪੁਲਿੰਗ, ਇਸਤਰੀ ਲਿੰਗ, ਨਿਪੁੰਸਕ ਲਿੰਗ, ਸਧਾਰਨ ਲਿੰਗ ਅਤੇ ਵਿਕਲਪੀ ਲਿੰਗ।[47] ਇਸੇ ਤਰ੍ਹਾਂ ਹੀ ਪੰਜ ਪ੍ਰਕਾਰ ਦੇ ਹੀ ਬਚਨ ਹਨ, ਇੱਕ ਬਚਨ, ਦੁਰਬਚਨ (ਦੁਬਚਨ) ਬਹੁ ਬਚਨ, ਅਨਿਸਚਿਤ ਬਚਨ ਅਤੇ ਸੰਮਾਨਕ ਬਚਨ।[48] ਲਿੰਗਾਂ ਦੇ ਅੱਗੋਂ ਫਿਰ ਕਈ ਹੋਰ ਰੂਪ ਵੀ ਵਰਣਿਤ ਹਨ। ਇਸ ਪ੍ਰਕਾਰ ਇਹ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ' ਪੰਜਾਬੀ ਭਾਸ਼ਾ ਦੇ ਅਧਿਐਨ ਲਈ ਇੱਕ ਬਹੁੱਮਲੀ ਅਤੇ ਸਦੀਵੀ ਮਹੱਤਵ ਵਾਲੀ ਪੁਸਤਕ ਹੈ।

ਪੰਜਾਬੀ ਭਾਸ਼ਾ ਅਤੇ ਵਿਆਕਰਣ ਦੇ ਸੰਬੰਧ ਵਿੱਚ ਲਿਖੀਆਂ ਗਈਆਂ ਅਤੇ ਉਕਤ ਚਰਚਿਤ ਪੁਸਤਕਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਪੰਡਿਤ ਕਰਤਾਰ ਸਿੰਘ ਦਾਖਾ ਇੱਕ ਪ੍ਰੌਢ ਭਾਸ਼ਾ-ਵਿਗਿਆਨੀ ਅਤੇ ਬੇਹੱਦ ਜ਼ਹੀਨ ਵਿਆਕਰਣ-ਆਚਾਰੀਆ ਸੀ। ਉਸਨੂੰ ਪੰਜਾਬੀ ਭਾਸ਼ਾ ਦੀ ਉਤਪੱਤੀ ਅਤੇ ਇਸਦੀ ਸ਼ਬਦ-ਸ਼ਕਤੀ ਬਾਰੇ ਬੜਾ ਹੀ ਵਿਸ਼ਾਲ ਗਿਆਨ ਪ੍ਰਾਪਤ ਸੀ, ਪਰੰਤੂ ਇੱਥੇ ਅਸੀਂ ਇਹ ਗੱਲ ਵੀ ਨਿਰਸੰਕੋਚ ਆਖਾਂਗੇ ਕਿ ਭਾਸ਼ਾ ਅਤੇ ਲਿਪੀ ਦੇ ਸੰਬੰਧ ਵਿੱਚ ਉਸਦਾ ਗਿਆਨ ਉਸਦੀ ਆਪਣੀ ਸੰਪ੍ਰਦਾਇਕ ਪੱਧਤੀ ਤੋਂ ਉੱਚਾ ਨਹੀਂ ਸੀ। ਸਿੱਖੀ ਵਿੱਚ ਉਸਦਾ ਅਥਾਹ ਵਿਸ਼ਵਾਸ ਸੀ, ਇਸੇ ਕਰਕੇ ਹੀ ਉਹ ਪੰਜਾਬੀ ਭਾਸ਼ਾ ਦੇ ਉਤਕ੍ਰਿਸ਼ਟ ਰੂਪ ਦਾ ਆਰੰਭ ਕਰਨ ਵਾਲੇ ਅਤੇ ਗੁਰਮੁਖੀ ਲਿਪੀ ਦੇ ਜਨਮ-ਦਾਤਾ ਗੁਰੂ ਸਾਹਿਬਾਨ ਨੂੰ ਹੀ ਮੰਨਦਾ ਹੈ। ਇਸ ਸੰਬੰਧੀ ਬਹੁਤ ਸਾਰੇ ਹੋਰ ਵਿਦਵਾਨਾਂ ਨੇ ਆਪਣੀਆਂ ਖੋਜਾਂ ਕਰਕੇ ਪੰਜਾਬੀ ਬੋਲੀ ਅਤੇ ਗੁਰਮੁਖੀ ਲਿਪੀ ਦੇ ਜਨਮ ਬਾਰੇ ਜੋ ਨਿਰਣਾ ਕੀਤਾ ਹੈ ਉਹ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਸੰਪਰਦਾਈ ਦ੍ਰਿਸ਼ਟੀਕੋਣ ਅਨੁਸਾਰ ਕੀਤੀ ਖੋਜ ਤੋਂ ਮੂਲੋਂ ਹੀ ਵੱਖਰਾ ਹੈ। ਇਸ ਸੰਬੰਧ ਵਿੱਚ ਵਿਦਵਾਨਾਂ ਦੀਆਂ ਜੋ ਖੋਜਾਂ ਹੁਣ ਤੱਕ ਹੋਈਆਂ

ਹਨ, ਉਨ੍ਹਾਂ ਦੀ ਅਤਿ ਸੰਖੇਪ ਜਾਣਕਾਰੀ ਇੱਥੇ ਪ੍ਰਸਤੁਤ ਕਰਨੀ ਬੇ-ਲੋੜੀ ਨਹੀਂ ਹੋਵੇਗੀ।

ਪੰਜਾਬੀ ਬੋਲੀ ਦੇ ਜਨਮ ਅਤੇ ਵਿਕਾਸ ਬਾਰੇ ਕਰਤਾਰ ਸਿੰਘ 'ਦਾਖਾ' ਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਪੰਜਾਬੀ ਹੀ ਸਭ ਤੋਂ ਪ੍ਰਾਚੀਨਤਮ ਭਾਸ਼ਾ ਹੈ, ਸੰਸਕ੍ਰਿਤ ਦਾ ਜਨਮ ਵੀ ਇਸ ਵਿੱਚੋਂ ਹੀ ਹੋਇਆ ਅਤੇ ਵੇਦ-ਭਾਸ਼ਾ ਵੀ ਪੰਜਾਬੀ ਹੀ ਹੈ।[48] ਇਸ ਸੰਬੰਧ ਵਿੱਚ ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ, ਡਾ. ਵਿਦਿਆਭਾਸਕਰ ਅਰੁਣ ਅਤੇ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਆਦਿ ਵਿਦਵਾਨਾਂ ਨੇ ਬੜੀਆਂ ਹੀ ਭਾਵਪੂਰਤ ਖੋਜਾਂ ਕੀਤੀਆਂ ਹਨ ਜੋ ਕਿ ਪੰਡਿਤ 'ਦਾਖਾ' ਦੀ ਦੀ ਵਿਚਾਰਧਾਰਾ ਤੋਂ ਬਿਲਕੁਲ ਵੱਖਰੀਆਂ ਹਨ। ਇਨ੍ਹਾਂ ਖੋਜਾਂ ਅਨੁਸਾਰ ਪੰਜਾਬੀ ਦਾ ਵਿਕਾਸ ਸੰਸਕ੍ਰਿਤ ਵਿੱਚੋਂ ਹੋਇਆ ਹੈ। ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ ਜੀ ਦਾ ਕਥਨ ਹੈ: "ਇਹ ਕਹਿਣਾ ਤਾਂ ਠੀਕ ਲੱਗਦਾ ਹੈ ਕਿ ਵੇਦ-ਮੰਤ੍ਰ (Vedic Stanzas) ਪੰਜਾਬੀ ਬੋਲੀ ਦੀ ਧਰਤੀ ਤੇ ਉਚਾਰੇ ਗਏ ਸਨ। ਇਸ ਤੇ ਅੱਜ ਦੇ ਪੰਜਾਬੀ ਭਾਸ਼ੀਆਂ ਨੂੰ ਮਾਣ ਹੈ, ਪਰ ਇਹ ਕੋਈ ਬਹੁਤੀ ਤਰਕਪੂਰਣ ਦਲੀਲ ਨਹੀਂ ਕਿ ਵੇਦ ਪੰਜਾਬੀ ਵਿੱਚ ਹਨ, ਕਿਉਂਕਿ ਵੇਦਾਂ ਦੀ ਬੋਲੀ ਹੀ ਪੰਜਾਬੀ ਵਾਂਗ ਸਾਰੀਆਂ ਆਧੁਨਿਕ ਬੋਲੀਆਂ, ਹਿੰਦੀ, ਬਿਹਾਰੀ, ਮਰਾਠੀ, ਗੁਜਰਾਤੀ, ਸਿੰਧੀ, ਬੰਗਲਾ ਦੀ ਜਨਮਦਾਤੀ ਹੈ, ਉਹ ਸਾਰੇ ਹੀ ਵੇਦਾਂ ਦੀ ਬੋਲੀ ਨੂੰ ਆਪਣਾ ਨਾਮ ਦੇ ਸਕਦੇ ਹਨ।[49]" ਡਾ. ਪ੍ਰੇਮ ਪ੍ਰਕਾਸ਼ ਸਿੰਘ ਜੀ ਨੇ ਬੜੀ ਹੀ ਗੰਭੀਰ ਖਜ ਦੇ ਆਧਾਰ ਤੇ ਇਹ ਸਿੱਟਾ ਕੱਢਿਆ ਹੈ ਕਿ ਪੰਜਾਬੀ, ਭਾਸ਼ਾਈ-ਪਰਿਵਾਰਾਂ ਵਿਚੋਂ 'ਆਰੀਆ ਪਰਿਵਾਰ' ਦੀ ਬੋਲੀ ਵੈਦਿਕ, ਸੰਸਕ੍ਰਿਤ, ਪਾਲੀ ਜਾਂ ਸ਼ਿਲਾਲੇਖੀ ਪਾਲੀ ਦੇ ਭਿੰਨ-ਭਿੰਨ ਪੜਾਵਾਂ ਵਿੱਚੋਂ ਗੁਜ਼ਰਦੀ ਹੋਈ ਅਜੋਕੀ ਸਥਿਤੀ ਤੇ ਪੁੱਜੀ ਹੈ।[50] ਡਾ. ਵਿਦਿਆਭਾਸਕਰ ਅਰੁਣ ਨੇ ਇਸ ਪੰਜਾਬੀ ਦਾ ਧੁਨੀਆਤਮਿਕ ਪੱਖੋਂ ਵਿਸ਼ਲੇਸ਼ਣ ਕਰਕੇ ਇਸਦਾ ਜਨਮ-ਸੰਬੰਧ ਵੇਦ-ਬੋਲੀ ਨਾਲ ਜੋੜਿਆ ਹੈ। ਉਨ੍ਹਾਂ ਦੀ ਖੋਜ ਅਨੁਸਾਰ ਵੀ ਇਸਦੀ ਜਨਮ-ਦਾਤੀ ਵੇਦ-ਬੋਲੀ ਹੀ ਹੈ।[51] ਪ੍ਰਸਿੱਧ ਭਾਸ਼ਾ ਵਿਗਿਆਨੀ ਦੁਨੀ ਚੰਦ ਵੀ ਇਸਦਾ ਰਿਸ਼ਤਾ ਭਾਰਤ-ਯੂਰਪੀ ਭਾਸ਼ਾ ਪਰਿਵਾਰ ਨਾਲ ਜੋੜਦੇ ਹਨ।[52] ਪ੍ਰਿੰਸੀਪਲ ਸੰਤ ਸਿੰਘ ਸੇਖੋਂ ਜੀ ਵੀ ਇਨ੍ਹਾਂ ਵਿਚਾਰਾਂ ਦੇ ਹੀ ਸਮਰਥਕ ਹਨ, ਉਨ੍ਹਾਂ ਅਨੁਸਾਰ ਆਧੁਨਿਕ ਪੰਜਾਬੀ ਵੈਦਿਕ ਦੀ ਸਿੱਧੀ ਸੰਤਾਨ ਹੈ, ਇਸੇ ਕਰਕੇ ਹੀ ਕਈ ਵਿਦਵਾਨਾਂ ਨੇ ਇਸਨੂੰ ਪੁਰਾਣੀ ਪੰਜਾਬੀ ਦਾ ਨਾਂ ਦਿੱਤਾ ਹੈ।[55] ਇਸ ਪ੍ਰਕਾਰ ਇਨ੍ਹਾਂ ਵਿਦਵਾਨਾਂ ਦੀਆਂ ਖੋਜਾਂ ਅਨੁਸਾਰ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਵੇਦ-ਬੋਲੀ ਪੰਜਾਬੀ ਨਹੀਂ, ਪਰੰਤੂ ਪੰਜਾਬੀ ਦੀ ਜਨਮ-ਦਾਤੀ ਹੈ।

ਬੋਲੀ ਵਾਂਗ ਲਿਪੀਆਂ ਦੇ ਜਨਮ ਬਾਰੇ ਵੀ ਵਿਦਵਾਨਾਂ ਨੇ ਭਰਪੂਰ ਰੂਪ ਵਿੱਚ ਖੋਜ ਕਰਕੇ ਸਿੱਟਾ ਕੱਢਿਆ ਹੈ ਕਿ ਗੁਰਮੁਖੀ ਲਿਪੀ ਦਾ ਜਨਮ ਗੁਰੂ ਸਾਹਿਬਾਨ ਦੇ ਜ਼ਮਾਨੇ ਤੋਂ ਨਹੀਂ ਬਲਕਿ ਇਸਦਾ ਵਿਕਾਸ ਇੱਕ ਬਹੁਤ ਪ੍ਰਾਚੀਨ ਲਿੱਪੀ 'ਬ੍ਰਾਹਮੀ' ਤੋਂ ਹੋਇਆ ਹੈ। ਲਿਪੀਆਂ ਦੇ ਖੇਤਰ ਵਿੱਚ ਸ੍ਰੀ ਜੀ. ਬੀ. ਸਿੰਘ ਅਤੇ ਸ੍ਰੀ ਗੌਰੀ ਸ਼ੰਕਰ ਓਝਾ ਦੀਆਂ ਖੋਜਾਂ ਬੜੀਆਂ ਅਰਥ-ਗਰਭਿਤ ਹਨ। ਸ੍ਰੀ ਜੀ. ਬੀ. ਸਿੰਘ ਨੇ ਬੜੇ ਹੀ ਗੰਭੀਰ ਅਧਿਐਨ ਦੇ ਆਧਾਰ ਤੇ ਇਹ ਨਿਰਣਾ ਕੀਤਾ ਹੈ ਕਿ ਵੈਦਿਕ ਕਾਲ ਤੋਂ ਹੀ ਵੈਦਿਕ ਅਤੇ ਸੰਸਕ੍ਰਿਤ ਭਾਸ਼ਾ ਦੀਆਂ ਮੂਲ ਆਵਾਜ਼ਾਂ ਦਾ ਨਿਖੇੜਾ ਅਤੇ ਉਨ੍ਹਾਂ ਦੇ ਉਪਜ-ਅਸਥਾਨ

ਅਨੁਸਾਰ ਕੁੱਝ ਵਰਗਾਂ ਵਿੱਚ ਵੰਡ ਅਤੇ ਸੁਰ ਤੇ ਵਿਅੰਜਨਾਂ ਵਿੱਚ ਵਖਰੇਵਾਂ ਅੱਜ ਤੋਂ ਅਠਾਈ ਸੌ ਵਰ੍ਹਾ ਪਹਿਲਾਂ ਹੋ ਚੁੱਕਾ ਸੀ। [54] ਇੱਥੋਂ ਇਹ ਸੰਕੇਤ ਮਿਲਦਾ ਹੈ ਕਿ ਇਸ ਵਖਰੇਵੇਂ ਦੇ ਆਧਾਰ ਤੇ ਇਨ੍ਹਾਂ ਦੇ ਲੇਖਣੀ-ਚਿੰਨ੍ਹਾਂ ਵਿੱਚ ਵੀ ਆਵੱਸ਼ ਹੀ ਭਿੰਨਤਾ ਆਈ ਹੋਵੇਗੀ. ਉਨ੍ਹਾਂ ਅਨੁਸਾਰ ਭਾਰਤੀ ਲਿਪੀਆਂ ਦੀ ਮੂਲ 'ਬ੍ਰਾਹਮੀ' ਲਿਪੀ ਹੀ ਹੈ ਅਤੇ ਗੁਰਮੁਖੀ ਦਾ ਸੰਬੰਧ ਵੀ ਇਸੇ ਨਾਲ਼ ਹੀ ਜਾ ਜੁੜਦਾ ਹੈ।[55] ਇਹ ਲਿਪੀ ਹਿੰਦ ਦੇ ਵਪਾਰੀ ਲੋਕਾਂ ਨੇ ਬਣਾਈ ਅਤੇ ਅਸ਼ੋਕ ਦੇ ਸਮੇਂ ਤੋਂ ਹੀ ਇਸ ਤੋਂ ਉਤਪੰਨ ਹੋਰ ਲਿਪੀਆਂ ਵਿੱਚ ਅੰਤਰ ਆਉਣੇ ਆਰੰਭ ਹੋ ਗਏ ਸਨ।[56] ਗੁਰਮੁਖੀ ਲਿਪੀ ਦੇ ਬਹੁਤੇ ਅੱਖਰ ਅੱਠਵੀਂ ਸਦੀ ਬਿਕਰਮੀ ਦੇ ਨੇੜੇ ਨਿੱਖਰ ਚੁੱਕੇ ਸਨ। ਇਉਂ ਇਹ ਦੇਵਨਾਗਰੀ ਨਾਲੋਂ ਵੀ ਪੁਰਾਣੀ ਹੈ।[57]

ਲਿਪੀਆਂ ਦੇ ਜਨਮ ਦੀ ਖੋਜ ਵਿੱਚ ਸ੍ਰੀ ਗਉਰੀ ਸ਼ੰਕਰ ਓਝਾ ਜੀ ਦੀਆਂ ਖੋਜਾਂ ਬੜੀਆਂ ਹੀ ਮੁੱਲਵਾਨ ਅਤੇ ਦਲੀਲਯੁਕਤ ਹਨ। ਉਨ੍ਹਾਂ ਦੀ ਖੋਜ ਅਨੁਸਾਰ ਵੀ ਗੁਰਮੁਖੀ ਲਿਪੀ ਬ੍ਰਹਮੀ ਲਿਪੀ ਦੀ ਹੀ ਉਪਜ ਹੈ। ਇਸਦਾ ਮੂਲ ਸ੍ਰੋਤ ਬ੍ਰਹਮੀ ਲਿਪੀ ਹੀ ਹੈ।[58] ਇਸੇ ਲਿਪੀ ਤੋਂ ਹੀ ਸਮੁੱਚੇ ਭਾਰਤ ਦੀਆਂ ਲਿਪੀਆਂ ਦਾ ਜਨਮ ਹੋਇਆ ਹੈ। ਓਝਾ ਜੀ ਅਨੁਸਾਰ ਇਸ ਮੂਲ ਲਿਪੀ ਤੋਂ ਮੁੱਖ ਤੌਰ ਤੇ ਦੋ ਵੱਖਰੀਆਂ-ਵੱਖਰੀਆਂ ਸ਼ੈਲੀਆਂ ਵਾਲ਼ੀਆਂ ਲਿੱਪੀਆਂ ਦਾ ਜਨਮ ਹੋਇਆ, ਜਿਨ੍ਹਾਂ ਨੂੰ ਉਨ੍ਹਾਂ ਨੇ ਪੂਰਬੀ ਸ਼ੈਲੀ ਅਤੇ ਦੱਖਣੀ ਸ਼ੈਲੀ ਦੀਆਂ ਲਿਪੀਆਂ ਆਖਿਆ ਹੈ। ਪੂਰਬੀ ਸ਼ੈਲੀ ਦੇ ਅੰਤਰਗਤ ਗੁਪਤ ਲਿਪੀ, ਕੁਟਿਲ ਲਿਪੀ, ਸ਼ਾਰਦਾ ਲਿਪੀ ਅਤੇ ਬੰਗਲਾ ਲਿਪੀ ਹੈ [59] ਇਨ੍ਹਾਂ ਲਿਪੀਆਂ ਵਿਚੋਂ ਪ੍ਰਮੁੱਖ ਗੁਪਤਾ ਲਿਪੀ ਹੈ ਜੋ ਕਿ ਬ੍ਰਾਹਮੀ ਤੋਂ ਪੈਦਾ ਹੋਈ, । ਗੁਪਤਾ ਲਿਪੀ ਦਾ ਅਗਲਾ ਰੂਪ ਕੁਟਿਲ ਲਿਪੀ ਬਣੀ। "ਇਸਦੇ ਅੱਖਰਾਂ, ਵਿਸ਼ੇਸ਼ ਕਰਕੇ ਸਵਰਾਂ ਦੀਆਂ ਮਾਤਰਾਵਾਂ ਦੇ ਉਲਟੇ ਸਿੱਧੇ ਰੂਪਾਂ ਵਿੱਚ ਹੋਣ ਕਰਕੇ ਇਸਦਾ ਨਾਮ 'ਕੁਟਿਲ' ਰੱਖਿਆ ਗਿਆ। ਇਸਦਾ ਪ੍ਰਚਾਰ ਛੇਵੀਂ ਸਦੀ ਤੋਂ ਨੌਵੀਂ ਸਦੀ ਤੱਕ ਰਿਹਾ ਅਤੇ ਇਸ ਤੋਂ ਨਾਗਰੀ ਅਤੇ ਸ਼ਾਰਦਾ ਲਿਪੀਆਂ ਨਿਕਲ਼ੀਆਂ। ਸ਼ਾਰਦਾ ਦਾ ਬਦਲਿਆ ਰੂਪ ਟਾਕਰੀ ਹੈ[60]।" ਸ੍ਰੀ ਓਝਾ ਜੀ ਅਨੁਸਾਰ ਇਹ ਸ਼ਾਰਦਾ ਦਾ ਘਸੀਟ ਰੂਪ ਹੈ। ਇਸਦੇ ਵੱਖਰੇ ਲਿਖਣ-ਢੰਗ ਕਰਕੇ ਇਸ ਵਿੱਚ ਤਬਦੀਲੀ ਆ ਗਈ ਅਤੇ ਇਸੇ ਲਿਖਣ ਢੰਗ ਦੇ ਮੁਤਾਬਕ ਹੀ ਇਸਦੇ ਵੱਖਰੇ ਵੱਖਰੇ ਨਾਮ ਪ੍ਰਚਲਤ ਹੋ ਗਏ ਜਿਵੇਂ, ਡੋਗਰੀ, ਚੰਬਾਲੀ, ਮਹਾਜਨੀ ਆਦਿ। ਸ੍ਰੀ ਓਝਾ ਜੀ ਅਨੁਸਾਰ ਗੁਰਮੁਖੀ, ਮਹਾਜਨੀ ਦਾ ਹੀ ਵਿਕਸਿਤ ਰੂਪ ਹੈ।[61] ਇਸੇ ਤਰ੍ਹਾਂ ਡਾ. ਤ੍ਰਿਲੋਚਨ ਸਿੰਘ 'ਬੇਦੀ' ਜੀ ਨੂੰ ਪੁਰਾਤਨ ਪੰਜਾਬੀ ਵਾਰਤਕ ਦੇ ਵਿਸ਼ੇ ਤੇ ਖੋਜ ਕਰਦਿਆਂ 'ਅਕਾਦਮੀ ਮਹਾਤਮ' ਨਾਂ ਦੀ ਇੱਕ ਰਚਨਾ ਪ੍ਰਾਪਤ ਹੋਈ ਹੈ, ਜੋ ਕਿ ਵਿਦਵਾਨਾਂ ਨੇ 13ਵੀਂ-14ਵੀਂ ਸਦੀ ਦੀ ਪ੍ਰਮਾਣਿਤ ਕੀਤੀ ਹੈ।[62] ਇਸ ਰਚਨਾ ਤੋਂ ਵੀ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰਮੁਖੀ ਅੱਖਰ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਹੀ ਹੋਂਦ ਵਿੱਚ ਆ ਚੁੱਕੇ ਸਨ।

ਉਕਤ ਚਰਚਿਤ ਵਿਦਵਾਨਾਂ ਦੇ ਖੋਜ-ਭਰਪੂਰ ਵਿਚਾਰਾਂ ਅਤੇ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਸੰਪ੍ਰਦਾਈ ਖੋਜ ਵਿੱਚ ਬਹੁਤੀ ਸਮਾਨਤਾ ਨਜ਼ਰ ਨਹੀਂ ਆਉਂਦੀ। ਉਹ ਹਰ ਸੰਭਵ ਯਤਨ ਰਾਹੀਂ ਪੰਜਾਬੀ ਬੋਲੀਆਂ ਦੀ ਪ੍ਰਾਚੀਨਤਾ ਅਤੇ ਗੁਰਮੁਖੀ ਲਿਪੀ ਦੀ ਸਰਬ ਸ੍ਰੇਸ਼ਟਤਾ ਨੂੰ ਸਥਾਪਤ ਕਰਨਾ ਚਾਹੁੰਦਾ ਹੈ। ਹਰ ਸੰਭਵ ਯਤਨ ਇਸ ਗੱਲ ਨੂੰ ਦ੍ਰਿੜ ਕਰਵਾਣ ਦਾ ਕੀਤਾ ਹੈ ਕਿ ਪੰਜਾਬੀ ਵੈਦਿਕ ਕਾਲ ਤੋਂ ਪਹਿਲਾਂ ਹੀ ਪ੍ਰਚਲਿਤ ਹੋ ਚੁੱਕੀ ਭਾਸ਼ਾ ਹੈ। ਉਹ ਇਸਦਾ ਜ਼ਬਰਦਸਤ ਮੁਦੱਈ ਹੈ। ਕਈ ਥਾਵੀਂ ਤਾਂ ਉਹ ਇੱਕ ਪ੍ਰਚਾਰਕ ਵਾਂਗ ਭਾਵੁਕ ਹੋ ਕੇ ਆਪਣੇ ਮੱਤ ਨੂੰ ਪਰਚਾਰਦਾ ਪ੍ਰਤੀਤ ਹੁੰਦਾ ਹੈ। ਕਈ ਵਾਰ ਤਾਂ ਉਸਦੇ ਨਿੱਜੀ ਵਿਚਾਰਾਂ ਦੀ ਭੀੜ ਵਿੱਚ ਤਰਕਸ਼ੀਲਤਾ ਲੋਪ ਹੋਈ ਜਾਪਦੀ ਹੈ ਅਤੇ ਉਸਦੇ ਵਿਚਾਰ ਅਤਿਰਥਨੀ ਅਤੇ ਬੇਦਲੀਲ ਭਾਸਣ ਲੱਗ ਪੈਂਦੇ ਹਨ, ਜਿਵੇਂ, "ਜੇਕਰ ਪੱਖ-ਪਾਤ ਨੂੰ ਛੱਡ ਕੇ ਅਤੇ ਖੋਜੀ ਬਣਕੇ ਵੇਖਿਆ ਜਾਵੇ ਤਾਂ ਗੁਰਮੁਖੀ ਭਾਸ਼ਾ ਵੈਦਿਕ ਭਾਸ਼ਾ ਦੀ ਹਾਨਣ, ਸੰਸਕ੍ਰਿਤ ਦੀ ਵੱਡੀ ਜਣਨੀ, ਸਰਬ ਗੁਣਾਂ ਭਰਪੂਰ ਅਤੇ ਵਰਤਮਾਨ ਸਮੇਂ ਦੀਆਂ ਸਭ ਬੋਲੀਆਂ ਦੇ ਸੰਕੇਤਾਂ, ਮੂਲ ਧੁਨੀਆਂ ਅਤੇ ਸ਼ਬਦਾਂ ਦੀ ਪ੍ਰਤੀਨਿਧ ਹੋਣ ਕਰਕੇ ਰਾਜਸੀ ਭਾਸ਼ਾ ਹੋਣ ਦੇ ਯੋਗ ਹੈ"।[63]

ਅਤੇ

"ਇਹ ਬੋਲੀ ਮਨੁੱਖੀ ਉੱਨਤੀ ਦੇ ਨਾਲ ਉਹਦੇ ਸੁਭਾਅ ਅਨੁਸਾਰ ਬੋਲਣ ਨੂੰ ਸੌਖੀ ਅਤੇ ਸਰਲ ਹੋਣ ਕਰਕੇ ਸਭ ਤੋਂ ਆਦਿਲੀ ਸਨਾਤਨ ਪਰ ਉੱਨਤ ਅਵਸਥਾ ਵਾਲੀ ਸਹਸਕ੍ਰਿਤੀ ਆਖੀ ਗਈ, ਜੋ ਸੰਸਾਰ ਦੀਆਂ ਸਭਨਾਂ ਬੋਲੀਆਂ, ਸਭਨਾਂ ਅਵਸਥਾਵਾਂ ਅਤੇ ਸ਼ਬਦ ਸ਼ਾਸਤਰ (ਸਾਹਿੱਤ) ਦੇ ਸਭਨਾਂ ਨਿਯਮਾਂ ਨਾਲ ਭਰਪੂਰ ਅਤੇ ਸੁਤੰਤਰ ਧਾਰਾ-ਵਾਹੀ ਹੋ ਕੇ ਸਰ ਦੀ ਤਰ੍ਹਾਂ ਵਗਦੀ ਜਾਂਦੀ ਹੈ ਅਤੇ ਜੇ ਇਸਨੂੰ ਈਸ਼ਵਰੀ ਬੋਲੀ ਆਖਿਆ ਜਾਵੇ ਤਾਂ ਭੋਰਾ ਵੀ ਸੰਸੇ ਨਹੀਂ।"[64]

ਇਸ ਤਰ੍ਹਾਂ ਇਨ੍ਹਾਂ ਵਿਚਾਰਾਂ ਵਿੱਚ ਕੋਈ ਦਲੀਲ ਨਹੀਂ, ਕੋਈ ਸਮਰਥਨੀ ਹਵਾਲਾ, ਉਕਤੀ ਅਤੇ ਖੋਜ-ਆਧਾਰਿਤ ਗ੍ਰੰਥ ਦਾ ਹਵਾਲਾ ਨਹੀਂ ਦਿੱਤਾ ਗਿਆ। ਉਪਰੋਕਤ ਉਕ-ਤੀਆਂ ਵਿੱਚ ਉਸਦਾ ਨਿੱਜੀ ਦ੍ਰਿਸ਼ਟੀਕੋਣ ਹੀ ਪ੍ਰਸਤੁਤ ਹੋਇਆ ਹੈ। ਉਹ ਵੇਦ-ਮੰਤ੍ਰਾਂ ਦੀ ਬੋਲੀ ਨੂੰ ਪੰਜਾਬੀ ਮੰਨਦਾ ਹੈ, ਪਰ ਇਹ ਕਿਤੇ ਵੀ ਨਹੀਂ ਦੱਸਿਆ ਕਿ ਵੇਦ-ਬੋਲੀ ਦੀ ਲਿਪੀ ਕਿਹੜੀ ਹੈ ? ਇੱਕ ਥਾਂ ਤੇ ਉਹ ਸੰਕੇਤ ਮਾਤਰ ਜ਼ਿਕਰ 'ਸ਼ਾਰਦਾ' ਲਿਪੀ ਹੋਣ ਬਾਰੇ ਹੀ ਕਰਦਾ ਹੈ, ਪਰੰਤੂ ਉਸ ਅਨੁਸਾਰ ਇਹ ਲਿੱਪੀ ਸਧਾਰਨ ਲਿਪੀ ਨਹੀਂ, ਸਗੋਂ ਇੱਕ ਦੈਵੀ ਘਟਨਾ ਅਨੁਸਾਰ ਪੈਦਾ ਹੋਈ ਲਿਪੀ ਸੀ।[65] ਉਸਦਾ ਇਹ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਗੁਰੂ ਨਾਨਕ ਸਾਹਿਬ ਤੋਂ ਪਹਿਲਾਂ ਕਿਸੇ ਵੀ ਲਿਪੀ ਦੀ ਹੋਂਦ ਪੰਜਾਬ ਦੀ ਧਰਤੀ ਤੇ ਨਹੀਂ ਸੀ। ਟਾਕਰੀ, ਲੰਡੇ, ਕਸ਼ਮੀਰੀ, ਸ਼ਾਰਦਾ ਅਤੇ ਦੇਵਨਾਗਰੀ ਤੇ ਵਿਚਾਰ ਕਰਦਿਆਂ ਉਸਨੇ ਇਹ ਸਿੱਟਾ ਕੱਢਿਆ ਹੈ ਕਿ ਇਨ੍ਹਾਂ ਦਾ ਪੰਜਾਬ ਦੀ ਧਰਤੀ ਨਾਲ ਕਦੇ ਵੀ ਕੋਈ ਸੰਬੰਧ ਸਥਾਪਤ ਨਹੀਂ ਹੋਇਆ। ਜੇ ਇਨ੍ਹਾਂ ਦਾ ਪੰਜਾਬ ਨਾਲ ਸੰਬੰਧ ਹੁੰਦਾ ਤਾਂ ਅਮੀਰ ਖੁਸਰੋ ਕਦੇ ਵੀ ਆਪਣੀ ਰਚਨਾ ਫ਼ਾਰਸੀ ਅੱਖਰਾਂ ਵਿੱਚ ਨਾ ਕਰਦਾ। ਗੁਰਮੁਖੀ ਵਰਗੀ ਸੁਯੋਗ ਲਿਪੀ

ਦੀ ਅਣਹੋਂਦ ਸਦਕਾ ਹੀ ਉਸਨੇ ਫ਼ਾਰਸੀ ਅੱਖਰਾਂ ਨੂੰ ਅਪਣਾਇਆ ਸੀ ।[66] ਵਿਦਵਾਨਾਂ ਦੀਆਂ ਅਜੋਕੀਆਂ ਖੋਜਾਂ ਅਨੁਸਾਰ ਇਹ ਗੱਲ ਕੋਈ ਬਹੁਤੀ ਮੁੱਲਵਾਨ ਨਹੀਂ । ਹਿੰਦੀ ਭਾਰਤ ਦੀ ਇੱਕ ਵਿਸ਼ਾਲ ਭਾਸ਼ਾ ਹੈ । ਇਸਦਾ ਸੰਬੰਧ ਪੰਜਾਬ ਸਮੇਤ ਹਿੰਦੁਸਤਾਨ ਦੇ ਬਹੁਤੇ ਪ੍ਰਾਂਤਾਂ ਨਾਲ ਸਹਿਜੇ ਹੀ ਸਥਾਪਤ ਹੋ ਜਾਂਦਾ ਹੈ । ਇਸਦੀ ਇਸ ਵਿਸ਼ਾਲਤਾ ਕਰਨ ਹੀ ਭਾਰਤੀ ਸੰਵਿਧਾਨ ਦੀ ਧਾਰਾ 341/1 ਦੇ ਅਨੁਸਾਰ ਹੀ ਇਸਨੂੰ ਕੌਮੀ ਬੋਲੀ ਵਜੋਂ ਮਾਣਤਾ ਮਿਲੀ ਹੈ ।[67]

ਉਕਤ ਵਿਵੇਚਨ ਦੇ ਆਧਾਰ ਤੇ ਅਸੀਂ ਸਹਿਜੇ ਹੀ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਪੰਡਿਤ ਕਰਤਾਰ ਸਿੰਘ ਦਾ ਭਾਸ਼ਾਈ ਗਿਆਨ ਬੜਾ ਹੀ ਵਿਸ਼ਾਲ ਅਤੇ ਡੂੰਘਾ ਹੈ, ਪਰੰਤੂ ਉਸਦੀ ਇਸ ਖੋਜ ਵਿੱਚ ਵਿਗਿਆਨਕ ਸੰਤੁਲਨ ਦੀ ਘਾਟ ਜ਼ਰੂਰ ਹੀ ਮਹਿਸੂਸ ਹੁੰਦੀ ਹੈ । ਇਸਦਾ ਮੁੱਖ ਕਾਰਨ ਉਸਦਾ ਆਪਣੇ ਸੰਪ੍ਰਦਾਇਕ ਦ੍ਰਿਸ਼ਟੀ ਦੇ ਘੇਰੇ ਵਿੱਚ ਹੀ ਸੀਮਿਤ ਰਹਿਣਾ ਹੈ । ਉਸ ਦੁਆਰਾ ਰਚੀ ਗਈ ਪੁਸਤਕ 'ਪੰਜਾਬੀ ਸਾਹਿੱਤ ਦਾ ਵਿਕਾਸ' ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਉਹ ਪੰਜਾਬੀ ਦੀ ਅਹਿਮੀਅਤ ਦਰਸਾ ਕ ਇਸਨੂੰ ਦੁਨੀਆਂ ਦੇ ਕੋਨੇ-ਕੋਨੇ ਤੱਕ ਫੈਲਾਉਣ ਦਾ ਸੰਕਲਪ ਰੱਖਦਾ ਸੀ । ਇਸ ਪੁਸਤਕ ਵਿੱਚ ਉਸਨੇ ਪੰਜਾਬ, ਵਿਸ਼ੇਸ਼ ਕਰਕੇ ਮਾਲਵੇ ਦੇ ਇਲਾਕੇ ਦੀ ਸ਼ਬਦਾਵਲੀ ਦੀ ਤਤਸਮੀ ਅਤੇ ਤਦਭਵੀ ਵਿਕਾਸ ਦੀ ਬੜੀ ਵਿਸਤ੍ਰਿਤ ਸੂਚੀ ਪ੍ਰਸਤੁਤ ਕੀਤੀ ਹੈ । ਇੱਥੇ ਇਹ ਗੱਲ ਨਿਰ-ਸੰਦੇਹ ਆਖੀ ਜਾ ਸਕਦੀ ਹੈ ਕਿ ਸ਼ਬਦਾਵਲੀ ਦਾ ਅਜਿਹਾ ਵਿਸ਼ਲੇਸ਼ਣ ਅਤੇ ਤੁਲਨਾਤਮਿਕ ਸੂਚੀਆਂ ਜਿਸੇ ਹੋਰ ਅਜੋਕੇ ਪੰਜਾਬੀ ਵਿਦਵਾਨ ਨੇ ਸ਼ਾਇਦ ਹੀ ਬਣਾਈਆਂ ਹੋਣ । ਸੰਤੁਲਤ ਅਤੇ ਵਿਗਿਆਨਕ ਦ੍ਰਿਸ਼ਟੀ ਦੇ ਅਭਾਵ ਦੇ ਬਾਵਜੂਦ ਭਾਸ਼ਾਈ ਵਿਸ਼ਲੇਸ਼ਣ ਅਤੇ ਖੋਜ ਦੀ ਮੂਲ ਸਮੱਗਰੀ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਸੂਚੀਆਂ ਦਾ ਬਹੁਮੁੱਲਾ ਮਹੱਤਵ ਹੈ ।

'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਿਰੋਮਣੀ ਵਿਆਕਰਣ' ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਪੰਜਾਬੀ ਸਾਹਿੱਤ ਨੂੰ ਇੱਕ ਹੋਰ ਵਡਮੁੱਲੀ ਦੇਣ ਹੈ । ਇਸ ਵਿਆਕਰਣ ਵਿੱਚ ਉਸਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੀ ਹੀ ਨਹੀਂ, ਬਲਕਿ ਸਮੁੱਚੀ ਪੰਜਾਬੀ ਭਾਸ਼ਾ ਦੇ ਵਿਆਕਰ-ਣਿਕ ਨਿਯਮਾਂ ਦਾ ਉਲੇਖ ਕੀਤਾ ਹੈ, ਭਾਵੇਂ ਕਿ ਇਸਦਾ ਨਾਮ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ, ਹੈ । ਇਹ ਵਿਆਕਰਣ ਪ੍ਰਕਾਸ਼ਿਤ ਹੋਣ ਤੋਂ ਪਹਿਲਾ ਭਾਈ ਵੀਰ ਸਿੰਘ ਜੀ ਨੇ ਇਸਦਾ ਖਰੜਾ ਵਾਚਿਆ ਸੀ ਅਤੇ ਪੰਡਿਤ ਕਰਤਾਰ ਸਿੰਘ ਦੀ ਵਿਦਵਤਾ ਅਤੇ ਅਧਿਐਨ ਤੇ ਬੜੀ ਹੀ ਹੈਰਾਨੀ ਪ੍ਰਗਟ ਕਰਦਿਆਂ ਹੋਇਆਂ, ਉਸਦੀ ਪ੍ਰਸ਼ੰਸਾ ਕੀਤੀ ਸੀ ।[68] ਇਸ ਪੁਸਤਕ ਦੀ ਵਿਚਾਰ-ਸਮੱਗਰੀ ਬੜੀ ਹੀ ਵਿਸ਼ਾਲ ਅਤੇ ਗੰਭੀਰ ਹੈ । ਗੁਰਬਾਣੀ ਦੇ ਪ੍ਰਸਿੱਧ ਵਿਆਖਿਆਕਾਰ ਪ੍ਰੋ. ਸਾਹਿਬ ਸਿੰਘ ਨੇ ਵੀ ਗੁਰਬਾਣੀ ਦਾ ਵਿਆਕਰਣ ਰਚ ਕੇ ਇਸਨੂੰ ਸਮਝਣ ਲਈ ਕੁੱਝ ਨਿਯਮ ਲੱਭੇ ਹਨ । ਵਿਆਕਰਣ ਵਿੱਚ ਗੁਰਬਾਣੀ ਨੂੰ ਹੀ ਆਧਾਰ ਬਣਾਇਆ ਗਿਆ ਹੈ, ਪਰੰਤੂ ਕਰਤਾਰ ਕਰਤਾਰ ਸਿੰਘ 'ਦਾਖਾ' ਦੀ ਵਿਆਕਰਣ ਸਮੁੱਚੀ ਪੰਜਾਬੀ ਭਾਸ਼ਾ ਨੂੰ ਸਮਝਣ ਲਈ ਸਹਾਇਕ ਸਿੱਧ ਹੁੰਦੀ ਹੈ । ਜਿੱਥੇ ਕਿਤੇ ਵੀ ਗੁਰਬਾਣੀ ਸੰਬੰਧੀ ਵਿਚਾਰ ਪ੍ਰਗਟਾਏ ਹਨ, ਉਹ ਬੜੇ ਹੀ ਭਾਵਪੂਰਤ ਹਨ । ਇਹ

ਗੱਲ ਹੋਰ ਵੀ ਮਹੱਤਵਪੂਰਨ ਹੋਣੀ ਸੀ ਜੇ ਉਹ ਇਸ ਵਿਆਕਰਣ ਵਿੱਚ ਕੇਵਲ ਗੁਰਬਾਣੀ ਬਾਰੇ ਹੀ ਵਿਚਾਰ ਪੇਸ਼ ਕਰਦਾ ਅਤੇ ਪੰਜਾਬੀ ਭਾਸ਼ਾ ਦੇ ਨਿਯਮਾਂ ਦੀ ਵਿਆਖਿਆ ਇੱਕ ਵੱਖਰੇ ਰੂਪ ਵਿੱਚ ਕਰਦਾ, ਪਰ ਇਸਦੇ ਬਾਵਜੂਦ ਵੀ ਇਸ ਪੁਸਤਕ ਦੇ ਮਹੱਤਵ ਨੂੰ ਕੋਈ ਆਂਚ ਨਹੀਂ ਆਉਂਦੀ।

ਉਕਤ ਸਾਰੇ ਵਿਵੇਚਨ ਤੋਂ ਅਸੀਂ ਇਹ ਕਹਿ ਸਕਦੇ ਹਾਂ ਕਿ ਪੰਜਾਬੀ ਸਾਹਿੱਤ ਵਿੱਚ ਪੰਡਿਤ ਕਰਤਾਰ ਸਿੰਘ ਦੀ ਭਾਸ਼ਾਈ ਵਿਦਵਤਾ ਅਤੇ ਤੁਲਨਾਤਮਿਕ ਵਿਸ਼ਲੇਸ਼ਣ ਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਇਹ ਗੱਲ ਨਿਸ਼ਚੇ ਨਾਲ਼ ਆਖੀ ਜਾ ਸਕਦੀ ਹੈ ਕਿ ਜਿਸ ਸੁਹਿਰਦ ਡੂੰਘਾਈ ਨਾਲ਼ ਉਸਨੇ ਪੰਜਾਬੀ ਭਾਸ਼ਾ ਦੀ ਸ਼ਬਦਾਵਲੀ ਦਾ ਵਿਵੇਚਨ ਵਿਵਿਧ ਪੱਖਾਂ ਤੋਂ ਅਤੇ ਜਿਸ ਤਰ੍ਹਾਂ ਦੀ ਬਾਰੀਕ ਬੀਨੀ ਨਾਲ਼ ਕੀਤਾ ਹੈ। ਉਹ ਸ਼ਾਇਦ ਹੀ ਹੋਰ ਕਿਸੇ ਰੂਪ ਵਿੱਚ ਕਿਤੇ ਸੰਭਵ ਹੋਵੇ। ਉਸਦਾ ਭਾਸ਼ਾਈ ਅਧਿਐਨ ਵਿਸ਼ਾਲ ਵੈਦਿਕ ਸਾਹਿਤ, ਸੰਸਕ੍ਰਿਤ ਅਤੇ ਪ੍ਰਾਚੀਨ ਗ੍ਰੰਥਾਂ ਉੱਤੇ ਆਧਾਰਿਤ ਹੈ। ਉਸਦੇ ਭਾਸ਼ਾਈ ਗਿਆਨ ਨੂੰ ਕਿਸੇ ਪ੍ਰਬੁੱਧ ਭਾਸ਼ਾ ਵਿਗਿਆਨੀ ਦੁਆਰਾ ਸੰਪਾਦਿਤ ਕੀਤਾ ਜਾਣਾ ਚਾਹੀਦਾ ਹੈ, ਤਾਂ ਜੋ ਇਹ ਗਿਆਨ ਭਾਸ਼ਾ-ਵਿਗਿਆਨ ਦੇ ਖੇਤਰ ਵਿੱਚ ਕਿਸੇ ਨਵੀਂ ਖੋਜ ਵਿੱਚ ਸਹਾਇਕ ਸਿੱਧ ਹੋ ਸਕੇ।

## ਹਵਾਲੇ ਅਤੇ ਟਿੱਪਣੀਆਂ

1, ਮੋਹਣ ਸਿੰਘ, ਪੰਜਾਬ, ਸੰਪਾ. ਮਹਿੰਦਰ ਸਿੰਘ ਰੰਧਾਵਾ, 1960 ,ਪੰਨਾ 13.

2. ਉਹੀ, ਪੰਨਾ 430,

3. ਕ੍ਰਿਪਾਲ ਸਿੰਘ, ਭਾਈ ਵੀਰ ਸਿੰਘ ਦੀ ਇਤਿਹਾਸਿਕ ਰਚਨਾ, 1974, ਪੰਨਾ 378. ਦੇ ਹਵਾਲੇ ਨਾਲ।

4. ਉਹੀ, ਪੰਨਾ 327

5. 'ਕਰੋ ਹਿੰਮਤ, ਕਰੋ ਹਿੰਮਤ ਜੁਆਨੋ,
ਨਵੇਂ ਜੀਵਨ ਦੇ ਰਾਹ ਨੂੰ ਹੁਣ ਪਛਾਣੋ।
......................................,
...................................... ।
ਕੀ ਉਸ ਦੇਸ਼ ਦਾ ਆਦਰ ਹੈ ਭਾਈ,
ਕਦਰ ਬੋਲੀ ਦੀ ਆਪਣੀ, ਜਿਸ ਨਾ ਪਾਈ।
ਨਵੇਂ ਜੀਵਨ ਦੀ ਜੇ ਚਾਹ ਹੈ ਜਵਾਨੋ,
ਪੰਜਾਬੀ ਨੂੰ ਬੋਲੀ ਆਪਣੀ ਜਾਣੋ ।

ਹੰਸ ਚੋਗ, ਦੂਜੇ ਐਡੀਸ਼ਨ ਦੀ ਭੂਮਿਕਾ, 950

6. 'ਖ਼ਾਲਸਾ ਸਮਾਚਾਰ', ਸਤੰਬਰ 9, 1903, ਕਿਰਪਾਲ ਸਿੰਘ ਦੀ ਉਕਤ ਪੁਸਤਕ 'ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ' ਦੇ ਹਵਾਲੇ ਨਾਲ।

7. ਨਾਹਰ ਸਿੰਘ (ਗਿਆਨੀ) ਗੁਰਮੁਖੀ ਹਿੰਦੀ ਦਾ ਟਾਕਰਾ, 1949 'ਸੂਚਨਾ' ਪੰਨਾ 1.

8. ਕਰਤਾਰ ਸਿੰਘ ਦਾਖਾ, ਗੁਰਮੁਖੀ ਹਿੰਦੀ ਦਾ ਟਾਕਰਾ, ਪੰਨਾ 3.

9. ਉਹੀ, ਪੰਨਾ 3-4.

10. ਉਹੀ, ਪੰਨਾ 23-24.

11. ਉਹੀ, ਪੰਨਾ 1.

12, ਉਹੀ, ਪੰਨਾ 61.

13. ਉਹੀ, ਪੰਨਾ 62.

14. ਉਹੀ, ਪੰਨਾ 43.

15. ਪੰਜਾਬੀ ਬੋਲੀ ਦੀ ਵਿਸ਼ੇਸ਼ਤਾ, ਲੁਧਿਆਣਾ, ਪੰਨਾ 9.

16. ਉਹੀ, ਪੰਨਾ।
17. ਉਹੀ, ਪੰਨਾ 11.
18. ਉਹੀ, ਪੰਨਾ 13.
19. ਉਹੀ ਪੰਨਾ 14.
20. ਉਹੀ, ਪੰਨਾ 18
21. ਉਹੀ, ਪੰਨਾ 40—51
22. ਪੰਜਾਬੀ ਸਾਹਿਤ ਦਾ ਵਿਕਾਸ਼, ਲੁਧਿਆਣਾ, 1949, ਪੰਨਾ 33—34.
23. ਉਹੀ, ਪੰਨਾ 49.
24. ਉਹੀ, ਪੰਨਾ 59.
25. ਉਹੀ ਪੰਨਾ।
26. ਉਹੀ, ਪੰਨਾ 64.
27. ਉਹੀ, ਪੰਨਾ 86-90.
28. ਉਹੀ, ਪੰਨਾ 90-97.
29. ਉਹੀ, ਪੰਨਾ 114.
30. ਉਹੀ, ਪੰਨਾ 164-65.
31. ਉਹੀ, ਪੰਨਾ 160.
32. ਉਹੀ, ਪੰਨਾ 162.
33. ਉਹੀ, ਪੰਨਾ 189.
34. ਉਹੀ, ਪਨਾ 191.
35. ਉਹੀ, ਪੰਨਾ 192-94.
36. **ਪੰਜਾਬੀ ਸਾਹਿੱਤ ਦਾ ਇਤਿਹਾਸ**, ਪੰਜਾਬ ਯੂਨੀਵਰਸਿਟੀ, ਪੰਨਾ 58.
37. **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸ਼ਿਰੋਮਣੀ ਵਿਆਕਰਣ**, ਲੁਧਿਆਣਾ, ਪੰਨਾ 10.
38. "ਜੀਆ ਜਾਤਿ ਰੰਗਾਂ ਕੇ ਨਾਵ, ਸਭਨਾ ਲਿਖਿਆ ਵੁੜੀ ਕਲਾਮ" । ਇਤਿਆਦਿ ਅਨੁਸਾਰ ਸਭ ਜੀਅ-ਜੰਤ (ਜਗਿਆਸੂਆਂ) ਤੋਂ ਲੈ ਕੇ ਸਿੱਧਾਂ ਪੁਰਸ਼ਾਂ ਅਤੇ ਦੇਵਾ-ਦੇਵੀ ਨੂੰ ਆਦੇਸ਼ ਕਰਕੇ ਗਿਆਨ ਦੇਣ ਵਾਲਾ, ਜੋ ਗੁਰਮਤਿ ਗਿਆਨ ਦਾ ਪ੍ਰਕਾਸ਼ ਰੂਪ ਬਾਣੀ ਹੈ, ਉਹੋ ਹੀ ਸ੍ਰੀ ਗੁਰੂ ਬਾਣੀ ਹੈ।" ਉਹੀ, ਪੰਨਾ 29.
39. "ਸਪਤਕ ਭੇਦ ਤੇ ਬ੍ਰਹਮੰਡੀ ਧੁਨੀ (ਨਾਦ) ਦੀਆਂ ਉਕਤਾ ਮੰਦ੍ਰਾਂ ਆਦਿ ਤਿੰਨ ਅਵਸਥਾਵਾਂ ਹਨ ; ਸਵਰ ਭੇਦ ਤੇ ਖਰਜ ਆਦਿ 7 ਪ੍ਰਕਾਰ ਹਨ। ਬਾਜੇ ਦੇ ਭੇਦ

ਕਰਕੇ 'ਤੱਤ' ਅਤੇ 'ਵਿੱਤ' ਆਦਿ 5 ਪ੍ਰਕਾਰ ਹਨ। ਗੁਣ ਅਥਵਾ ਮੁਦਰਾ ਭੇਦ ਤੇ ਕਮੁਦਵਤੀ ਆਦਿ 22 ਸ਼ਰੁਤੀਆਂ 'ਨਾਂ' ਤੇ 'ਦੁਗਣ' ਆਦਿ ਕਰਕੇ 5 ਲਯਾਂ ਅਤੇ ਮਾਨ (ਮਾਪ) ਭੇਦ ਤੋਂ 17 ਚਾਲ, ਇਹ ਸਭ ਨਾਦ ਦੀਆ ਅਵਸਥਾਵਾਂ ਹਨ।" ਸ਼ਿਰੋਮਣੀ ਵਿਆਕਰਣ-ਪੰਨਾ 24-25

40. "7 ਸੁਰ, 3 ਗ੍ਰਾਮ, 21 ਮੂਰਛਨਾ, 22 ਸ਼ਰੁਤੀਆਂ, 5 ਲਯਾਂ ਅਤੇ 17 ਤਾਲਾਂ ਦਾ ਸਾਜਾਂ ਸਹਿਤ ਸੰਮਿਲਨ 'ਸੰਗੀਤ' ਹੈ।" ਉਹੀ, ਪੰਨਾ 25,
41. ਉਹੀ, ਪੰਨਾ 50-51.
42. ਉਹੀ, ਪੰਨਾ 35-84.
43. ਉਹੀ, ਪੰਨਾ 68-69.
44. ਉਹੀ, ਪੰਨਾ 84.
45. ਉਹੀ, ਪੰਨਾ 146-61.
46. ਉਹੀ, ਪੰਨਾ 181.
47. ਉਹੀ. ਪੰਨਾ 182-83.
48. **ਪੰਜਾਬੀ ਸਾਹਿਤ ਦਾ ਵਿਕਾਸ**, ਲੁਧਿਆਣਾ, ਪੰਨਾ 69.
49. ਪੰਜਾਬੀ ਬੋਲੀ ਦਾ ਨਿਕਾਸ ਅਤੇ ਵਿਕਾਸ, ਲੁਧਿਆਣਾ 1960, ਭਾਗ ਦੂਜਾ, ਪੰਨਾ 76.
50. ਉਹੀ।
51. **ਪੰਜਾਬੀ ਭਾਸ਼ਾ ਦਾ ਇਤਿਹਾਸ**, ਲੁਧਿਆਣਾ, 1956.
52. **ਪੰਜਾਬੀ ਭਾਸ਼ਾ ਦਾ ਵਿਆਕਰਣ**, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1954
53. **ਪੰਜਾਬੀ** ਬੋਲੀ ਦਾ ਇਤਿਹਾਸ, 1971, ਪੰਨਾ 34.
54. **ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ**, ਚੰਡੀਗੜ੍ਹ, 1972 ਪੰਨਾਂ 57.
55. ਉਹੀ, ਪੰਨਾ 77.
56. ਉਹੀ, 57-58,
57. ਉਹੀ, ਪੰਨਾ 77,
58. **ਪ੍ਰਾਚੀਨ ਭਾਰਤੀ ਲਿਪੀ ਮਾਲਾ**, ਪਟਿਆਲਾ, 1973, ਪੰਨਾ 57.
59. ਉਹੀ, ਪੰਨਾ 52-54.
60. ਉਹੀ, ਪੰਨਾ 22.
61. ਉਹੀ, ਪੰਨਾ 155.

62. ਪੰਜਾਬੀ ਵਾਰਤਕ ਦਾ ਆਲੋਚਨਾਤਮਿਕ ਅਧਿਐਨ (1700-1750) ਪੰਨਾ 22.

63. **ਪੰਜਾਬੀ ਬੋਲੀ ਦੀ ਵਿਸ਼ੇਸ਼ਤਾ**, ਪੰਨਾ 60.

64. ਉਹੀ, ਪੰਨਾ 38.

65. "ਸਰਸਵਤ ਨਾਮ ਦਾ ਬਾਲ ਰਿਸ਼ੀ ਸਰਸਵਤੀ ਨਦੀ ਨੇ ਸਾਖਿਆਤ ਸਰਸਵਤੀ ਦੇਵੀ ਦਾ ਰੂਪ ਧਾਰ ਕੇ ਪੈਦਾ ਕੀਤਾ ਅਤੇ ਉਸਨੂੰ ਪੜ੍ਹਾਉਣ ਲਈ ਜੋ ਅੱਖਰ ਬਣਾਏ ਉਹ 'ਸ਼ਾਰਦਾ' ਲਿਪੀ ਕਰਕੇ ਪ੍ਰਸਿੱਧ ਹੈ।"—**ਗੁਰਮੁਖੀ ਹਿੰਦੀ ਦਾ ਟਾਕਰਾ**, ਪੰਨਾ 40.

66. **ਪੰਜਾਬੀ ਬੋਲੀ ਦੀ ਵਿਸ਼ੇਸ਼ਤਾ**, ਪੰਨਾ 83.

67. **ਪੰਜਾਬੀ ਸਾਹਿਤ ਕੋਸ਼**, (ਭਾਗ ਪਹਿਲਾ) ਚੰਡੀਗੜ੍ਹ, 1972, ਪੰਨਾ 148.

68. ਗਿਆਨੀ ਅਵਤਾਰ ਸਿੰਘ ਢਿਲੋਂ, ਪਿੰਡ ਬਰਸਾਲ (ਜ਼ਿਲਾ ਲੁਧਿਆਣਾ) ਨਾਲ ਹੋਈ ਮੁਲਾਕਾਤ ਅਨੁਸਾਰ ।

ਅਧਿਆਇ ਪੰਜਵਾਂ

# ਪੰਜਾਬੀ ਪਿੰਗਲ ਦਾ ਮੌਢੀ

ਛੰਦ ਦਾ ਕਵਿਤਾ ਨਾਲ ਚੋਲੀ-ਦਾਮਨ ਦਾ ਸੰਬੰਧ ਹੈ । ਭਾਰਤੀ ਕਾਵਿ-ਪਰੰਪਰ ਅਨੁਸਾਰ ਛੰਦ ਹੀ ਕਵਿਤਾ ਦੀ ਜਾਨ ਹੈ । ਸੰਗੀਤ ਅਤੇ ਕਵਿਤਾ ਵਿੱਚ ਮੂਲ ਸਾਂਝ ਛੰਦ ਦੀ ਹੀ ਹੈ ।[1] ਕਿਸੇ ਵਿਸ਼ੇਸ਼ ਤਰਤੀਬ ਵਿੱਚ ਬੱਝੀਆਂ ਹੋਈਆਂ ਸ਼ਾਬਦਿਕ ਧੁਨੀਆਂ ਮਨ ਨੂੰ ਵਧੇਰੇ ਪੁਲਕਿਤ ਕਰਦੀਆਂ ਹਨ । ਜਜ਼ਬਾਤੀ ਅਤੇ ਤਾਲਮਈ ਬੋਲੀ ਵਿੱਚ ਹੋਏ ਮਨੁੱਖੀ ਮਨ ਦੇ ਉਂਗਰ ਅਤੇ ਕਲਾਮਈ ਪ੍ਰਗਟਾਵੇ ਨੂੰ ਵਧੀਆ ਕਵਿਤਾ ਮੰਨਿਆ ਜਾਂਦਾ ਹੈ ।[2] ਭਾਵੇਂ ਛੰਦ ਤੋਂ ਬਿਨਾਂ ਵੀ ਕਵਿਤਾ ਹੋ ਸਕਦੀ ਹੈ, ਪਰ ਛੰਦ, ਵਜਨ ਅਤੇ ਬਹਿਰ ਕਵਿਤਾ ਦਾ ਸ਼ਿੰਗਾਰ ਹਨ, ਇਨ੍ਹਾਂ ਦੇ ਪ੍ਰਯੋਗ ਨਾਲ ਕਵਿਤਾ ਵਧੇਰੇ ਅਸਰਦਾਰ ਅਤੇ ਪ੍ਰਭਾਵਸ਼ਾਲੀ ਬਣਦੀ ਹੈ । ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਛੰਦ ਨੂੰ ਕਵਿਤਾ ਦਾ ਲਿੰਗ ਮੰਨਿਆ ਹੈ ।[3] ਮਹਾਕਵੀ ਵਰਡਸਵਰਥ ਅਤੇ ਪੰਜਾਬੀ ਦੇ ਪ੍ਰਸਿੱਧ ਕਵੀ ਵਾਰਿਸ ਸ਼ਾਹ ਨੇ ਵੀ ਛੰਦ ਨੂੰ ਕਵਿਤਾ ਲਈ ਬੇਹੱਦ ਜ਼ਰੂਰੀ ਮੰਨਿਆ ਹੈ ।[4] ਭਾਰਤੀ ਕਾਵਿ-ਪਰੰਪਰਾ ਵਿੱਚ ਵੇਦਾਂ ਨੂੰ ਸਮਝਣ ਲਈ ਛੇ ਇਲਮਾਂ ਦਾ ਗਿਆਨ ਬੇਹੱਦ ਜ਼ਰੂਰੀ ਮੰਨਿਆ ਗਿਆ ਹੈ ।[5] ਇਨ੍ਹਾਂ ਵਿੱਚੋਂ ਪਿੰਗਲ ਇੱਕ ਹੈ। ਪਿੰਗਲ-ਸ਼ਾਸਤਰ ਵਿੱਚ ਛੰਦਾਂ ਦੀ ਸਾਰਥਿਕਤਾ ਅਤੇ ਮਹੱਤਤਾ ਬਾਰੇ ਵੱਖ-ਵੱਖ ਸਮੇਂ ਆਚਾਰੀਆਂ ਵਲੋਂ ਚਿੰਤਨ ਹੁੰਦਾ ਰਿਹਾ ਹੈ । ਇਸ ਸ਼ਾਸਤਰ ਸੰਬੰਧੀ ਵਿਧੀਵੱਤ ਰੂਪ ਵਿੱਚ ਵਿਚਾਰ ਕਰਨ ਵਾਲਾ ਸਭ ਤੋਂ ਪਹਿਲਾ ਭਾਰਤੀ ਵਿਦਵਾਨ 'ਪਿੰਗਲਾਚਾਰੀਆ' ਹੈ । ਇਸ ਵਿਦਵਾਨ ਦਾ ਸਮਾਂ 200 ਈ. ਪੂਰਵ ਤੋਂ ਵੀ ਪਹਿਲਾਂ ਦਾ ਮੰਨਿਆ ਜਾਂਦਾ ਹੈ ।[6] ਇੱਥੇ ਇਹ ਗੱਲ ਕਹਿਣੀ ਵੀ ਅਤਿਕਥਨੀ ਨਹੀਂ ਹੋਵੇਗੀ ਕਿ ਵਿਦਵਾਨ ਪਿੰਗਲਾਚਾਰੀਆ ਤੋਂ ਪਹਿਲਾਂ ਵੀ ਭਾਰਤੀ ਰਿਸ਼ੀ-ਅਕਾਦਮੀਸ਼ਨਾਂ ਨੇ ਇਸ ਖੇਤਰ ਵਿੱਚ ਅਵੱਸ਼ ਹੀ ਕੋਈ ਨਾ ਕੋਈ ਰਚਨਾ ਕੀਤੀ ਹੋਵੇਗੀ । ਪ੍ਰਸਿੱਧ ਵਿਦਵਾਨ ਏ. ਬੀ. ਕੀਥ ਨੇ ਸੰਸਕ੍ਰਿਤ ਦੇ ਗ੍ਰੰਥਾਂ ਦਾ ਵਿਸ਼ਲੇਸ਼ਣ ਕਰਦਿਆਂ ਪਿੰਗਲਚਾਰੀਆ ਦੇ ਛੰਦ-ਸ਼ਾਸਤਰ ਨੂੰ ਇਸ ਗਿਆਨ ਦਾ ਪ੍ਰਾਚੀਨਤਮ ਰੂਪ ਸਿੱਧ ਕੀਤਾ ਹੈ ।[7]

ਅੱਜ ਤੱਕ ਰਚਿਆ ਗਿਆ 90% ਪੰਜਾਬੀ ਕਾਵਿ-ਸਾਹਿੱਤ, ਛੰਦ-ਬੱਧ ਹੈ । ਸਾਰਾ ਹੀ ਨਾਥ-ਜੋਗੀ ਸਾਹਿੱਤ, ਅਮੀਰ ਖ਼ੁਸਰੋ ਦੀਆਂ ਫ਼ਾਰਸੀ ਤੇ ਹਿੰਦੁਸਤਾਨੀ ਰਚਨਾਵਾਂ, ਫ਼ਰੀਦ ਦੇ ਸ਼ਲੋਕ, ਸਾਰੀ ਗੁਰਬਾਣੀ ਅਤੇ ਭਗਤ-ਬਾਣੀ, ਕਿੱਸਾ-ਕਾਵਿ, ਬੀਰ-ਕਾਵਿ, ਕਵੀਸ਼ਰੀ-ਕਾਵਿ, ਲੋਕ-ਕਾਵਿ, ਸਰੋਦੀ-ਕਾਵਿ, ਫ਼ਾਰਸੀ-ਅਰੂਜ਼ ਦੀ ਧਾਰਨੀ ਪੰਜਾਬੀ ਗਜ਼ਲ ਅਤੇ ਰੁਬਾਈ, ਤੁਰਿਆਈ (ਭਾਈ ਵੀਰ ਸਿੰਘ) ਆਦਿ ਵਿਸ਼ਾਲ ਪਰੰਪਰਾਵਾਂ ਦਾ ਨਿਰਮਾਣ ਛੰਦ-ਬੱਧ ਅਤੇ ਅਰੂਜ਼ ਆਧਾਰਿਤ ਕਾਵਿ-ਨਿਯਮਾਂ ਅਨੁਸਾਰ ਹੀ ਹੋਇਆ ਹੈ । ਛੰਦ-ਮੁਕਤ ਕਵਿਤਾ ਵਿੱਚ

ਤਾਲ ਅਤੇ ਕਾਵਿ ਦੇ ਬਾਕੀ ਗੁਣ ਜ਼ਰੂਰ ਹੀ ਵਿਦਮਾਨ ਹੁੰਦੇ ਹਨ। ਇਹ ਗੁਣ ਕਵੀ ਦੀ ਵਿਸ਼ੇਸ਼ ਅਨੁਭੂਤੀਸ਼ੀਲਤਾ ਦਾ ਪ੍ਰਗਟਾਵਾ ਕਰਦੇ ਹਨ, ਜੋ ਸੰਗੀਤਕਤਾ ਛੰਦ-ਬੱਧ ਕਾਵਿ ਵਿੱਚ ਹੁੰਦੀ ਹੈ, ਉਹ ਛੰਦ-ਮੁਕਤ ਕਵਿਤਾ ਵਿੱਚ ਕਦਾਚਿਤ ਨਹੀਂ ਹੋ ਸਕਦੀ। ਛੰਦ-ਮੁਕਤ ਕਵਿਤਾ ਵਿੱਚ ਭਾਵਾਂ ਦੇ ਤਿੱਖੇ ਵਹਾਉ ਲਈ ਇੱਕ ਵਿਸ਼ੇਸ਼ ਮਾਨਸਿਕ ਅਤੇ ਸ਼ਾਬਦਿਕ ਸੁਰ-ਤਾਲ ਦੀ ਲੋੜ ਹੁੰਦੀ ਹੈ। ਇਸੇ ਲਈ ਡਾ. ਪਿਆਰ ਸਿੰਘ ਹੁਰਾਂ ਦਾ ਇਹ ਕਹਿਣਾ ਬਿਲਕੁਲ ਉਚਿਤ ਹੈ ਕਿ ਛੰਦ-ਮੁਕਤ ਕਵਿਤਾ ਵੀ ਉਹੀ ਕਵੀ ਲਿਖ ਸਕਦਾ ਹੈ, ਜਿਸਨੂੰ ਛੰਦ-ਬੱਧ ਕਵਿਤਾ ਲਿਖਣੀ ਆਉਂਦੀ ਹੋਵੇ।[8] ਇਸ ਗੱਲ ਦਾ ਪ੍ਰਮਾਣ ਪ੍ਰੋ. ਪੂਰਨ ਸਿੰਘ ਦੀ ਕਵਿਤਾ ਤੋਂ ਵੀ ਮਿਲਦਾ ਹੈ।

ਪੰਜਾਬੀ ਕਾਵਿ-ਸਾਹਿੱਤ ਦੀ ਬਹੁਤੀ ਰਚਨਾ ਪਿੰਗਲ ਦੇ ਨਿਯਮਾਂ ਅਨੁਸਾਰ ਹੋਈ ਹੈ, ਪਰ ਵੀਹਵੀਂ ਸਦੀ ਦੇ ਆਰੰਭ ਤੱਕ ਪਿੰਗਲ ਸ਼ਾਸਤਰ ਸੰਬੰਧੀ ਕੋਈ ਵੀ ਗ੍ਰੰਥ ਗੁਰਮੁਖੀ ਅੱਖਰਾਂ ਵਿੱਚ ਅਤੇ ਸ਼ੁੱਧ ਪੰਜਾਬੀ ਭਾਸ਼ਾ ਵਿੱਚ ਨਹੀਂ ਰਚਿਆ ਗਿਆ।[9] ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਇਸ ਵਿਸ਼ੇ ਦੀ ਅਹਿਮੀਅਤ ਨੂੰ ਅਨੁਭਵ ਕਰਕੇ ਪੰਜਾਬੀ ਸਾਹਿੱਤ ਵਿੱਚ ਇਸਦੀ ਘਾਟ ਮਹਿਸੂਸ ਕੀਤੀ। ਉਸ ਦੀ ਵਿਦਿਅਕ-ਸਮਰੱਥਾ ਭਾਰਤੀ ਛੰਦ-ਵਿਧਾਨ ਦੀ ਸਾਰੀ ਪਰੰਪਰਾ ਦਾ ਵਿਸ਼ਲੇਸ਼ਣ ਕਰਦੀ ਹੋਈ, ਪੰਜਾਬੀ ਵਿੱਚ ਟਕਸਾਲੀ ਛੰਦ-ਸ਼ਾਸਤਰ ਦੀ ਰਚਨਾ ਕਰਨ ਲਈ ਉਤਸਕ ਹੋਈ। ਉਸਨੇ ਭਾਸ਼ਾਈ ਵਿਸ਼ਲੇਸ਼ਣ ਕਰਕੇ ਪੰਜਾਬੀ ਭਾਸ਼ਾ ਦੀ ਉਤਪਤੀ, ਗੁਰਮੁਖੀ ਲਿਪੀ ਦੀ ਵਿਸ਼ੇਸ਼ਤਾ ਅਤੇ ਵਿਆਕਰਣ ਦੇ ਨੇਮਾਂ ਦੀ ਪੈਰਵੀ ਦੇ ਨਾਲ-ਨਾਲ ਛੰਦ-ਵਿਧਾਨ ਅਤੇ ਅਲੰਕਾਰ ਸ਼ਾਸਤਰ ਉੱਤੇ ਵੀ ਉਤਕ੍ਰਿਸ਼ਟ ਰਚਨਾਵਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। ਛੰਦ-ਸ਼ਾਸਤਰ ਪ੍ਰਤੀ ਉਸਦੇ ਆਪਣੇ ਛੰਦ-ਸ਼ਾਸਤਰ 'ਗੁਰੂ ਕਾਵਯ ਦਰਸ਼ਨ ਪਿੰਗਲ' ਦੀ ਭੂਮਿਕਾ, ਉਸਦੀ ਯੋਗਤਾ ਅਤੇ ਸੰਕਲਪ ਨੂੰ ਇਉਂ ਵਿਅਕਤ ਕਰਦੀ ਹੈ, "ਸਾਡੇ ਦੇਸ਼ ਵਿੱਚ ਇਸ ਵਿਸ਼ੇ ਦੇ ਸਭ ਤੋਂ ਪਹਿਲੇ ਕਰਤਾ ਮਹਾਂਰਿਸ਼ੀ ਪਿੰਗਲਾਚਾਰੀਆ ਕਹੇ ਜਾਂਦੇ ਹਨ, ਜਿਨ੍ਹਾਂ ਦਾ ਬਣਾਇਆ ਹੋਇਆ ਸੰਸਕ੍ਰਿਤ ਬੋਲੀ ਵਿੱਚ ਛੰਦ-ਸ਼ਾਸਤਰ ਹੈ। ਮਗਰ ਉਨ੍ਹਾਂ ਦੇ ਨਾਉਂ ਤੇ ਹੀ ਇਸ ਸ਼ਾਸਤਰ ਦਾ ਨਾਉਂ ਭੀ ਪਿੰਗਲ ਪੈ ਗਿਆ। ਉਸ ਤੋਂ ਪਿੱਛੋਂ ਅਗਸਤ ਮੁਨੀ ਆਦਿਕਾਂ ਨੇ ਵੀ ਇਸ ਵਿਸ਼ੇ ਉੱਤੇ ਕੁੱਝ ਗ੍ਰੰਥ ਲਿਖੇ, ਫੇਰ ਇਨ੍ਹਾਂ ਹੀ ਸੰਸਕ੍ਰਿਤ ਕਵੀਆਂ ਦਾ ਮੱਤ ਲੈ ਕੇ ਬ੍ਰਜ ਭਾਸ਼ਾ ਵਿੱਚ ਬਹੁਤ ਕਵੀਆਂ ਦੁਆਰਾ ਪਿੰਗਲ ਰਚੇ ਗਏ ਥੋੜ੍ਹਿਆਂ ਨੂੰ ਛੱਡ ਕੇ ਬਾਕੀ ਸਭਨਾਂ ਵਿੱਚ ਬੋਲੀ ਦੀ ਔਖ ਬਿਨਾਂ ਹੋਰ ਵੀ ਹੇਠ ਲਿਖੇ ਦੋਸ਼ ਦਿਸਦੇ ਹਨ:

1. ਮਾਤ੍ਰਿਕ ਛੰਦਾਂ ਨੂੰ ਵਰਣਕ ਅਤੇ ਵਰਣਿਕਾਂ ਨੂੰ ਮਾਤ੍ਰਿਕ ਬਣਾਉਣਾ।
2. ਵਰਣਿਕ, ਮਾਤ੍ਰਿਕ ਛੰਦਾਂ ਦੀ ਪਛਾਣ ਅਤੇ ਪ੍ਰਣਾਲੀ ਆਦਿ ਦੀ ਵੰਡ ਦੀ ਅਸ਼ੁੱਧੀ।
3. ਛੰਦਾਂ ਦੇ ਲੱਛਣ ਮਾਤ੍ਰਿਕ ਅਤੇ ਵਰਣਿਕ ਦੋਹਾਂ ਹੀ ਰੀਤੀਆਂ ਨਾਲ ਕਰਨੇ।
4. ਗਣਕ ਛੰਦਾਂ ਦੇ ਲੱਛਣ ਕਰਨ ਲਈ ਪਹਿਲਾਂ ਅੱਖਰਾਂ ਦਾ ਕ੍ਰਮ ਕਹਿ ਕੇ ਫੇਰ ਅਥਵਾ ਵਿਚਾਲੇ ਗਣਾਂ ਦਾ ਕ੍ਰਮ ਦੱਸਣਾ।

5. ਪ੍ਰਤਯਯਾਂ ਦੀ ਅਪੂਰਣਤਾ।
6. ਸਮਝਾਉਣ ਦਾ ਯਤਨ ਛੱਡ ਕੇ ਕੇਵਲ ਨੋਟ-ਬੁੱਕਾਂ ਦੀ ਤਰ੍ਹਾਂ ਹੀ ਹੋਣੀ।
7. ਛੰਦਾਂ ਉੱਤੇ ਪ੍ਰਤਯਯਾਂ ਦੀ ਵਰਤੋਂ ਕਰਕੇ ਨਾ ਦਿਖਾਉਣੀ।
8. ਉਚਾਰਣ ਦੇ ਰੂਪ ਵਿੱਚ ਹੀ ਲੱਛਣ ਦਾ ਵਰਨਣ ਹੋਣ ਕਰਕੇ ਹੋਰ ਕੋਈ ਲਾਭਦਾਇਕ ਪਦਾਰਥ ਨਾ ਦੱਸਿਆ ਜਾਣਾ"।[10]

"ਸੋ ਉਕਤ ਦੋਸ਼ਾਂ ਨੂੰ ਯਥਾ-ਸ਼ਕਤੀ ਹਟੌਣਾ, ਪੰਜਾਬੀ ਵੀਰਾਂ ਨੂੰ ਕਾਵਯ (ਯਥਾਮਤਿ) ਸਿਖਾਉਣਾ, ਪੰਜਾਬੀ ਬੋਲੀ ਨੂੰ ਭੂਖਿਤ ਕਰਨਾ, ਸਤਿਗੁਰੂ ਦੇ ਗੁਣ ਗਾਉਣੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਲੌਕਿਕ ਬਾਣੀ ਦੇ 'ਸਾਹਿਤਯ' ਅੰਗ ਦੀਆਂ (ਅਲੰਕਾਰ ਆਦੀ) ਝਲਕਾਂ ਵਿੱਚ ਪ੍ਰਵੇਸ਼ ਕਰਾਉਣ ਆਦੀ ਪ੍ਰਯੋਜਨਾਂ ਨੂੰ ਲੈ ਕੇ "ਗੁਰੂ ਕਾਵਯ ਦੀ ਪਹਿਲੀ ਝਲਕ ਪਿੰਗਲ ਦਾ ਪ੍ਰਕਾਸ਼ ਕੀਤਾ ਜਾਂਦਾ ਹੈ"।[11] ਪੰਡਿਤ ਕਰਤਾਰ ਸਿੰਘ 'ਦਾਖਾ' ਕਾਵਿ-ਕਲਾ ਲਈ ਛੰਦਾਬੰਦੀ ਦੇ ਨਿਯਮਾਂ ਨੂੰ ਜਾਨਣਾ ਅਤਿ ਆਵੱਸ਼ਕ ਮੰਨਦਾ ਹੈ। ਉਸ ਅਨੁਸਾਰ ਕਾਵਿ-ਕਲਾ ਦੇ ਖੇਤਰ ਵਿੱਚ ਪ੍ਰਵੇਸ਼ ਕਰਨ ਲਈ ਪਿੰਗਲ ਦੀ ਜਾਣਕਾਰੀ ਸਭ ਤੋਂ ਮੁੱਢਲੀ ਗੱਲ ਹੈ।[12] ਹੱਥਲੀ ਪੁਸਤਕ "ਗੁਰੂ ਕਾਵਯ ਦਰਸ਼ਨ ਪਿੰਗਲ" ਦੇ ਪੰਜ ਪ੍ਰਕਰਣ ਹਨ, ਜਿਨ੍ਹਾਂ ਵਿੱਚ ਇਸ-ਸ਼ਾਸਤਰ ਬਾਰੇ ਭਰਪੂਰ ਜਾਣਕਾਰੀ ਪ੍ਰਸਤੁਤ ਕੀਤੀ ਗਈ ਹੈ। ਪਹਿਲੇ ਪ੍ਰਕਰਣ ਵਿੱਚ ਅੰਕਿਤ ਜਾਣਕਾਰੀ ਬਹੁਮੁੱਲੀ ਅਤੇ ਮਹੱਤਵਪੂਰਨ ਹੈ। ਇਸ ਵਿੱਚ ਉਸਨੇ ਆਪਣੀ ਵਿਸ਼ਾਲ ਵਿਦਵਤਾ ਅਤੇ ਕਰਤਾਰੀ ਯੋਗਤਾ ਅਨੁਸਾਰ ਛੰਦਾਂ ਦੀਆਂ ਸੂਖ਼ਮ-ਭੇਦੀ ਕਿਸਮਾਂ ਜਿਵੇਂ, ਮਾਤ੍ਰਿਕ, ਵਰਣਿਕ, ਸਿੱਧਾ ਪੁੱਠਾ, ਪ੍ਰਸਤਾਰ, ਨਸ਼ਟ, ਉਦਿਸ਼ਟ, ਸੰਖਿਆ ਸੂਚੀ, ਪਤਾਲ ਅਤੇ ਮੇਰੂ ਆਦਿਕ ਦੇ ਸਿਧਾਂਤਾਂ ਦੀ ਵਿਆਖਿਆ ਬੜੇ ਹੀ ਸਰਲ ਢੰਗ ਨਾਲ ਕੀਤੀ ਹੈ ਅਤੇ ਇਨ੍ਹਾਂ ਸਿਧਾਂਤਾਂ ਦੀ ਵਿਆਖਿਆ ਕਰਨ ਲਈ ਸੌਖੇ ਕਾਵਿਕ ਬੰਦ ਅਤੇ ਉਦਾਹਰਨਾਂ ਵਜੋਂ ਪ੍ਰਸਤੁਤ ਕਰਨ ਲਈ ਅਤਿ ਸੁੰਦਰ ਕਾਵਿ ਦੀ ਰਚਨਾ ਕੀਤੀ ਹੈ। ਪੁਸਤਕ ਦੇ ਆਰੰਭ ਵਿੱਚ ਹੀ ਮਾਤਰਾਵਾਂ ਦੇ ਲਘੂ, ਗੁਰੂ, ਦੀਰਘ ਅੱਖਰ, ਗਣ ਅਤੇ ਅਗਣ ਆਦਿਕਾਂ ਦਾ ਸਰੂਪ-ਵਰਣਨ ਬੜੇ ਹੀ ਵਿਸਤ੍ਰਿਤ ਅਤੇ ਸੁਖੇਣ ਢੰਗ ਨਾਲ ਕੀਤਾ ਹੈ। ਇਨ੍ਹਾਂ ਭੇਦਾਂ ਨੂੰ ਆਸਾਨੀ ਨਾਲ ਪਾਠਕਾਂ ਅਤੇ ਜਗਿਆਸੂਆਂ ਨੂੰ ਸਮਝਾਉਣ ਲਈ ਉਸਨੇ ਬੜੀਆਂ ਹੀ ਸੁੰਦਰ ਅਤੇ ਸਰਲ ਤਾਲਕਾਵਾਂ ਵੀ ਅੰਕਿਤ ਕੀਤੀਆਂ ਹਨ, ਜਿਨ੍ਹਾਂ ਤੋਂ ਮਾਤ੍ਰਿਕ ਅਤੇ ਵਰਣਿਕ ਛੰਦਾਂ ਦਾ ਸਰੂਪ ਵਰਣਨ ਅਤੇ ਉਨ੍ਹਾਂ ਦਾ ਆਪਸੀ ਨਿਖੇੜਾ ਸਹਿਜੇ ਹੀ ਹੋ ਜਾਂਦਾ ਹੈ, ਜਿਵੇਂ:

1. **ਮਾਤ੍ਰਿਕ ਗਣ ਪ੍ਰਕਾਰ :** ***ਦੋਹਿਰਾ***

ਟਗਣ ਠਗਣ ਅਰ ਡਗਣ ਜੋ ਢਗਣ ਣਗਣ ਪਹਿਚਾਨ ॥
ਛੇ ਅਰ ਪੰਜ ਸੁ ਚਾਰ ਤ੍ਰੈ ਦੋ ਕਲ ਕ੍ਰਮ ਤੇ ਜਾਨ ॥26॥

ਇਸ ਦੀ ਵਿਸਤ੍ਰਿਤ ਵਿਆਖਿਆ ਇਸ਼ ਪ੍ਰਕਾਰ ਹੈ :

ਇਸ ਦੀ ਵਿਸਤ੍ਰਿਤ ਵਿਆਖਿਆ ਇਸ ਪ੍ਰਕਾਰ ਕਰਦਾ ਹੈ।

| | ਟਗਣ | ਠਗਣ | ਡਗਣ | ਢਗਣ | ਣਗਣ |
|---|---|---|---|---|---|
| 1. | SSS | ISS | SS | IS | S |
| 2. | IISS | SIS | IIS | SI | II |
| 3. | ISIS | IIIS | ISI | III | 2 |
| 4. | SIIS | SSI | SSI | 3 | |
| 5. | IIIIS | IISI | IIII | | |
| 6. | ISSI | ISII | 5 | | |
| 7. | SISI | SIII | | | |
| 8. | IIISI | IIIII | | | |
| 9. | SSII | 8 | | | |
| 10. | IISII | | | | |
| 11. | SIIII | | | | |
| 12. | IIIIII 13 | | | | |

੨. ਵਰਣਿਕ ਗਣ ਵਰਣਨ :

### ਦੋਹਿਰਾ

ਤੀਨ ਵਰਣ ਦਾ ਗਣ ਲਖੋਂ, ਸਰਬ ਗੁਰੂ ਰੂਪਾਦਿ ॥
ਅੱਠ ਭੇਦ ਇਉਂ ਜਾਨੀਏ, ਧਰ ਪ੍ਰਸਤਾਰ ਮ੍ਰਯਾਦਿ ॥

ਅਰਥਾਤ ਪੰਕਤੀ ਦੇ ਆਦਿ ਤੋਂ ਆਰੰਭ ਕਰਕੇ ਤਿੰਨ ਅੱਖਰ ਦਾ ਗਣ ਹੁੰਦਾ ਹੈ, ਸੋ ਪ੍ਰਸਤਾਰ ਦੀ ਰੀਤੀ ਨਾਲ ਏਹਦੇ (3 ਵਰਣ ਦੇ) ਅੱਠ ਰੂਪ ਹੁੰਦੇ ਹਨ। ਪਹਿਲਾ ਰੂਪ ਸਰਬ ਗੁਰੂ (SSS) ਦਾ ਰੱਖ ਕੇ ਪ੍ਰਸਤਾਰ ਕਰਦੇ ਹੋਏ 8 ਗਣ 'ਮਗਣਾਦੀ' ਨਿਕਲ ਆਉਂਦੇ ਹਨ। ਪ੍ਰਸਤਾਰ ਕੀ ਹੈ ? ਇਸ ਬਾਰੇ ਵੀ ਲੇਖਕ ਨੇ ਕੁੱਝ ਮੁੱਢਲੀ ਜਾਣਕਾਰੀ ਅੰਕਿਤ ਕਰਨ ਦਾ ਯਤਨ ਕੀਤਾ ਹੈ। 'ਪ੍ਰਸਤਾਰ' ਬਾਰੇ ਉਹ ਹੇਠ ਲਿਖਿਆ ਕਬਿੱਤ ਸਮਝਣ ਲਈ ਕਹਿੰਦਾ ਹੈ, ਕਬਿੱਤ ਹੈ :

ਮਗਣ ਸਰਬ ਗੁਰੂ, ਭਗਣ ਦੇ ਆਦਿ ਗੁਰੂ,
ਜਗਣ ਦੇ ਮੱਧ, ਅੰਤ ਸਗਣ ਦੇ ਜਾਨੀਏ।
ਨਗਣ ਸਰਬ ਲਘੂ, ਯਗਣ ਦੇ ਆਦਿ ਲਘੂ,
ਰਗਣ ਦੇ ਮੱਧ, ਅੰਤ ਤਗਣ ਦੇ ਮਾਨੀਏ।
ਜਗਣ ਸਗਣ ਮੱਧ, ਰਗਣ ਤਗਣ ਚਾਰੇ,
ਛੰਦ ਦੇ ਆਰੰਭ ਵਿਚ ਕਹਿਣ ਮੱਤ ਆਨੀਏ।
ਦੁਮਲਾ ਦੀ ਬ੍ਰਿਤ ਕੈਸੇ, ਕਵਿ ਕੇਹਰਿ ਸੁ ਸੱਭ ਹੀ,
ਅਸ਼ੁੱਭ ਗਣ, ਜਿੱਥੇ ਛੰਦ ਹਾਨੀਏ।[14]

| | |
|---|---|
| SSS | ਮਗਣ |
| ISS | ਯਗਣ |
| SIS | ਰਗਣ |
| IIS | ਸਗਣ |
| SSI | ਤਗਣ |
| ISI | ਜਗਣ |
| SII | ਭਗਣ |
| III | ਨਗਣ |

ਛੰਦਾਂ ਨੂੰ ਸਮਝਾਉਣ ਹਿੱਤ ਉਕਤ ਭਾਂਤ ਇਨ੍ਹਾਂ ਦੇ ਨਿਯਮਾਂ ਨੂੰ ਕਵਿਤਾਉਣਾ ਅਤੇ ਸੁਖੈਨ

ਤਾਲਿਕਾਵਾਂ ਰਾਹੀਂ ਪਾਠਕਾਂ ਨੂੰ ਸਮਝਾਉਣਾ ਬੜਾ ਹੀ ਉੱਤਮ ਢੰਗ ਹੈ। ਇਸ ਤਰੀਕੇ ਨਾਲ ਜਗਿਆਸੂ ਜਲਦੀ ਹੀ ਪਿੰਗਲ ਦੇ ਇਨ੍ਹਾਂ ਨੇਮਾਂ ਬਾਰੇ ਭਰਪੂਰ ਵਾਕਫ਼ੀਅਤ ਪ੍ਰਾਪਤ ਕਰ ਲੈਂਦਾ ਹੈ; ਪਰੰਤੂ ਪਿੰਗਲ ਦੇ ਨਿਯਮਾਂ ਨੂੰ ਸਮੁੱਚੇ ਰੂਪ ਵਿੱਚ ਸਮਝਣ ਲਈ ਪੰਡਿਤ ਕਰਤਾਰ ਸਿੰਘ 'ਦਾਖਾ' ਦੁਆਰਾ ਘੜੇ ਗਏ ਨਿਯਮਾ ਨੂੰ ਸਮਝਣਾ ਹਾਰੀ-ਸਾਰੀ ਵਿਅਕਤੀ ਦਾ ਕੰਮ ਨਹੀਂ। ਇਹ ਵਿਆਖਿਆ ਕੇਵਲ ਛੰਦ-ਸ਼ਾਸਤਰ ਦੇ ਗੰਭੀਰ ਚਿੰਤਨ ਵਾਲੇ ਵਿਦਵਾਨਾਂ ਦੇ ਸਮਝ ਆਉਣ ਵਾਲੀ ਹੀ ਰਹਿ ਜਾਂਦੀ ਹੈ, ਜਿਵੇਂ;

ਰੀਤੀ : ਦੋਹਿਰਾ :

ਵੰਡ ਚਾਰ ਤੇ ਪ੍ਰਸ਼ਨ ਗੁਣ ਸੋਲ਼ ਸਲਤ ਸਮਾਨ।<br>
ਬਚਿਆਂ ਦੂਣੇ ਫੇਰ ਗੁਣ, ਵਰਣ ਸੰਖਿਆ ਆਨ।

(ਦੇਖ ਕੋਠਾ 10-16 ਵਰਣ ਦੀ ਭੇਦ-ਸੰਖਿਆ ਦਾ)

| | |
|---|---|
| 10 ਵਰਣ | $\frac{10}{4}$ =2 ਬਾਕੀ 2=16×16×4 (ਦੋਹਰੇ ਦੀ ਸੰਖਿਆ 1024 ਉੱਤਰ |
| 16 ਵਰਣ | $\frac{16}{4}$ = 4 = 16X16X16X16 = 4096 ਉੱਤਰ |

**ਵਿਆਖਿਆ :**

"ਇਹਦੇ ਵਿੱਚ ਦਸ ਵਰਣ ਦੀ ਸੰਖਿਆ ਇਉਂ ਕੱਢੀ ਕਿ 10 ਨੂੰ ਚਾਰ ਉੱਤੇ ਵੰਡਿਆ ਤਾਂ 2 ਲਭਧ ਆਏ 2 ਪਿੱਛੇ ਰਹੇ। ਫੇਰ ਦੋ ਸੋਲੇ (ਲਭਧ ਜਿੰਨੇ) ਆਪੋ ਵਿੱਚ ਗੁਣੇ ਤਾਂ 256 ਹੋਏ ਫਿਰ ਇਹਦੇ ਨਾਲ (ਦੋ ਪਿੱਛੇ ਰਹੇ ਦੀ ਸੰਖਿਆ) ਚਾਰ ਨੂੰ ਗੁਣਿਆ ਤਾਂ 1024 ਉੱਤਰ ਹੈ। ਇਵੇਂ ਹੀ ਸੋਲ੍ਹਾਂ ਵਰਣਾਂ ਨੂੰ ਚਾਰ ਉੱਤੇ ਵੰਡਿਆਂ 4 ਲਭਧ ਆਏ ਤਾਂ 4 ਵਾਰ ਸੋਲ੍ਹੇ ਆਪੋ ਵਿੱਚ ਗੁਣੇ; ਸੋ 4096 ਉੱਤਰ ਆਇਆ।"[18]

ਵਿਹਾਰਕ ਦ੍ਰਿਸ਼ਟੀ ਤੋਂ ਇਨ੍ਹਾਂ ਨੇਮਾਂ ਦਾ ਵਿਧੀ ਵੱਤ ਢੰਗ ਨਾਲ ਅਧਿਐਨ ਕਰਨਾ ਅਤੇ ਫਿਰ ਇਨ੍ਹਾਂ ਨੇਮਾਂ ਦਾ ਅਨੁਸਾਰੀ ਹੋ ਕੇ ਕਾਵਿ-ਰਚਨਾ ਕਰਨੀ ਇੱਕ ਸਹਿਜ ਕੰਮ ਨਹੀਂ ਹੈ। ਵਿਦਵਾਨ ਪੰਡਿਤ ਵਲੋਂ ਛੰਦਾਂ ਦੀ ਬਣਤਰ ਅਤੇ ਮਾਤਰਾਂ ਦੀ ਸੰਖਿਆ ਲਈ ਬਾਕਾਇਦਾ ਗਣਿਤ ਦੇ ਨਿਯਮਾਂ ਵਾਂਗ ਨਿਯਮ ਨਿਰੂਪਤ ਕਰਕੇ ਇਸਨੂੰ ਇੱਕ ਵਿਗਿਆਨ ਦਾ ਦਰਜਾ ਦੇਣ ਦਾ ਯਤਨ ਕੀਤਾ ਹੈ। ਉਸਦੀ ਇਹ ਰੁਚੀ ਇੱਕ ਹੋਰ ਉਦਾਹਰਣ ਵਿੱਚੋਂ ਸੁਤੇ ਸਿੱਧ ਹੀ ਸਪਸ਼ਟ ਹੁੰਦੀ ਹੈ, ਜੋ ਕਿ ਇਸ ਪ੍ਰਕਾਰ ਹੈ :

"**ਸੰਖਿਆ ਰੀਤੀ** : ਪਹਿਲੇ ਵਾਂਗ ਹੀ, ਜਿਤਨੇ ਵਰਣਾਂ ਦੀ ਸੰਖਿਆ ਕਰਨੀ ਹੋਵੇ, ਉਤਨੀਆਂ ਨੂੰ ਚਾਰ ਉੱਤੇ ਵੰਡੋ, ਜੇਹੜਾ ਅੰਗ ਹੱਥ ਆਵੇ ਉਤਨੇ ਹੀ ਸੋਲ੍ਹਿਆਂ ਨੂੰ, ਆਪਸ ਵਿੱਚੀ ਗੁਣ ਕੇ ਉੱਤਰ ਲਵੋ, ਜੇ ਵੰਡ ਪੈ ਕੇ ਕੁੱਝ ਬਾਕੀ ਰਹਿ ਜਾਵੇ, ਤਾਂ ਬਾਕੀ ਰਹੇ ਜਿੰਨੇ ਦੂਇਆਂ (2) ਨੂੰ ਉਸ ਅੰਗ ਨਾਲ ਗੁਣੋ, ਜੋ ਕਿ ਸੋਲ੍ਹਿਆਂ ਦਾ ਗੁਣਨਫਲ ਹੈ।

4 ਵਰਣ ਵਾਲੇ ਚਖਣ ਦੀ ਸੰਖਿਆ ਦੀ ਵੰਨਗੀ :

4 ÷ 4—1 = 16 ਉੱਤਰ ।

8 ਵਰਣ ਵਾਲੇ ਚਰਨ ਦੀ ਵੰਨਗੀ

8 ÷ 4 = 2 = 16 × 16 = 256 ਉੱਤਰ ।

10 ਵਰਣ ਦੇ ਚਰਣ ਦੀ ਵੰਨਗੀ

10 ÷ 4 = 2—2 = 16 × 16 × 2X2 = 1024 ਉੱਤਰ" ।[16]

ਕਈ ਥਾਵੀਂ ਤਾਂ ਇਹ ਵਿਆਖਿਆ, ਇਸ ਤੋਂ ਵੀ, ਕਈ ਗੁਣਾਂ ਵਧੇਰੇ ਕਠਿਨ ਅਤੇ ਗੁੰਝਲਦਾਰ ਬਣ ਜਾਂਦੀ ਹੈ ।

ਪੁਸਤਕ ਦੇ ਦੂਸਰੇ ਪ੍ਰਕਰਣ ਵਿੱਚ ਲੇਖਕ ਨੇ ਮਾਤ੍ਰਿਕ ਪ੍ਰਤਯਾਂ ਦਾ ਬਿਉਰਾ ਦਿੱਤਾ ਹੈ ਅਤੇ ਇਨ੍ਹਾਂ ਪ੍ਰਤਯਾਂ ਦੀ ਛੰਦਾਂ ਵਿੱਚ ਵਰਤੋਂ ਦੀ ਵਿਧੀ ਬਾਰੇ ਭਰਪੂਰ ਰੂਪ ਵਿੱਚ ਵਿਆਖਿਆ ਕੀਤੀ ਹੈ । ਹਰ ਛੰਦ ਦਾ ਲੱਛਣ ਉਸਨੇ ਸ੍ਵੈ-ਰਚਿਤ ਦੋਹਿਰੇ ਵਿੱਚ ਕਵਿਤਾ ਕੇ ਸੁਖੈਨ ਵਿਧੀ ਨਾਲ ਅੰਕ੍ਰਿਤ ਕਰਨ ਦਾ ਯਤਨ ਕੀਤਾ ਹੈ । ਪਿਛਲੇ ਅਧਿਆਇ ਵਿੱਚ ਪਿੰਗਲ ਬਾਰੇ ਜਿੱਥੇ ਸਿਧਾਂਤਿਕ ਰੂਪ ਵਿੱਤ ਵਿਚਾਰ ਕੀਤੀ ਗਈ ਹੈ, ਉੱਥੇ ਇਸ ਅਧਿਆਇ ਵਿੱਚ, ਬਹੁਤ ਸਾਰੇ ਛੰਦਾਂ ਦੀਆਂ ਉਦਾਹਰਨਾਂ ਪ੍ਰਸਤੁਤ ਕਰਕੇ, ਵਿਹਾਰਕ ਰੂਪ ਵਿੱਚ ਉਨ੍ਹਾਂ ਦੇ ਲੱਛਣ, ਇੱਕ ਦੂਜੇ ਤੋਂ ਵੱਖਰਤਾ, ਮਾਤ੍ਰਿਕ ਅਤੇ ਗਣਿਕ ਛੰਦਾਂ ਦੇ ਲੱਛਣਾਂ ਨੂੰ ਕਾਵਿ-ਰੂਪਾਂ ਵਿੱਚ ਪ੍ਰਸਤੁਤ ਕਰਕੇ ਸਪਸ਼ਟ ਕੀਤਾ ਹੈ । ਇਸੇ ਪ੍ਰਕਾਰ ਹੀ ਪੁਸਤਕ ਦੇ ਤੀਜੇ ਅਧਿਆਇ ਵਿੱਚ ਵਰਣਿਕ ਪ੍ਰਤਯਾਂ ਨੂੰ ਕਾਵਿ-ਰੂਪਾਂ ਵਿੱਚ ਵਰਤਕੇ ਉਨ੍ਹਾਂ ਬਾਰੇ ਵਿਸਤਾਰ ਵਿੱਚ ਚਰਚਾ ਕੀਤੀ ਹੈ । ਹਰ ਛੰਦ ਦੇ ਨਿਯਮਾਂ ਨੂੰ ਪਹਿਲਾਂ ਦੋਹਿਰੇ ਵਿਚ ਕਾਨੀ-ਬੱਧ ਕੀਤਾ ਹੈ ਅਤੇ ਫਿਰ ਉਨ੍ਹਾਂ ਰੂਪਾਂ ਨੂੰ ਕਵਿਤਾ ਵਿੱਚ ਵਰਤਕੇ ਨਿਯਮਾਂ ਦਾ ਸਪਸ਼ਟੀਕਰਣ ਕੀਤਾ ਹੈ । ਪਿੰਗਲ ਦੇ ਨਿਯਮਾਂ ਨੂੰ ਕਾਨੀ ਬੱਧ ਕਰਨ ਅਤੇ ਉਨ੍ਹਾਂ ਦੀ ਵਿਆਖਿਆ ਕਰਨ ਲਈ ਇਹ ਇੱਕ ਉਚਿਤ ਵਿਧੀ ਪ੍ਰਤੀਤ ਹੁੰਦੀ ਹੈ: ਜਿਵੇਂ ;

ਦੋਹਿਰਾ :

ਸੱਤਿ ਯਗਣ ਗਣ ਧਾਰ ਕਰ, ਅੰਤ ਲਘੁ ਗੁਰੂ ਡਾਰ ।
ਫਨੀਅਰ ਵਰਗੀ ਚਾਰ ਭਰ, ਕਰਨਾ ਸ਼ੇਸ਼ ਉਚਾਰ ।

**ਵੰਨਗੀ ਸਿੰਘਾ ਵਲੋਕਣ ਸ਼ੇਸ਼ ਦੀ:**

ਹਰੇ ਬੇਲ ਬੂਟੇ, ਅਨੂਠੇ ਬਰੂਟੇ, ਲੱਦੇ ਸੰਗ ਮੇਵੇ ਡਟੇ ਹੀ ਖਰੇ ।
ਖਰੇ ਚੋਜ ਸੋਣੇ, ਦੁਨੀ ਦੀਨ ਸੋਣੇ, ਡਿਠੋਣੇ ਹਟੋਣੇ ਨਿਗ੍ਹਾ ਨੂੰ ਧਰੇ ।
ਧਰੇ ਵਾਰ ਨਾਹੀਂ ਪਸ਼ੂ ਮਾਨਸਾਂ ਹੀ, ਲੱਖਾਂ ਦੇਵ ਦਾਨੇ ਖਪਾਏ ਕਰੇ ।
ਕਰੇ ਸੇਜ ਕੌਨੇ ਕਹੋ ਕੌਣ ਲੋਕੋ ਲੱਖਾਂ 'ਸੇਸ਼' ਜੀਨ੍ਹੇ ਬਨਾਏ ਹਰੇ ।[17]

ਛੰਦਾਂ ਬੰਦੀ ਦੇ ਨੇਮਾਂ ਨੂੰ ਵਿਸਤਾਰ ਰੂਪ ਵਿਚ ਕਾਨੀਬੱਧ ਕਰਨ ਵਾਲੀ ਇਸ ਪੁਸਤਕ ਦੇ ਵਿਵੇਚਨ ਤੋਂ ਪਤਾ ਲਗਦਾ ਹੈ ਕਿ ਪੰਡਿਤ ਕਰਤਾਰ ਸਿੰਘ ਪਿੰਗਲ ਸ਼ਾਸਤਰ ਦਾ ਵੀ ਇੱਕ

ਗੰਭੀਰ ਵਿਦਵਾਨ ਸੀ ਅਤੇ ਇਸ ਖੇਤਰ ਵਿੱਚ ਵੀ ਉਸਦਾ ਗਿਆਨ ਬੜਾ ਹੀ ਵਿਸ਼ਾਲ ਅਤੇ ਬਹੁਮੁੱਲਾ ਸੀ। ਜਿੱਥੇ ਉਸਨੇ ਪ੍ਰਚੱਲਤ ਛੰਦਾਂ ਦੀ ਨੇਮਾਵਲੀ ਨਿਯਤ ਕਰਕੇ ਉਸਦੇ ਨਿਯਮਾਂ ਨੂੰ ਸਧਾਰਨ ਅਤੇ ਸੌਖੇ ਢੰਗ ਨਾਲ ਸਮਝਾਉਣ ਦਾ ਯਤਨ ਕੀਤਾ ਹੈ, ਉੱਥੇ ਕਈ ਨਵੇਂ ਛੰਦ ਆਪ ਵੀ ਸਿਰਜੇ ਹਨ, ਜਿਵੇਂ ਕਿ 'ਗੁਰਮੁੱਖ ਛੰਦ', 'ਅੱਧ ਛੰਦ' ਅਤੇ 'ਜੀਵਣ ਛੰਦ'[18]। ਅੰਤ ਵਿੱਚ ਉਸਨੇ ਪਿੰਗਲ ਦੇ ਨਿਯਮਾਂ ਸੰਬੰਧੀ ਕੁੱਝ ਸਧਾਰਨ ਵੰਨਗੀਆਂ ਇਸ ਸਾਧਨਾ ਲਈ ਅੰਕਿਤ ਕੀਤੀਆਂ ਹਨ।

ਸਮੁੱਚੇ ਵਿਵੇਚਨ ਤੋਂ ਅਸੀਂ ਇੱਥੇ ਇਹ ਆਖ ਸਕਦੇ ਹਾਂ ਕਿ ਪੰਡਿਤ ਕਰਤਾਰ ਸਿੰਘ ਨੇ ਕਾਵਿ-ਕਲਾ ਲਈ ਆਵੱਸ਼ਕ ਛੰਦਾਂ ਦੇ ਨੇਮਾਂ, ਉਨ੍ਹਾਂ ਦੀ ਬਣਤਰ ਸੰਬੰਧੀ ਅਤੇ ਮਾਤਰਾਂ ਦੀ ਗਿਣਤੀ ਦੀ ਵਾਧ-ਘਾਟ ਨੂੰ ਨਿਸਚਿਤ ਕਰਨ ਲਈ ਗਣਿਤ ਦੇ ਸੂਤਰਾਂ ਵਾਂਗ ਸੂਤਰਬੱਧ ਕਰਨ ਦਾ ਯਤਨ ਕੀਤਾ ਹੈ। ਇੱਥੇ ਇਹ ਗੱਲ ਕਹਿਣੀ ਵੀ ਨਿਆਂਪੂਰਨ ਹੋਵੇਗੀ ਕਿ ਇਸ ਪੁਸਤਕ ਦੀ ਦੀਰਘਤਾ ਅਤੇ ਗੰਭੀਰਤਾ ਨੂੰ ਵੇਖਕੇ ਇਸਦੀ ਸਰਬ-ਸਧਾਰਨ ਉਪਯੋਗਤਾ ਦਾ ਵੀ ਖ਼ਿਆਲ ਆਉਂਦਾ ਹੈ। ਇੱਥੇ ਇਹ ਨਿਰਸੰਕੋਚ ਕਿਹਾ ਜਾ ਸਕਦਾ ਹੈ ਕਿ ਇੰਨੇ ਕਠਿਨ ਅਭਿਆਸ ਅਤੇ ਗਿਆਨ ਦੇ ਚੱਕਰ ਵਿੱਚ ਪੈਣ ਲਈ ਕੋਈ ਵੀ ਸਿਰਜਣਾਤਮਿਕ ਕਵੀ ਤਿਆਰ ਨਹੀਂ ਹੋ ਸਕਦਾ। ਕਵਿਤਾ ਤਾਂ ਸੁੰ-ਫੁੱਟਣ ਵਾਲੇ ਭਾਵਾਂ ਦਾ ਅਤਿ ਸੁਭਾਵਕ ਪ੍ਰਗਟਾਵਾ ਹੈ। ਇੱਕ ਕਵੀ ਦੀ ਸੂਝ ਵੀ ਛੰਦਾਂ ਦੇ ਏਨੇ ਬਾਰੀਕ ਸਰੂਪ ਨੂੰ ਗ੍ਰਹਿਣ ਕਰਕੇ ਸਿਰਜਣਾਤਮਿਕ ਅਮਲ ਸਮੇਂ ਪ੍ਰਯੁਕਤ ਨਹੀਂ ਕਰ ਸਕਦੀ। ਇਸ ਗੱਲ ਦਾ ਗਿਆਨ ਲੇਖਕ ਨੂੰ ਵੀ ਬੜੀ ਜਲਦੀ ਹੀ ਹੋ ਗਿਆ ਸੀ, ਜਿਸ ਸਦਕਾ ਉਸਨੇ ਉਕਤ ਪੁਸਤਕ ਦੀ ਇਸ ਡੂੰਘੀ ਵਿਚਾਰਧਾਰਾ ਨੂੰ ਸਰਲ ਵਿਧੀ ਨਾਲ ਅਤਿ ਸੌਖੇ ਢੰਗ ਨਾਲ ਪੇਸ਼ ਕਰਨ ਦੀ ਵਿਓਂਤ ਵੀ ਬਣਾਈ ਅਤੇ ਕਾਵਿ ਲਈ ਅਤਿ ਆਵੱਸ਼ਕ ਕਾਵਿ-ਭੂਸ਼ਣ ਅਲੰਕਾਰਾਂ ਤੋਂ ਪਰਿਚਿਤ ਕਰਵਾਉਣ ਲਈ ਪੰਜਾਬੀ ਕਵੀਆਂ ਲਈ ਇੱਕ ਪੁਸਤਕ 'ਅਲੰਕਾਰ ਨਿਰਣਯ' ਦੀ ਰਚਨਾ ਕੀਤੀ। ਜੋ 1929 ਈ. ਵਿੱਚ ਪ੍ਰਕਾਸ਼ਿਤ ਕੀਤੀ ਗਈ।[19]

ਕਾਵਿ-ਅਲੰਕਾਰਾਂ ਬਾਰੇ ਪੰਜਾਬੀ ਸਾਹਿੱਤ ਵਿੱਚ ਸ਼ਾਇਦ ਇਹ ਪਹਿਲੀ ਪੁਸਤਕ ਹੈ। ਇਸ ਤੋਂ ਪਹਿਲਾਂ ਨਿਰੋਲ ਪੰਜਾਬੀ ਵਿੱਚ ਕੇਵਲ ਅਲੰਕਾਰਾਂ ਬਾਰੇ ਰਚੀ ਗਈ ਕਿਸੇ ਹੋਰ ਪੁਸਤਕ ਦੀ ਜਾਣਕਾਰੀ ਸਾਨੂੰ ਨਹੀਂ ਮਿਲੀ ਹੈ।[20] ਪ੍ਰਾਰੰਭਕ ਯਤਨ ਹੋਣ ਦੇ ਬਾਵਜੂਦ ਵੀ ਸਮੁੱਚੀ ਪੁਸਤਕ ਦੀ ਤਰਤੀਬ ਅਤੇ ਵਿਚਾਰ-ਵਸਤੂ ਬੜੇ ਹੀ ਸੁਚੱਜੇ ਢੰਗ ਨਾਲ ਪੇਸ਼ ਕੀਤੀ ਗਈ ਹੈ। ਪੰਡਿਤ ਕਰਤਾਰ ਸਿੰਘ 'ਦਾਖਾ' ਅਨੁਸਾਰ ਬਾਣੀ ਤਿੰਨ ਪ੍ਰਕਾਰ ਦੀ ਹੁੰਦੀ ਹੈ:

(ੳ) ਰਾਜਾ ਦੀ ਨਿਆਈਂ ਆਗਿਆ ਕਰਨ ਵਾਲੀ (ਪ੍ਰਭੂ ਸੰਮਿਤ)

(ਅ) ਮਿਤ੍ਰ ਵਾਂਗ ਸਲਾਹ ਦੇਣ ਵਾਲੀ ਅਥਵਾ (ਸੁਹਿਰਦ ਸੰਮਤੀ)

(ੲ) ਮੋਹਿਣੀ (ਇਸਤਰੀ) ਦੀ ਤਰ੍ਹਾਂ ਆਪਣੇ ਕਥਨ ਦੀ ਸੁੰਦਰਤਾ ਨਾਲ ਸਰੋਤੇ ਨੂੰ ਵੱਸ ਕਰਨ ਵਾਲੀ ਅਰਥਾਤ (ਕਾਂਤਾ ਸੰਮਤਿ)। ਸੋਈ ਕਾਵਯ ਕਰਕੇ ਪ੍ਰਸਿੱਧ ਹੈ।[21] ਉਸ ਅਨੁਸਾਰ ਕਵਿਤਾ ਦੀ ਅਲੰਕਾਰਾਂ ਤੋਂ ਬਿਨਾਂ ਕੋਈ ਦੀ ਮਹੱਤਤਾ ਨਹੀਂ ਹੈ। ਕਵਿਤਾ ਦੀ

ਸ਼ੋਭਾ ਅਲੰਕਾਰਾਂ ਬਿਨਾਂ ਨਹੀਂ ਬਣ ਸਕਦੀ।[22] ਅਲੰਕਾਰ ਹੀ ਕਾਵਿ ਦੇ ਅਸਲੀ ਭੂਸ਼ਣ ਹਨ। ਇਸੇ ਵਿਚਾਰਧਾਰਾ ਨੂੰ ਮੁੱਖ ਰੱਖਕੇ ਉਸਨੇ ਸਾਧਾਰਨ ਪਾਠਕ-ਵਰਗ ਅਤੇ ਕਵੀਆਂ ਦੇ ਗਿਆਨ ਵਾਸਤੇ ਇਸ ਹੱਥਲੀ ਪੁਸਤਕ ਦੀ ਰਚਨਾ ਕੀਤੀ। ਇਸ ਸੰਬੰਧੀ ਵੀ ਇਸਦੇ ਕਰਤਾ ਦਾ ਵਿਚਾਰ ਹੈ ਕਿ ਇਸ ਵਿਸ਼ੇ ਉਤੇ ਪਹਿਲਾਂ ਕੇਵਲ ਭਾਈ ਟਹਿਲ ਸਿੰਘ ਨਾਮ ਦੇ ਲੇਖਕ ਨੇ 'ਅਲੰਕਾਰ ਸੁਧਾ ਸਾਗਰ' ਨਾਮੀ ਪੁਸਤਕ ਦੀ ਰਚਨਾ ਕੀਤੀ ਸੀ, ਪਰੰਤੂ ਉਸ ਨੇ ਵੀ ਵਿਸ਼ੇ ਨੂੰ ਪੂਰੀ ਸਪਸ਼ਟਤਾ ਨਾਲ ਨਹੀਂ ਨਿਭਾਇਆ, ਜਿਸ ਕਰਕੇ ਉਹ ਹਥਲੀ ਪੁਸਤਕ ਦੀ ਰਚਨਾ ਲਈ ਪ੍ਰੇਰਿਤ ਹੋਇਆ ਸੀ।[23] ਉਸ ਅਨੁਸਾਰ ਇਹ ਪੁਸਤਕ ਕਠਿਨ ਸ਼ੈਲੀ ਵਿੱਚ ਲਿਖੀ ਪੁਸਤਕ 'ਗੁਰੂ ਕਾਵਯ ਦਰਸ਼ਨ ਪਿੰਗਲ, ਦਾ ਹੀ ਇਹ ਸਰਲ ਰੂਪ ਹੈ।[24] ਸਮੁੱਚੀ ਪੁਸਤਕ ਦੇ ਪੰਜ ਅਧਿਆਇ ਹਨ, ਜਿਨ੍ਹਾਂ ਨੂੰ 'ਤਰੰਗ' ਸੰਗਿਆ ਦਿੱਤੀ ਗਈ ਹੈ। ਇਨ੍ਹਾਂ ਪੰਜਾਂ ਤਰੰਗਾਂ ਵਿੱਚ ਸ਼ਬਦ ਅਲੰਕਾਰ, ਅਰਥ ਅਲੰਕਾਰ ਅਤੇ ਸ਼ਬਦਾਰਥ ਅਲੰਕਾਰਾਂ ਦਾ ਬੜਾ ਹੀ ਸੁਚੱਜਾ, ਸਰਲ ਅਤੇ ਭਾਵਪੂਰਤ ਵਰਣਨ ਕੀਤਾ ਗਿਆ ਹੈ। ਹਰ ਅਲੰਕਾਰਿਕ ਭੇਦ ਨੂੰ ਸਮਝਾਉਣ ਲਈ ਲੇਖਕ ਵਲੋਂ ਸ੍ਵੈ-ਰਚਿਤ ਦੋਹਰਿਆਂ ਦੀ ਵਰਤੋਂ ਕੀਤੀ ਹੈ ਅਤੇ ਅਲੰਕਾਰਾਂ ਦੀ ਉਦਾਹਰਣ ਦੇਣ ਲਈ ਬੜੀਆਂ ਹੀ ਢੁਕਵੀਆਂ ਕਾਵਿ-ਵੰਨਗੀਆਂ ਦੀ ਸਿਰਜਣਾ ਕੀਤੀ ਹੈ, ਜਿਸ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਲੇਖਕ ਦਾ ਗਿਆਨ ਕੇਵਲ ਲਿਖਤੀ ਰੂਪ ਤੱਕ ਹੀ ਸੀਮਤ ਨਹੀਂ ਸੀ, ਬਲਕਿ ਉਹ ਉਸਨੂੰ ਅਮਲ ਵਿੱਚ ਲਿਆਉਣ ਲਈ ਵੀ ਪੂਰੀ ਤਰ੍ਹਾਂ ਸਮਰੱਥ ਸੀ। ਪਹਿਲਾਂ ਇੱਕ ਦੋਹਿਰੇ ਵਿੱਚ ਅਲੰਕਾਰ ਦੇ ਲੱਛਣ ਬਿਆਨ ਕੀਤੇ ਹਨ ਅਤੇ ਫਿਰ ਉਨ੍ਹਾਂ ਦੀ ਵੰਨਗੀ ਪ੍ਰਸਤੁਤ ਕੀਤੀ ਹੈ। ਉਦਾਹਰਨ ਵਜੋਂ ਨਿਮਨ ਲਿਖਤ ਇੱਕ ਵੰਨਗੀ ਪ੍ਰਸਤੁਤ ਹੈ :

**ਉਪਮਾ ਅਲੰਕਾਰ ਲੱਛਣ :**

**ਦੋਹਿਰਾ :** ਜਦ ਉਪਮਾ ਉਪਮੇਯ ਦਾ ਭੇਦ ਸਹਿਤ ਸਾਧਰਮਾ।
ਤਦ ਉਪਮਾਲੰਕਾਰ ਹੈ, ਕਹਿਣ ਸੁ ਕਵਿ ਜਨ ਮਰੁਮਾ।[25]

ਇਸ ਦੋਹਿਰੇ ਵਿੱਚ ਉਪਮਾਲੰਕਾਰ ਦੇ ਲੱਛਣ ਵਰਣਨ ਕੀਤੇ ਹਨ। ਇਸ ਤੋਂ ਬਾਅਦ ਉਪਮਾ ਅਲੰਕਾਰ ਵਿੱਚ ਆਉਣ ਵਾਲੇ ਭੇਦ ਅਤੇ ਉਪਮੇਯ ਅਤੇ ਉਪਮਾਨ ਦਾ ਸਰੂਪ ਵੀ ਦੋਹਰਿਆਂ ਵਿੱਚ ਹੀ ਵਰਨਣ ਕੀਤਾ ਹੈ ਜਿਵੇਂ :

ਜਿੱਥੇ ਇੱਕ ਉਪਮੇਯ ਦੇ, ਹੋਣ ਬਹੁਤ ਉਪਮਾਨ,
ਭਿੰਨ ਅਭਿੰਨ ਸੁ ਧਰਮ ਤੇ 'ਉਪਮਾ ਮਾਲਾ' ਜਾਨ।[26]

ਹਰ ਵੰਨਗੀ ਦੇ ਲੱਛਣ ਵਰਣਨ ਕਰਨ ਉਪਰੰਤ ਇੰਨੀ ਢੁਕਵੀਂ ਉਦਾਹਰਣ ਦਿੱਤੀ ਹੈ ਕਿ ਕਵੀਆਂ ਨੂੰ ਅਤੇ ਆਮ-ਪਾਠਕਾਂ ਨੂੰ ਸਮਝਣ ਵਿੱਚ ਕੋਈ ਔਖ ਮਹਿਸੂਸ ਨਹੀਂ ਹੁੰਦੀ। ਉਪਮਾ ਅਲੰਕਾਰ ਦੀ ਉਦਾਹਰਨ ਹੈ :

ਡੀਲ ਡੌਲ ਸ਼ੇਰ ਸੀ, ਉਦਾਰਤਾ ਕੁਬੇਰ ਸੀ,
ਨਿਰ੍ਹਾ ਛਟਾ ਦੇ ਢੇਰ ਸੀ, ਸੁ ਸੋਨਾ ਧਨ ਮਾਲ ਸੀ।

ਕਲਗੀ ਅਰਸ਼ ਸੀ, ਕਮਾਨ ਸੁਰ ਰਾਜ ਜੈਸੀ,
ਬਿਜਲੀ ਸੀ ਤੇਗ ਦੇਖੀ, ਬੁੱਧ ਹੈ ਮਰਾਲ ਸੀ।
ਸੂਰਜ ਸਮਾਨ ਤੇਗ ਤੇਜ ਦਸ਼ਮੇਸ਼ ਗੁਰੂ,
ਸ਼ਕਤੀ ਮਹਾਨ ਦੇਖੀ, ਕਾਲ ਮਹਾਂਕਾਲ ਸੀ।[27]

ਸਾਰੀ ਹੀ ਪੁਸਤਕ ਕਾਵਿ ਬੱਧ ਰੂਪ ਵਿੱਚ ਲਿਖੀ ਗਈ ਹੈ। ਪਿੰਗਲ ਬਾਰੇ ਭਰਪੂਰ ਜਾਣਕਾਰੀ ਰੱਖਣ ਵਾਲੇ ਅਜੋਕੇ ਵਿਦਵਾਨ ਡਾ. ਆਸ਼ਾ ਨੰਦ ਵੋਹਰਾ ਜੀ ਦਾ ਵਿਚਾਰ ਹੈ ਕਿ ਪੁਸਤਕ ਦੀ ਮਹੱਤਤਾ ਹੋਰ ਵੀ ਕਈ ਗੁਣਾਂ ਵਧ ਜਾਣੀ ਸੀ, ਜੇ ਅਲੰਕਾਰਾਂ ਦੇ ਲੱਛਣਾਂ ਦੀ ਵਿਆਖਿਆ ਨੂੰ ਵਿਸਤਾਰ ਸਹਿਤ ਵਾਰਤਿਕ ਵਿੱਚ ਅੰਕਿਤ ਕੀਤਾ ਜਾਂਦਾ।[28] ਭਾਵੇਂ ਡਾ. ਵੋਹਰਾ ਜੀ ਦਾ ਇਹ ਵਿਚਾਰ ਬਹੁਮੁੱਲਾ ਹੈ, ਪਰ ਇਸਦੇ ਬਾਵਜੂਦ ਵੀ ਇਸ ਪੁਸਤਕ ਵਿੱਚ ਪ੍ਰਸਤੁਤ ਵਸਤੂ ਬੜੀ ਹੀ ਸਪਸ਼ਟ ਅਤੇ ਪ੍ਰਭਾਵਸ਼ਾਲੀ ਹੈ। ਪੁਸਤਕ ਦੇ ਅੰਤ ਵਿੱਚ ਅਲੰਕਾਰਾਂ ਨੂੰ ਸਮਝਾਉਣ ਲਈ ਕੁੱਝ ਚਿਤਰ ਬਣਾਏ ਹਨ। ਇਨ੍ਹਾਂ ਚਿਤਰਾਂ ਰਾਹੀਂ ਹੀ ਅਲੰਕਾਰਾਂ ਦੇ ਕਈ ਭੇਦ ਵੀ ਸਪਸ਼ਟ ਕਰਨ ਦਾ ਯਤਨ ਕੀਤਾ ਹੈ। ਇਹ ਚਿਤਰ ਹਨ, 'ਖੜਗ-ਬੰਦ ਚਿਤ੍ਰ' 'ਹਾਰ-ਬੰਦ ਚਿਤ੍ਰ' 'ਚੌਕੀ-ਬੰਦ ਚਿਤ੍ਰ' 'ਛੁਣਛੁਣਾ-ਬੰਦ' 'ਚਰਣ-ਗੁਪਤ ਤਿਪਦੀ', 'ਚਾਰ ਪਾਲ੍ਹਾਂ ਦਾ ਚਿਤਰ' ਅਤੇ 'ਤਿਨ ਪਾਲ੍ਹਾਂ ਦਾ ਚਿਤਰ' ਆਦਿ।

ਸਮੁੱਚੀ ਪੁਸਤਕ ਦੇ ਅਧਿਐਨ ਕਰਨ ਉਪਰੰਤ ਪਤਾ ਲੱਗਦਾ ਹੈ ਕਿ ਅਲੰਕਾਰਾਂ ਸੰਬੰਧੀ ਇਸ-ਪੁਸਤਕ ਵਿੱਚ ਵਿਸ਼ਾਲ ਗਿਆਨ-ਭੰਡਾਰ ਹੈ। 'ਗੁਰੂ ਕਾਵਯ ਦਰਸ਼ਨ ਪਿੰਗਲ' 'ਜਿੱਥੇ ਕਵਿਤਾ ਲਈ ਛੰਦ ਦੇ ਅਤਿ ਸੂਖਮ ਭੇਦਾਂ ਨੂੰ ਉਘਾੜਦਾ ਹੈ, ਉੱਥੇ ਇਹ ਪੁਸਤਕ ਅਲੰਕਾਰ-ਨਿਰਣਯ' ਕਾਵਿਕ ਸ਼ੋਭਾ ਦੇ ਮਾਧਿਅਮ ਅਲੰਕਾਰਾਂ ਸੰਬੰਧੀ ਅਤਿ ਮਹੱਤਵਪੂਰਨ ਜਾਣਕਾਰੀ ਪ੍ਰਦਾਨ ਕਰਦੀ ਹੈ। ਪੰਜਾਬੀ ਪਿੰਗਲ ਨੂੰ ਨਿਰੋਲ ਪੰਜਾਬੀ ਵਿੱਚ ਲਿਖਣ ਅਤੇ ਕਾਵਿ-ਸ਼ਾਸਤਰ ਦੇ ਸੰਬੰਧ ਵਿੱਚ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਯੋਗਦਾਨ ਨਿਸਚੇ ਹੀ ਇਤਿਹਾਸਕ ਮਹੱਤਵ ਦਾ ਧਾਰਨੀ ਹੈ। ਇਸ ਗੱਲ ਦੀ ਪੁਸ਼ਟੀ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਅਤੇ ਸਿੱਖ-ਇਤਿਹਾਸ ਦੇ ਖੋਜੀ ਸ. ਸ਼ਮਸ਼ੇਰ ਅਸ਼ੋਕ ਵੀ ਕਰਦੇ ਹਨ। ਉਨ੍ਹਾਂ ਦਾ ਕਥਨ ਹੈ, "ਪੰਡਿਤ ਕਰਤਾਰ ਸਿੰਘ ਦਾਖਾ ਤੋਂ ਪਹਿਲਾਂ, ਪਿੰਗਲ ਬਾਰੇ ਜਾਣਕਾਰੀ ਸੰਸਕ੍ਰਿਤ ਗ੍ਰੰਥਾਂ ਤੋਂ ਹੀ ਲਈ ਜਾਂਦੀ ਸੀ। ਜੇ ਬ੍ਰਿਜ ਭਾਸ਼ਾ ਵਿੱਚ ਗ੍ਰੰਥਾਂ ਦੀ ਰਚਨਾ ਹੋਈ ਵੀ, ਤਾਂ ਉਹ ਸੰਸਕ੍ਰਿਤ ਗ੍ਰੰਥਾਂ ਤੇ ਹੀ ਆਧਾਰਤ ਸੀ। ਅਲੰਕਾਰਾਂ ਦੀਆਂ ਵੰਨਗੀਆਂ ਅਤੇ ਉਨ੍ਹਾਂ ਨੂੰ ਸਮਝਾਉਣ ਲਈ ਉਦਾਹਰਣਾਂ ਸਭ ਸੰਸਕ੍ਰਿਤ ਗ੍ਰੰਥਾਂ ਦੀਆਂ ਹੀ ਹੁੰਦੀਆਂ ਸਨ। ਪਿੰਗਲ ਨੂੰ ਸ਼ੁੱਧ ਰੂਪ ਵਿੱਚ ਪੰਜਾਬੀ ਦੀਆਂ ਲੀਹਾਂ ਤੇ ਤੋਰਨ ਵਾਲਾ ਪੰਡਿਤ ਕਰਤਾਰ ਸਿੰਘ 'ਦਾਖਾ' ਹੀ ਹੈ"।[29] ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਪਿੰਗਲ ਦੀ ਜਾਣਕਾਰੀ ਪ੍ਰਾਪਤ ਕਰਨ ਵਿੱਚ ਆਪਣਾ ਉਸਤਾਦ ਪੰਡਿਤ 'ਦਾਖਾ' ਨੂੰ ਹੀ ਮੰਨਦੇ ਸਨ।[30]

ਉਕਤ ਚਰਚਾ ਤੋਂ ਅਸੀਂ ਨਿਸ਼ਚੇ ਨਾਲ ਕਹਿ ਸਕਦੇ ਹਾਂ ਕਿ ਪੰਜਾਬੀ ਪਿੰਗਲ ਅਤੇ ਕਾਵਿ-ਸ਼ਾਸਤਰ ਸੰਬੰਧੀ ਪੰਡਿਤ ਕਰਤਾਰ ਸਿੰਘ ਦੀਆਂ ਇਹ ਪੁਸਤਕਾਂ ਬੜੀਆ ਮਹੱਤਵ-

ਪੂਰਨ ਹਨ। ਇਨ੍ਹਾਂ ਦੀ ਰਚਨਾ ਨਾਲ ਪੰਜਾਬੀ ਸਾਹਿੱਤ ਵਿੱਚ ਇੱਕ ਨਵਾਂ ਅਤੇ ਨਿੱਗਰ ਵਾਧਾ ਹੋਇਆ ਹੈ ਅਤੇ ਇਸ ਤੋਂ ਉਪਰੰਤ ਕੁੱਝ ਲੇਖਕਾਂ ਨੇ ਇਸ ਪਾਸੇ ਉਚੇਚਾ ਧਿਆਨ ਦੇ ਕੇ ਪੰਜਾਬੀ ਵਿੱਚ ਛੰਦ-ਰਚਨਾ ਅਤੇ ਕਾਵਿ ਅਲੰਕਾਰਾਂ ਬਾਰੇ ਪੁਸਤਕ-ਰਚਨਾ ਕੀਤੀ ਹੈ। ਨਿਸ਼ਚੇ ਹੀ ਪੰਡਿਤ ਕਰਤਾਰ ਸਿੰਘ 'ਦਾਖਾ' ਇਸ ਖੇਤਰ ਵਿੱਚ ਮੋਢੀ ਹੈ ਅਤੇ ਉਸਦਾ ਯੋਗਦਾਨ ਹਮੇਸ਼ਾ ਹੀ ਗੌਰਵਮਈ ਕੀਰਤੀ ਦਾ ਮਾਲਕ ਰਹੇਗਾ।

## ਹਵਾਲੇ ਅਤੇ ਟਿੱਪਣੀਆਂ

1. ਲਾਲ ਸਿੰਘ (ਗਿਆਨੀ) ਗੁਰਛੰਦ ਦਿਵਾਕਰ, ਰਚਿਤ ਕਾਨ੍ਹ ਸਿੰਘ ਨਾਭਾ, ਪਟਿਆਲਾ, 1970, ਭੂਮਿਕਾ ਵਿਚੋਂ ।
2. Encyclopedea Bratanika Vol, 21, P-877.
3. ਸਾਹਿਤਯਾਰਥ, ਪੰਨਾ 121.
4. ਜੋਗਿੰਦਰ ਸਿੰਘ, ਪਿੰਗਲ ਤੇ ਅਰੂਜ਼, ਪੰਨਾ 2, ਦੇ ਹਵਾਲੇ ਨਾਲ ।
5. ਇਹ ਛੇ ਹਨ, ਇਲਮ, ਪਿੰਗਲ, ਸਿੱਖਿਆ, ਕਲਪ, ਵਿਆਕਰਣ ਨਿਰੁਕਤ ਤੇ ਜੋਤਸ਼, ਪੰਜਾਬੀ ਸਾਹਿੱਤ ਕੋਸ਼ ਪੰਨਾ 270.

7. ਪਿੰਗਲ ਤੇ ਅਰੂਜ, ਪੰਨਾ 16 ਦੇ ਹਵਾਲੇ ਨਾਲ.
8. ਉਹੀ, ਭੂਮਿਕਾ ਪੰਨਾ ਅ.
9. ਸ. ਸ਼ਮਸ਼ੇਰ ਸਿੰਘ ਜੀ ਅਸ਼ੋਕ ਨਾਲ਼ ਉਨ੍ਹਾਂ ਦੇ ਪਿੰਡ 'ਗੁਆਰਾ' ਵਿਖੇ ਹੋਈ ਮੁਲਾਕਾਤ ਅਨੁਸਾਰ ।
10. ਗੁਰੂ ਕਾਵਯ ਦਰਸ਼ਨ ਪਿੰਗਲ, ਲੁਧਿਆਣਾ, ਭੂਮਿਕਾ, ਪੰਨਾ ਅ-ੲ ।
11. ਉਹੀ ।
12. ਉਹੀ, ਪੰਨਾ 20.
13. ਉਹੀ, ਪੰਨਾ 20.
14. ਉਹੀ, ਪੰਨਾ 21.
15. ਉਹੀ, ਪੰਨਾ 97
16. ਉਹੀ, ਪੰਨਾ 147,
17. ਉਹੀ, ਪੰਨਾ 189,
18. ਉਹੀ, ਪੰਨਾ 158, 173, 183.
19. ਕਰਤਾਰ ਸਿੰਘ 'ਦਾਖਾ' ਅਲੰਕਾਰ ਨਿਰਣੇ, ਅੰਮ੍ਰਿਤਸਰ 1929, ਭੂਮਿਕਾ ।
20. ਦੇਖੋ ਪੰਜਾਬੀ ਪ੍ਰਕਾਸ਼ਨਾਂ ਦੀ ਸੂਚੀ, ਪੰਨਾ 287.

21. ਅਲੰਕਾਰ ਨਿਰਣਯ, ਭੂਮਿਕਾ, ਪੰਨਾ ੳ.
22. ਉਹੀ, ਪੰਨਾ ਅ.
23. ਉਹੀ ਪੰਨਾ ੲ.
24. ਉਹੀ ਪੰਨਾ.
25. ਉਹੀ, ਪੰਨਾ 4.
26. ਉਹੀ, ਪੰਨਾ 5.
27. ਉਹੀ ਪੰਨਾ।
28. ਡਾ. ਆਸ਼ਾ ਨੰਦ ਵੋਹਰਾ ਜੀ ਨਾਲ ਮਿਤੀ 27.1.84 ਨੂੰ ਹੋਈ ਮੁਲਾਕਾਤ ਅਨੁਸਾਰ।
29. ਮਿਤੀ 8.8.83 ਨੂੰ ਉਨ੍ਹਾਂ ਦੇ ਪਿੰਡ ਗੁਆਰਾ ਵਿਖੇ ਹੋਈ ਮੁਲਾਕਾਤ ਅਨੁਸਾਰ ।
30. ਮਿਤੀ 8.1.84 ਨੂੰ ਪੰਜਾਬੀ ਸਾਹਿੱਤ ਅਕਾਦਮੀ ਲੁਧਿਆਣਾ, ਵਿਖੇ ਹੋਈ ਮੁਲਾਕਾਤ ਅਨੁਸਾਰ ।

ਅਧਿਆਇ ਛੇਵਾਂ

# ਨਯਾਯ-ਦਰਸ਼ਨਾਚਾਰੀਆ

ਕਿਸੇ ਵਿਸ਼ੇਸ਼ ਪ੍ਰਕਾਰ ਦੇ ਸੂਤ੍ਰਬੱਧ ਗਿਆਨ ਨੂੰ ਦਰਸ਼ਨ ਜਾਂ ਫ਼ਲਸਫ਼ਾ ਆਖਿਆ ਜਾਂਦਾ ਹੈ। ਇਹ ਦਰਸ਼ਨ ਜਾਂ ਫ਼ਲਸਫ਼ਾ ਮਨੁੱਖੀ ਪ੍ਰਬੁੱਧਤਾ ਤੇ ਚਿੰਤਨ ਦਾ ਨਿਚੋੜ ਹੁੰਦਾ ਹੈ। ਪ੍ਰਕਿਰਤੀ ਅਤੇ ਵਿਆਪਕ ਜੀਵਨ ਵਿੱਚੋਂ ਮਨੁੱਖ ਦੀ ਸ੍ਰੇਸ਼ਟ ਬੁੱਧ ਨੇ ਨਿਰੀਖਣ ਤੇ ਚਿੰਤਨ ਰਾਹੀਂ ਨਿਯਮਾਵਲੀ ਦਾ ਨਿਰਮਾਣ ਕਰਕੇ, ਉਸਨੂੰ ਸੂਤ੍ਰਿਕ ਸ਼ੈਲੀ ਵਿੱਚ ਬੰਨ੍ਹਿਆ ਹੁੰਦਾ ਹੈ ਅਤੇ ਉਸਦੀ ਸੀਮਾ-ਸਮਰੱਥਾ ਅਥਵਾ ਵਿਸ਼ੇਸ਼ ਅਨੁਸ਼ਾਸ਼ਨ ਦਾ ਨਿਰਧਾਰਨ ਕੀਤਾ ਹੁੰਦਾ ਹੈ। ਨਿਰਦੇਸ਼ਨੀ ਸ਼ੈਲੀ ਵਾਲੇ ਅਜਿਹੇ ਸੂਤਰਬੱਧ ਗਿਆਨ ਵਾਲੇ ਗ੍ਰੰਥਾਂ ਨੂੰ ਭਾਰਤੀ ਸਾਹਿੱਤਕ ਸ਼ਬਦਾਵਲੀ ਵਿੱਚ 'ਸ਼ਾਸਤਰ' ਕਿਹਾ ਜਾਂਦਾ ਹੈ।[1] ਸੰਸਾਰ ਭਰ ਦਾ ਦਰਸ਼ਨ ਭਾਵੇਂ ਕਿਸੇ ਵੀ ਦੇਸ਼ ਅਥਵਾ ਕਿਸੇ ਵੀ ਮਨੁੱਖ ਦੁਆਰਾ ਸੰਕਲਪਿਆ ਹੋਵੇ, ਉਹ ਸਮੁੱਚੀ ਮਾਨਵ ਜਾਤੀ ਦਾ ਸਰਮਾਇਆ ਹੁੰਦਾ ਹੈ। ਵਿਚਾਰਾਤਮਿਕ ਅਤੇ ਚਿੰਤਨਸ਼ੀਲ ਦਰਸ਼ਨ ਦੇ ਖੇਤਰ ਵਿੱਚ ਪ੍ਰਾਚੀਨ ਭਾਰਤੀ ਰਿਸ਼ੀ ਵਿਦਵਾਨਾਂ ਦਾ ਯੋਗਦਾਨ ਅਤਿ ਸ੍ਰੇਸ਼ਟ ਹੈ। ਸੰਸਾਰ ਦਾ ਸਭ ਤੋਂ ਪ੍ਰਾਚੀਨ ਗ੍ਰੰਥ ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਪੰਜਾਬੀ ਰਿਸ਼ੀਆਂ ਨੇ ਹੀ ਰਿਚਾਵਾਂ ਦੇ ਰੂਪ ਵਿੱਚ ਸਿਰਜਿਆ ਸੀ। ਇਸ ਗ੍ਰੰਥ ਦੇ ਸ਼ੀਘਰ ਬਾਅਦ ਹੀ ਰਚੇ ਗਏ ਤਿੰਨ ਹੋਰ ਪ੍ਰਾਪਤ ਗ੍ਰੰਥ (ਵੇਦ) ਭਾਰਤੀ ਸਿਰਜਨਾਤਮਿਕਤਾ ਅਤੇ ਭੌਤਿਕਤਾ ਨੂੰ ਸਾਡੇ ਤੱਕ ਪੁੱਜਦਾ ਕਰਨ ਵਾਲੇ ਅਮੋਲਕ ਗ੍ਰੰਥ ਹਨ।

ਪ੍ਰਾਚੀਨ ਭਾਰਤੀ ਚਿੰਤਨ ਨੇ ਜਿੱਥੇ ਬ੍ਰਾਹਮਣ ਗ੍ਰੰਥ,[3] ਸਿਮਰਤੀਆਂ,[4] ਰਮਾਇਣ ਅਤੇ ਮਹਾਂਭਾਰਤ ਵਰਗੇ ਮਹਾਂਕਾਵਿ ਰਸੀਲੀ ਅਤੇ ਬ੍ਰਿਤਾਂਤਿਕ ਸ਼ੈਲੀ ਵਿੱਚ ਲਿਖੇ, ਉੱਥੇ ਇਨ੍ਹਾਂ ਰਿਸੀਆਂ ਦੀ ਗਹਿਰ-ਗੰਭੀਰ ਵਿਦਵਤਾ ਨੇ ਵੱਖ-ਵੱਖ ਛੇ ਖੇਤਰਾਂ ਵਿੱਚ ਵਿਸ਼ੇਸ਼-ਗਿਆਨ ਭੰਡਾਰ ਨੂੰ ਸੂਤਰਬੱਧ ਕੀਤਾ ਹੈ, ਜੋ ਕਿ ਭਾਰਤੀ ਦਰਸ਼ਨ ਦੇ ਇਤਿਹਾਸ ਵਿਚ 'ਖਟ ਦਰਸ਼ਨ' ਕਰਕੇ ਪ੍ਰਸਿੱਧ ਹਨ। ਭਾਈ ਕਾਨ੍ਹ ਸਿੰਘ ਨਾਭਾ, ਦੇ ਮਹਾਨ ਕੋਸ਼ ਅਨੁਸਾਰ ਖਟ ਦਰਸ਼ਨ ਦੇ ਨਾਂ ਨਾਲ ਪ੍ਰਸਿੱਧ ਛੇ ਭਾਰਤੀ ਫ਼ਲਸਫ਼ੇ, ਜਾਂ ਦਰਸ਼ਨ ਇਹ ਹਨ :[5]

1. **ਯੋਗ :** ਇਸ ਦਾ ਕਰਤਾ ਪਾਤੰਜਲੀ ਰਿਖੀ ਹੈ, ਜਿਸਨੇ 250 ਈ. ਵਿੱਚ ਪਹਿਲਾਂ ਤੋਂ ਪ੍ਰਚਲਤ ਯੋਗ-ਕ੍ਰਿਆਵਾਂ ਨੂੰ 114 ਸੂਤਰਾਂ ਵਿੱਚ ਅੰਕਿਤ ਕੀਤਾ ਹੈ। ਇਹ ਬਾਕੀ ਸ਼ਾਸਤਰਾਂ ਨਾਲੋਂ ਛੋਟਾ ਹੈ। ਇਸ ਸ਼ਾਸਤਰ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਅਤੇ ਦ੍ਰਿਸ਼ ਦੋ ਪਦਾਰਥ ਹਨ, ਪੁਰਸ਼ ਦ੍ਰਿਸ਼ਟਾ ਹੈ ਅਤੇ ਬਾਕੀ ਸਾਰਾ ਪ੍ਰਕਿਰਤੀ ਰੂਪੀ ਸਸਾਰ ਦ੍ਰਿਸ਼ ਹੈ।
2. **ਸਾਂਖ :** ਇਸਦਾ ਕਰਤਾ 'ਕਪਲਮੁਨੀ' ਹੈ। ਇਸਦੇ ਪ੍ਰਕਿਰਤੀ, ਬੁਧੀ, ਅਹੰਕਾਰ,

ਰੂਪ, ਰਸ, ਗੰਧ, ਸਪਰਸ਼ , ਸ਼ਬਦ, ਪੰਜ ਗਿਆਨ—ਇੰਦਰੀਆਂ, ਪੰਜ ਕਰਮ ਇੰਦਰੀਆਂ, ਇੱਕ ਮਨ, ਪੰਜ ਮਹਾਂਭੂਤ, ਪ੍ਰਿਥਵੀ, ਜਲ, ਅਗਨੀ, ਪਵਨ, ਅਕਾਸ਼ ਤੇ ਚੇਤਨ—ਸ਼ਕਤੀ (ਪੁਰਸ਼) ਪੱਚੀ ਤੱਤ ਹਨ ।

3. **ਵੈਸ਼ੇਸ਼ਿਕ :** ਇਸਦਾ ਕਰਤਾ 'ਕਣਾਦ ਮੁਨੀ' ਹੈ। ਉਸਨੇ ਦ੍ਰਵਯ, ਗੁਣ, ਕਰਮ, ਸਾਮਾਨਯ, ਵਿਸ਼ੇਸ਼ ਅਤੇ ਸਮਵਾਯ ਛੇ ਪਦਾਰਥ ਮੰਨੇ ਹਨ। ਅਭਾਵ ਨੂੰ ਸੱਤਵਾਂ ਪਦਾਰਥ ਮੰਨਿਆ ਹੈ। ਕਣਾਦਿ ਮੁਨੀ ਪ੍ਰਮਾਣੂਵਾਦੀ ਸੀ। ਉਸ ਅਨੁਸਾਰ : ਈਸ਼ਵਰ ਦੀ ਇੱਛਾ ਅਨੁਸਾਰ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ। ਇਨ੍ਹਾਂ ਪ੍ਰਮਾਣੂਆਂ ਦੇ ਪੂਰਨ ਗਿਆਨ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ।

4. **ਮੀਮਾਂਸਾਂ :** ਇਸ ਦਰਸ਼ਨ ਦਾ ਆਚਾਰੀਆ 'ਜੈਮਿਨੀ' ਰਿਖੀ ਹੈ। ਉਸਨੇ 300 ਈ. ਦੇ ਕਰੀਬ ਕਿਸੇ ਪੁਰਾਣੀ ਮੀਮਾਂਸਾ ਤੋਂ ਪ੍ਰਭਾਵਿਤ ਹੋ ਕੇ, 17 ਅਧਿਆਵਾਂ ਵਿੱਚ ਇਸ ਗ੍ਰੰਥ ਦੀ ਰਚਨਾ ਕੀਤੀ ਸੀ। ਜੈਮਿਨੀ ਧਰਮ ਦੇ ਪੂਰਨ ਗਿਆਨ ਨੂੰ ਹੀ ਮੁਕਤੀ ਦਾ ਸਾਧਨ ਮੰਨਦਾ ਹੈ। ਉਸ ਅਨੁਸਾਰ ਵੇਦ ਵਿਚ ਦੱਸੇ ਕਰਮਕਾਂਡਾਂ ਅਨੁਸਾਰ ਯੱਗ ਕਰਨਾ ਹੀ ਧਰਮ ਹੈ। ਕਰਮਾਂ ਦੇ ਪ੍ਰਭਾਵ ਕਰਕੇ ਹੀ ਜੀਵ ਦੇਵਤਾ ਜਾਂ ਅਵਤਾਰ ਆਦਿ ਉੱਚ ਪਦਵੀਆਂ ਪ੍ਰਾਪਤ ਕਰਦੇ ਹਨ ।

5. **ਵੇਦਾਂਤ :** ਇਸ ਦੇ ਨਿਰਮਾਤਾ 'ਬਾਦਰਾਇਣ ਜੀ' (300 ਈ:) ਹਨ। ਵੇਦਾਂਤ ਅਨੁਸਾਰ ਬ੍ਰਹਮ ਦੀ ਸ਼ਕਤੀ ਨਾਲ ਮਾਇਆ ਰਾਹੀਂ ਸਭ ਕੁੱਝ ਬ੍ਰਹਮਾ ਤੋਂ ਉਪਜਿਆ ਹੈ ਅਤੇ ਉਸੇ ਵਿੱਚ ਲਯ ਹੋ ਜਾਵੇਗਾ। ਬ੍ਰਹਮ-ਗਿਆਨ ਦੁਆਰਾ ਭੇਦ-ਭਾਵ ਮਿਟਾ ਕੇ ਸਰੂਪ ਵਿੱਚ ਬ੍ਰਹਮ ਦਾ ਸਾਕਸ਼ਾਤਕਾਰ ਹੀ ਮੁਕਤੀ ਹੈ, ਜਿਸ ਨੂੰ 'ਕੈਵਲਯ-ਮੋਕਸ਼' ਕਹਿੰਦੇ ਹਨ ।

6. **ਨਯਾਯ :** ਇਸ ਦਾ ਕਰਤਾ 'ਗੋਤਮ ਰਿਸ਼ੀ' ਸੀ। ਨਯਾਯ ਮੱਤ ਵਿੱਚ ਸੋਲ੍ਹਾਂ ਪਦਾਰਥ ਮੰਨੇ ਜਾਂਦੇ ਹਨ। ਨਯਾਯ-ਸ਼ਾਸਤਰ ਦੇ ਕੁੱਲ 533 ਸੂਤਰ ਅਤੇ ਪੰਜ ਅਧਿਆਇ ਹਨ। ਇਹ ਬੁੱਧਵਾਦੀ ਦਰਸ਼ਨ ਹੈ। ਇਸਨੂੰ ਸਰਲ ਸ਼ਬਦਾਵਲੀ ਵਿੱਚ ਮੰਤਕ, ਤਰਕ ਜਾਂ ਦਲੀਲ ਨਾਲ ਸੰਬੰਧਤ ਸ਼ਾਸਤਰ ਮੰਨਿਆ ਜਾਂਦਾ ਹੈ। ਆਧੁਨਿਕ ਸਮੇਂ ਵਿੱਚ ਇਸ ਨੂੰ ਇੱਕ, ਵਿਗਿਆਨ ਮੰਨਿਆ ਜਾਂਦਾ ਹੈ, ਜਿਹੜਾ ਸ਼ੁੱਧ ਵਿਚਾਰ ਕਰਨ ਦੇ ਨਿਯਮਾਂ ਨਾਲ ਸੰਬੰਧ ਰੱਖਦਾ ਹੈ।[6] ਅੰਗਰੇਜ਼ੀ ਵਿੱਚ ਇਸਦਾ ਪ੍ਰਯਾਇਵਾਚਕ ਸ਼ਬਦ ਲਾਜਿਕ (Logic) ਹੈ ਜਿਸਦਾ ਅਰਥ ਨਯਾਯ, ਦਲੀਲ ਅਥਵਾ ਸ਼ੁੱਧ ਤਰਕਸ਼ੀਲਤਾ ਦਾ ਵਿਗਿਆਨ ਹੈ, ਜਿਹੜਾ ਵਿਵੇਕਸ਼ੀਲਤਾ, ਦਲੀਲ ਜਾਂ ਦਲੀਲਬਾਜ਼ੀ ਦੀਆਂ ਸ਼ਕਤੀਆਂ, ਪ੍ਰਮਾਣ ਦੇਣ ਦੀ ਵਿਧੀ, ਆਪਣੇ ਮੱਤ ਨਾਲ ਸਹਿਮਤ ਕਰਾ ਲੈਣ ਦੀ ਯੁਕਤੀ ਅਤੇ ਕਾਰਨ ਤੇ ਕਾਰਜ ਦੇ ਪ੍ਰਸਪਰ ਸੰਬੰਧਾਂ ਦੀ ਸਾਰਥਿਕਤਾ ਨੂੰ ਦਰਸਾਉਂਦਾ ਹੈ।[7] ਇਸ ਪ੍ਰਕਾਰ ਸ਼ਬਦ 'ਨਯਾਯ' ਦਾ ਅਰਥ ਤਰਕਸੰਗਤੀ ਜਾਂ ਢੁੱਕਵਾਂਪਣ ਅਤੇ ਵਿਸ਼ਲੇਸ਼ਣ ਦੁਆਰਾ ਕਿੱਸੇ ਨਿਸਚਿਤ ਸਿੱਟੇ ਤੇ ਪੁੱਜਣਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਇਹ ਸ਼ਾਖਾ ਹਿੰਦੂ ਦਰਸ਼ਨ ਦਾ ਸੰਵੇਦਨਾਤਮਿਕ ਪੱਖ ਪੇਸ਼ ਕਰਦੀ ਹੈ, ਕਿਉਂਕਿ ਇਹ ਦੂਸਰੇ ਦਰਸ਼ਨਾਂ ਨਾਲੋਂ ਪੰਜੇ ਗਿਆਨ ਇੰਦਰੀਆਂ ਦੇ ਤੱਥ

ਦਾ ਵਧੇਰੇ ਤੀਖਣ ਸਤਿਕਾਰ ਕਰਦੀ ਹੈ ਅਤੇ ਸਪਸ਼ਟ ਰੂਪ ਵਿੱਚ ਅਨਾਤਮ ਨੂੰ ਠੋਸ ਯਥਾਰਥ ਦੇ ਰੂਪ ਵਿੱਚ ਵੇਖਦੀ ਹੈ। ਇਹ ਸ਼ਾਖਾ ਵਧੇਰੇ ਸਰਲ ਹੈ, ਜਦ ਕਿ 'ਵੇਦਾਂਤ' ਵਧੇਰੇ ਮੁਸ਼ਕਲ ਹੈ। "ਇਸ ਵਿਚ ਨਯਾਯ ਅਰਥਾਤ ਯੁਕਤੀ ਦੀ ਪ੍ਰਧਾਨਤਾ ਹੋਣ ਕਰਕੇ ਹੀ ਇਸਨੂੰ 'ਨਯਾਯ, 'ਕਹਿੰਦੇ ਹਨ" ।[8] ਦਲੀਲ ਅਥਵਾ ਤਰਕ ਨਾਲ ਬਹਸਿ ਕਰਕੇ ਪ੍ਰਮੇਯ ਨੂੰ ਪ੍ਰਮਾਣਿਤ ਕਰਨਾ ਇਸਦਾ ਮੁੱਖ ਉਦੇਸ਼ ਹੈ।

ਇਹ ਦਰਸ਼ਨ ਆਤਮਾ ਨੂੰ ਵੀ ਇੱਕ ਠੋਸ ਰੂਪ ਵਿੱਚ ਵੇਖਦਾ ਹੈ। ਉਸਨੂੰ ਪ੍ਰਮਾਣਿਤ ਕਰਨ ਲਈ ਤਰਕ ਦੀ ਲੋੜ ਵਿਸ਼ੇਸ਼ ਰੂਪ ਵਿਚ ਹੈ। ਸੰਸਾਰ ਦੇ ਸਭ ਪਦਾਰਥ ਪ੍ਰਮੇਯ ਹੋਣ ਕਰਕੇ ਉਨ੍ਹਾਂ ਦੀ ਠੀਕ-ਠੀਕ ਪ੍ਰੀਖਿਆ ਦੁਆਰਾ ਤਤ੍ਹ ਨੂੰ ਖੋਜਣਾ ਤਰਕ ਵਿਦਿਆ ਅਰਥਾਤ ਨਯਾਯ ਦੁਆਰਾ ਹੀ ਹੋ ਸਕਦਾ ਹੈ[9] । ਨਯਾਯ-ਸ਼ਾਸਤਰ ਵਿੱਚ ਕੁੱਝ ਪ੍ਰਮੇਯ ਇਹ ਹਨ : ਆਤਮਾ, ਸ਼ਰੀਰ, ਇੰਦਰੀਆਂ, ਅਰਥ, ਬੁੱਧੀ, ਮਨ; ਪ੍ਰਵਿਰਤੀ, ਦੋਸ਼ ਪ੍ਰੇਤਯਾ ਭਾਵ, ਫਲ, ਦੁਖ, ਮੁਕਤੀ ਆਦਿ।[0] । ਜਿੱਥੇ ਉੱਕਤ ਪ੍ਰਮੇਯਾਂ ਨੂੰ ਪ੍ਰਵਾਣਿਤ ਕਰਨ ਲਈ ਵਿਸ਼ੇਸ਼ ਰੂਪ ਵਿੱਚ ਤਰਕਸ਼ੀਲਤਾ ਦੀ ਲੋੜ ਹੈ, ਉਥੇ ਸੰਸਾਰਕ ਕਾਰੋਬਾਰ ਵਿੱਚ ਵੀ ਪੈਰ-ਪੈਰ ਉੱਤੇ ਇਸ ਦੀ ਲੋੜ ਹੈ।

ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਸਿੱਖ-ਸਮਾਜ ਵਿੱਚ ਤਰਕਸ਼ਾਸਤਰ ਦੀ ਬੇ-ਹੱਦ ਘਾਟ ਅਤੇ ਲੋੜ ਮਹਿਸੂਸ ਕੀਤੀ। ਉਸਦਾ ਵਿਚਾਰ ਸੀ : "ਭਾਵੇਂ (ਵਿਅਕਤੀ) ਕਾਵਯ, ਕੋਸ਼ ਅਤੇ ਵਿਆਕਰਣ ਦਾ ਪਾਰਗਾਮੀ ਭੀ ਹੋਵੇ, ਮਗਰ ਨਯਾਯ-ਸ਼ਾਸਤਰ ਤੋਂ ਅਗਿਆਤ ਪੁਰਸ਼ ਬਾਲਕ ਹੀ ਹੈ। ਸੋ ਲੋਕ, ਬਿਉਹਾਰ ਅਤੇ ਪਾਰਮਾਰਥਿਕ ਖੋਜ ਲਈ ਇਸਦੇ ਪਠਨ—ਪਾਠਨ ਦੀ ਅਤਿਅੰਤ ਲੋੜ ਹੈ।[11] " ਪੰਜਾਬੀ ਸਾਹਿੱਤ ਵਿੱਚ ਅਜਿਹੇ ਗਿਆਨ ਦੀ ਲਗਪਗ ਅਣਹੋਂਦ ਹੀ ਹੈ। ਇਸ ਘਾਟ ਨੂੰ ਪੂਰਨ ਲਈ ਪੰਡਿਤ 'ਦਾਖਾ' ਨੇ ਆਪਣੀ ਇਕ ਪੁਸਤਕ 'ਨਯਾਯ-ਪਰਿਭਾਸ਼ਾ' ਦੀ ਰਚਨਾ ਕੀਤੀ। ਉਸਨੇ ਅਨੁਭਵ ਕੀਤਾ ਕਿ ਪੰਜਾਬੀ ਵਿੱਚ ਅਜਿਹੇ ਵਿਸ਼ੇ ਤੇ ਕੋਈ ਵੀ ਹੋਰ ਪੁਸਤਕ ਨਹੀਂ ਰਚੀ ਗਈ, ਜਿਸ ਕਰਕੇ ਉਹ ਇਸ ਪੁਸਤਕ ਨੂੰ ਨਯਾਯ ਦੇ ਵਿਸ਼ੇ ਤੇ ਲਿਖੀ ਗਈ ਪ੍ਰਥਮ ਪੁਸਤਕ ਘੋਸ਼ਿਤ ਕਰਦਾ ਹੈ। ਇੱਥੇ ਉਸਨੇ ਇੱਕ ਹੋਰ ਪੁਸਤਕ, ਲਾਹੌਰ ਨਿਵਾਸੀ ਪੰਡਿਤ ਭਾਨ ਸਿੰਘ ਦੀ ਲਿਖੀ ਹੋਈ ਵੱਲ ਵੀ ਸੰਕੇਤ ਕੀਤਾ ਹੈ।[12] ਪਰੰਤੂ ਉਸ ਅਨੁਸਾਰ ਇਹ ਪੁਸਤਕ ਬਹੁਤ ਸਾਰੀ ਅਸ਼ੁੱਧ ਹੈ। ਇਸ ਸਥਿਤੀ ਵਿੱਚ ਪੰਡਿਤ ਕਰਤਾਰ ਸਿੰਘ ਨੇ ਸਿਖ ਜਗਤ ਵਿੱਚ ਇਸ ਵਿਸ਼ੇ ਤੇ ਖੋਜ-ਭਰਪੂਰ ਰੂਪ ਵਿੱਚ ਅਤੇ ਵਿਸ਼ਾਲ ਜਾਣਕਾਰੀ ਦੇਣ ਦਾ ਸੰਕਲਪ ਧਾਰਨ ਕੀਤਾ ਅਤੇ 15-9-1229 ਨੂੰ ਇੱਕ ਪੁਸਤਕ ਨਯਾਯ-ਪਰਿਭਾਸ਼ਾ ਰਚ ਕੇ ਸਿੱਖ-ਸਮਾਜ ਵਿੱਚ ਨਯਾਯ-ਸ਼ਾਸਤਰ ਸੰਬੰਧੀ ਆਪਣੇ ਗਿਆਨ ਨੂੰ ਪ੍ਰਵਾਹਿਤ ਕਰਨ ਦਾ ਮਹਾਨ ਸੰਕਲਪ ਧਾਰਿਆ[13] । ਇਸ ਪੁਸਤਕ ਵਿੱਚ ਉਸਨੇ ਮੁਖ ਰੂਪ ਵਿੱਚ ਨਯਾਯ ਬਾਰੇ ਅਤੇ ਇਸ ਸ਼ਾਸਤਰ ਦੇ ਸਰੂਪ ਬਾਰੇ ਕੁੱਝ ਮੁੱਢਲੀ ਜਾਣਕਾਰੀ, ਇਸ ਦਾ ਉਦੇਸ਼ ਅਤੇ ਖੇਤਰ ਵਰਣਨ ਕੀਤਾ ਹੈ, ਤਾਂ ਜੁ ਇਹ ਸਮਝ ਆ ਜਾਵੇ ਕਿ ਇਸ ਸ਼ਾਸਤਰ ਵਿੱਚ ਪ੍ਰਯੁਕਤ ਵਿਦਿੱਆ ਕਿਸ ਪ੍ਰਕਾਰ ਦੀ ਵਿਦਿਆ ਹੈ? ਇਸੇ ਵਿਚਾਰ ਨਾਲ ਹੀ ਉਸਨੇ ਪੁਸਤਕ ਦਾ

ਨਾਮਕਰਣ 'ਨਯਾਯ -ਪਰਿਭਾਸ਼ਾ' (Tha Terminology & cross examination of the old logic) ਕੀਤਾ ਹੈ । ਇਸ ਵਿੱਚ ਨਯਾਯ-ਸ਼ਾਸਤਰ ਦੀ ਪਰਿਭਾਸ਼ਕ ਸ਼ਬਦਾਵਲੀ ਅਤੇ ਪਦਾਰਥਾਂ ਦਾ ਭਰਪੂਰ ਉਲੇਖ ਹੈ, ਜੋ ਕਿ ਆਮ ਆਦਮੀ ਦੀ ਸਮਝ ਤੋਂ ਬਾਹਰ ਦੀ ਗੱਲ ਹੈ। ਇਸ ਤੋਂ ਉਪਰੰਤ ਨਯਾਯ-ਸ਼ਾਸਤਰ ਦੇ ਸਿਧਾਂਤਾਂ ਦਾ ਵਰਣਨ ਪ੍ਰਸਤੁਤ ਹੈ ।

ਪੁਸਤਕ ਨੂੰ ਪੰਜ ਭਾਗਾਂ ਵਿੱਚ ਵੰਡਿਆ ਗਿਆ ਹੈ, ਹਰ ਇੱਕ ਭਾਗ ਨੂੰ 'ਸੰਕੇਤ' ਦੀ ਸੰਗਿਆ ਦਿੱਤੀ ਹੈ, ਪਹਿਲੇ ਭਾਗ ਵਿੱਚ ਯਥਾ-ਸੰਭਵ ਸੰਖੇ ਢੰਗ ਰਾਹੀਂ 'ਨਯਾਯ' ਕੀ ਹੈ ? ਪਦਾਰਥ ਕੀ ਹੈ ? ਪਦਾਰਥਾਂ ਦਾ ਉਦੇਸ਼ ਕੀ ਹੈ ? ਪਦਾਰਥਾਂ ਦੇ ਰਸ, ਰੂਪ ਗੰਧ, ਸਪਰਸ਼, ਸ਼ੰਗਯਾ, ਪਰਿਮਾਣ, (ਨਾਮ) ਪ੍ਰਥਕਤ੍ਵ (ਅੱਡਰਾਪਣ) ਸੰਜੋਗ, ਵਿਭਾਗ ਪਰਤ੍ਵ, ਭਾਰ ਦ੍ਰਵਤ੍ਵ (ਬਹਿਣਾ), ਸਨੇਹ, (ਲੇਸ) ਸ਼ਬਦ, ਬੁੱਧੀ, ਸੁਖ, ਦੁਖ, ਇੱਛਾ ਦ੍ਵੇਸ਼ ਪ੍ਰਯਤਨ, ਧਰਮ, ਅਧਰਮ ਅਤੇ ਸੰਸਕਾਰ ਦੇ 24 ਗੁਣ ਹਨ [14]। ਇਨ੍ਹਾਂ ਪਦਾਰਥਾਂ ਦੇ ਕਰਮਾਂ ਦੇ ਪ੍ਰਕਾਰ ਵੀ ਦੱਸੇ ਹਨ, ਜਿਵੇਂ ਉਛਾਲਣਾ, ਨਿਘਰਨਾ, ਸੁੰਗੇੜਨਾ ਪਸਾਰਨਾ ਅਤੇ ਚਲਣਾ ਇਹ ਪੰਜ ਕਰਮ ਹਨ। ਇਸ ਤਰ੍ਹਾਂ ਹੀ ਕਿਸੇ ਪਦਾਰਥਾਂ ਦੇ ਲੱਛਣਾਂ ਨੂੰ ਕਿਵੇਂ ਪਰਿਭਾਸ਼ਿਤ ਕਰਨਾ ਹੈ ? ਭਾਵ ਕਿਸੇ ਪਦਾਰਥਾਂ ਦੇ ਲੱਛਣ ਦਾ ਕੀ ਲੱਛਣ ਹੋਣਾ ਚਾਹੀਦਾ ਹੈ[15] । ਇਸ ਬਾਰੇ ਭਰਪੂਰ ਵਿਆਖਿਆ ਕੀਤੀ ਹੈ । ਦੂਜੇ 'ਸੰਕੇਤ' ਵਿੱਚ ਪਦਾਰਥਾਂ ਦੇ ਸਾਮਾਨਯ (General) ਅਤੇ ਵਿਸ਼ੇਸ਼ ਲੱਛਣਾਂ ਦਾ ਵਿਸ਼ਾਲ ਵਿਵਰਣ ਅੰਕਿਤ ਕੀਤਾ । ਲੇਖਕ ਅਨੁਸਾਰ ਪਦਾਰਥਾਂ ਦੇ ਸਾਮਾਨਯ ਲੱਛਣ ਕਈ ਕਾਰਨਾਂ ਕਰਕੇ ਪੈਦਾ ਹੁੰਦੇ ਹਨ, ਜਿਵੇਂ ਗੁਣਸਾਮਾਨਯ ਲੱਛਣ ਅਤੇ ਅਭਾਵ ਸਾਮਾਨਯ ਲੱਛਣ। ਨਯਾਂਯ ਦਾ ਵਿਸ਼ਾ ਭਾਵੇਂ ਦਾਰਸ਼ਨਿਕ ਵਿਸ਼ਾ ਹੈ, ਪਰ ਫਿਰ ਵੀ ਪੁਸਤਕ ਦੀ ਸ਼ੈਲੀ ਬੜੀ ਸਰਲ ਅਤੇ ਸਪਸ਼ਟ ਹੈ। ਵਿਸ਼ੇਸ਼ ਪਦਾਰਥਾਂ ਦੇ ਵਿਸ਼ੇਸ਼ ਗੁਣਾਂ ਦਾ ਨਿਰੂਪਣ ਵੀ ਬੜੇ ਹੀ ਸਰਲ ਸ਼ਬਦਾਂ ਵਿੱਚ ਕੀਤਾ ਹੈ, ਜਿਵੇਂ; ਉ. ਪ੍ਰਿਥਵੀ ਦਾ ਲੱਛਣ : ਜੋ ਦ੍ਰਵਣ ਸਮਾਨਾਨ੍ਯ ਸੰਬੰਧ ਦੁਆਰਾ ਗੰਧ ਗੁਣ ਵਾਲ਼ਾ ਹੈ। ਉਹ ਪ੍ਰਿਥਵੀ ਹੈ। ਉਹ ਪ੍ਰਿਥਵੀ ਹੈ। ਜੋ ਨਿਤਯ ਅਤੇ ਅਨਿਤਯ ਭੇਦ ਤੇ ਦੋ ਤਰ੍ਹਾਂ ਦੀ ਹੁੰਦੀ ਹੈ। ਪ੍ਰਮਾਣੂ ਰੂਪ ਪ੍ਰਿਥਵੀ ਨਿਤਯ ਅਤੇ ਕਾਰਯ ਰੂਪ ਸਥੂਲ ਅਨਿਤਯ ਹੈ[16]।

ਅ. ਅਗਨੀ ਨਿਰਪੂਣ : ਤੱਤੇ ਸਪਰਸ਼ ਵਾਲ਼ਾ ਦ੍ਰਵਯ ਅਗਨੀ ਹੈ। ਉਹ ਭੀ ਦੋ ਤਰ੍ਹਾਂ ਦਾ ਹੈ। ਨਿਤਯ ਤੇ ਅਨਿਤਯ। ਨਿਤਯਪ੍ਰਮਾਣ ਰੂਪ, ਅਨਿਤਯਕਾਰਯ ਰੂਪ। ਅਨਿਤਯ ਰੂਪ । ਅਨਿਤਯ ਅਗਨੀ ਸ਼ਰੀਰ, ਇੰਦਰਯ ਅਤੇ ਵਿਸ਼ਯਭੇਦ ਕਰਕੇ ਤਿੰਨ ਤਰ੍ਹਾਂ ਦੀ ਹੈ। ਅਗਨੀ ਦੇ ਸਰੀਰ ਸੂਰਜ ਲੋਕ ਵਿੱਚ ਹਨ। ਰੂਪ ਦਾ ਗਿਆਨ ਕਰਾਉਣ ਵਾਲ਼ਾ ਨੇਤ੍ਰ ਇਸਦਾ ਇੰਦ੍ਰਯ ਹੈ ਜੋ ਕਿ ਅੱਖ ਦੀ ਪੁਤਲੀ ਦੇ ਅੱਗੇ ਰਹਿੰਦਾ ਹੈ। ਵਿਸ਼ਯ ਰੂਪੀ ਅਗਨੀ ਚਾਰ ਪ੍ਰਕਾਰ ਦੀ ਹੁੰਦੀ ਹੈ, ਭੌਮ, ਦਿਵਯ, ਓਦਰਯ ਅਤੇ ਆਕਰਜਾ ਭੌਮ, ਬੰਨ੍ਹੀ ਅਰਥਾਤ ਰੋਟੀ ਪਕਾਉਣ ਵਾਲ਼ੀ ਅਗਨੀ ਹੈ। ਬਿਜਲੀ ਆਦਿ

ਆਕਾਸ਼ ਦੀ ਅਗਨੀ 'ਦਿਵਯ' ਹੈ। ਅੰਨ ਪਚਾਉਣ ਵਾਲੀ ਓਦਰਯ ਹੈ, ਜੋ ਕਿ ਪੇਟ ਵਿੱਚ ਰਹਿੰਦੀ ਹੈ। ਸੁਰਣਾਦਿ ਧਾਤਾਂ ਆਕਰਜ ਅਗਨੀ ਹੈ[17]।

ਪੁਸਤਕ ਦੇ ਇਸੇ ਭਾਗ ਵਿੱਚ ਹੀ ਹੋਰਨਾ ਦਰਵਾਂ ਦਾ ਨਿਰੂਪਣ ਕੀਤਾ ਹੈ, ਜਿਵੇਂ, ਆਕਾਸ਼ ਨਿਰੂਪਣ, ਕਾਲ—ਨਿਰੂਪਣ, ਦਿਸ਼ਾ ਨਿਰੂਪਣ, ਆਤਮਾ ਨਿਰੂਪਣ, ਮਨ ਨਿਰੂਪਣ ਆਦਿ ਵਸਤਾਂ ਦਾ ਨਿਰੂਪਣ ਲੇਖਕ ਨੇ ਬੜੀ ਹੀ ਬਾਰੀਕ ਬੀਨੀ ਨਾਲ ਕੀਤਾ ਹੈ ਅਤੇ ਡੂੰਘੀ ਵਿਦਵਤਾ ਦੇ ਵਿਸ਼ੇ ਨੂੰ ਬੜੇ ਹੀ ਸਰਲ ਸ਼ਬਦਾਂ ਵਿੱਚ ਕਾਨੀਬੱਧ ਕੀਤਾ ਹੈ।

ਸੰਕੇਤ ਨੰਬਰ ਤਿੰਨ ਪਦਾਰਥਾਂ ਦੇ ਗੁਣਾ ਦਾ ਨਿਰੂਪਣ ਕਰਦਾ ਹੈ। ਲੇਖਕ ਅਨੁਸਾਰ ਜਿਸ ਗੁਣ ਦਾ ਗਿਆਨ ਕੇਵਲ ਅੱਖਾਂ ਨਾਲ ਹੀ ਹੋਵੇ ਉਹ 'ਰੂਪ' ਹੈ। ਉਹ ਸ਼ਕਲ (ਚਿੱਟਾ) ਨੀਲਾ, ਪੀਲਾ, ਲਾਲ, ਹਰਾ, ਭੂਰਾ ਤੇ ਚਿੜ੍ਹਾ (ਡੱਬਾ) ਭੇਦ ਕਰਕੇ ਸੱਤ ਪ੍ਰਕਾਰ ਦਾ ਹੈ। ਜਲ ਵਿੱਚ ਅਪ੍ਰਕਾਸਿਕ ਚਿੱਟਾ ਅਤੇ ਅਗਨੀ ਵਿੱਚ ਪ੍ਰਕਾਸ਼ਿਕ ਚਿੱਟਾ ਹੈ।[18] ਪੁਸਤਕ ਦਾ ਇਹ ਅਧਿਆਇ ਬਹੁਤ ਹੀ ਵਿਸਤ੍ਰਿਤ ਹੈ। ਇਸ ਵਿੱਚ ਅਨੇਕਾਂ ਹੀ ਸੂਖਮ ਦ੍ਰਵਾਂ ਦਾ ਨਿਰੂਪਣ ਬੜੀ ਹੀ ਦਾਰਸ਼ਨਿਕ ਪਰ ਸੁਖੈਨ ਸ਼ੈਲੀ ਵਿੱਚ ਕੀਤਾ ਗਿਆ ਹੈ। ਜਿਵੇਂ: ਰੂਪ ਲੱਛਣ, ਸੰਜੋਗ ਲੱਛਣ, ਵਿਭਾਗ ਲੱਛਣ ਪਰਤ੍ਰ ਅਪਰਤ੍ਰ ਲੱਛਣ, ਵਿਭਾਗ ਲੱਛਣ, ਭਾਰ ਲੱਛਣ, ਦ੍ਰਵਤ੍ਰ ਲੱਛਣ, ਸਨੇਹ ਲੱਛਣ, ਸ਼ਬਦ ਲੱਛਣ, ਬੁੱਧ ਲੱਛਣ, ਅਨੁਮਿਤੀ ਪ੍ਰਕਾਰ, ਜੀਵ ਦੇ ਪਰਤਯ ਦਾ ਲੱਛਣ, ਅਨੁਮਤੀ ਪ੍ਰ ਾ, ਅਯਥਾਰਥ ਅਨੁਭਵ ਵਰਣ (ਸੰਸ਼ਯ ਅਤੇ ਵਿਪਰਯ) ਸੰਸਯ ਪ੍ਰਕਾਰ (ਬਾਹਰ ਵਿਸ਼ਯਕ ਅਤੇ ਆਂਤੁਰ (ਵਸ਼ਯਕ) ਸੰਸੇ ਦੀ ਉਤਪਤੀ ਦੇ ਕਾਰਨ—ਅਦਰਸ਼ਨ, ਜਨ-ਸਧਾਰਨ ਧਰਮ ਗਿਆਨ ਜਨਯ, ਆਸਾਧਾਰਨ ਧਰਮ ਗਿਆਨ ਨਜਯ-3 ਵਿਪ੍ਰਤਿੱਪਤੀ ਆਕਯ ਜਨਯ ਅਤੇ ਇਕਲੌਟਿਕ ਸੰਦੇਹ। ਸਿਮ੍ਰਤੀ ਲੱਛਣ, ਸੁਖ ਅਤੇ ਦੁਖ ਦਾ ਲੱਛਣ, ਇੱਛਾ ਲੱਛਣ, ਦ੍ਵੈਸ਼ ਅਤੇ ਪ੍ਰਯਕ ਦਾ ਲੱਛਣ, ਧਰਮ ਅਤੇ ਅਧਰਮ ਲੱਛਣ, ਸੰਸਾਰ, ਸਰੈ ਕਰਮ ਨਿਰੂਪਣ, ਸਮਾਨਯ ਜਾਂ ਜਾਤੀ ਲੱਛਣ, ਵਿਸ਼ੇਸ਼ ਪਦਾਰਥ ਵਰਣਨ, ਸਮਾਵਯ ਵਰਣਨ, ਅਭਯ ਵਰਣਨ ਆਦਿ ਵਿਸ਼ਿਆਂ ਤੇ ਬੜੀ ਹੀ ਡੂੰਘੀ ਅਤੇ ਭਾਵਪੂਰਤ ਵਿਚਾਰ ਕਰਕੇ ਇਨ੍ਹਾਂ ਨੂੰ ਪਰਿਭਾਸ਼ਤ ਕਰਨ ਦਾ ਉਪਰਾਲਾ ਕੀਤਾ ਹੈ। ਇਹ ਅਜਿਹੀ ਸ਼ੈਲੀ ਸਦਕਾ ਹੀ ਹੈ ਕਿ ਇਸ ਵਿਸ਼ੇ ਬਾਰੇ ਸਧਾਰਨ ਪਾਠਕ ਵੀ ਆਸਾਨੀ ਨਾਲ ਗਿਆਨ ਪ੍ਰਾਪ ਤ ਕਰ ਸਕਦਾ ਹੈ ਅਤੇ ਇਹ ਵੀ ਇਸ ਸਰਲ ਸ਼ੈਲੀ ਦਾ ਹੀ ਚਮਤਕਾਰ ਹੈ ਕਿ ਉਕਤ ਜਾਣਕਾਰੀ ਦੀ ਪ੍ਰਾਪਤੀ ਕਰਨ ਵੇਲੇ ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਗਿਆਨ ਤਾਂ ਮਨੁੱਖ ਦੇ ਸਹਿਜ ਗਿਆਨ ਦਾ ਹੀ ਅੰਗ ਹੈ ਅਤੇ ਇਸ ਦਾ ਗਿਆਨ ਹਰ ਵਿਅਕਤੀ ਨੂੰ ਹੋਣਾ ਚਾਹੀਦਾ ਹੈ। ਅਜਿਹਾ ਗੁਣ ਸ਼ਾਇਦ ਲੇਖਕ ਕੇ ਵਿਸ਼ਾਲ ਅਤੇ ਪ੍ਰਿਪੱਕ ਗਿਆਨ, ਵਿਸ਼ੇ ਦੀ ਮੁਹਾਰਤ, ਮਨੋਵਿਗਿਆਨਕ ਸੂਝ ਸਰਲ ਸ਼ਬਦਾਵਲੀ ਕਰਕੇ ਹੀ ਆਇਆ ਹੈ। ਇਸ ਦੀ ਇੱਕ ਉਦਾਹਰਨ ਪ੍ਰਸਤੁਤ ਹੈ:

''**ਸਿੰਮ੍ਰਤੀ ਲਛਣ** : ਅਨੁਭਵ ਤੋਂ ਪੈਦਾ ਹੋਈ ਭਾਵਨਾ ਤੋਂ ਜੋ ਗਿਆਨ ਪ੍ਰਾਪਤ

ਹੋਵੇ ਉਹ 'ਸਿੰਮ੍ਰਤੀ' ਹੈ। ਉਹ ਦੋ ਤਰ੍ਹਾਂ ਦੀ ਹੁੰਦੀ ਹੈ, ਯਥਾਰਥ ਅਤੇ ਅਯਥਾਰਥ। ਸੱਚੇ ਅਨੁਭਵ ਦੇ ਸੰਸਕਾਰਾਂ ਤੋਂ ਹੋਣ ਵਾਲ਼ੀ ਯਥਾਰਥ। ਅਤੇ ਝੂਠੇ ਅਨੁਭਵ ਤੋਂ ਹੋਣ ਵਾਲ਼ੀ ਅਯਥਾਰਥ ਹੈ।"[19]

'ਨਯਾਯ—ਪਰਿਭਾਸ਼ਾ' ਦਾ ਚੌਥਾ ਸੰਕੇਤ ਵੀ ਬੜਾ ਮਹੱਤਵਪੂਰਨ ਹੈ। ਇਸ ਵਿੱਚ ਨਯਾਯ ਅਰਥਾਤ ਤਰਕਸ਼ੀਲਤਾ ਰਾਹੀਂ ਸਿੱਟੇ ਕੱਢਣ ਦੀ ਵਿਧੀ ਦਾ ਵਰਨਣ ਕੀਤਾ ਗਿਆ। ਇਸ ਦੇ 'ਪ੍ਰੀਖਿਆ ਪ੍ਰਕਰਣ' ਵਿੱਚ ਤਰਕ-ਨਿਰੂਪਣ, ਹੇਤੂ ਦੇ ਪ੍ਰਕਾਰ ਅਤੇ ਲੱਛਣ ਹੇਤ੍ਵਾਭਾਸ ਦੇ ਲੱਛਣ, ਉਪਮਾਨ, ਪ੍ਰਮਾਣ, ਉਪਮਾਨ ਦਾ ਸਰੂਪ, ਸ਼ਬਦ ਪ੍ਰਮਾਣ, ਨਿਰੂਪਣ, ਸ਼ਕਤੀ ਨਿਰੂਪਣ, ਸ਼ਬਦਬੋਧ ਦੇ ਸਹਾਇਕ ਪਦ ਅਤੇ ਵਸਤੂ ਦੀ ਪ੍ਰੀਖਿਆ ਵਿੱਚ ਤਰਕ ਅਤੇ ਪ੍ਰਮਾਣ ਦੀ ਉਪਯੋਗਿਤਾ ਅਤੇ ਸਾਰਥਿਕਤਾ ਦਾ ਵਿਸਤ੍ਰਿਤ ਬਿਆਨ ਹੈ। ਤਰਕ ਕਰਨ ਸਮੇਂ ਕਿਹੜੇ-ਕਿਹੜੇ ਨੇਮਾਂ ਦੀ ਜ਼ਰੂਰਤ ਹੈ? ਉਨ੍ਹਾਂ ਨੇਮਾਂ ਨੂੰ ਕਿਵੇਂ ਅਮਲ ਵਿਚ ਲਿਆਉਣਾ ਹੈ? ਇਸ ਵਿਸ਼ ਦੀ ਵੀ ਬੜੀ ਹੀ ਭਰਪੂਰ ਵਿਆਖਿਆ ਕੀਤੀ ਹੈ, ਜਿਵੇਂ ਪ੍ਰੀਖਿਆ ਕੀ ਹੈ? "ਕਿਹਾ ਹੋਯਾ ਲੱਛਣ ਲੱਛ ਵਿੱਚ ਘਟਦਾ ਹੈ ਕਿ ਨਹੀਂ ਅਥਵਾ' ਜੋ ਕੁੱਝ ਵੀ ਕਿਹਾ ਗਿਆ ਹੈ ਉਹ ਸੱਤ ਹੈ ਕਿ ਨਹੀਂ? ਏਸ ਵਿਚਾਰ ਦਾ ਨਾਉਂ 'ਪ੍ਰੀਖਿਆ ਹੈ, ਜੈਸੇ ਗੰਧਵਾਲੀ ਪ੍ਰਿਥਵੀ ਹੈ। ਇਸ ਤੋਂ ਇਹ ਵਿਚਾਰਨਾ ਕਿ ਗੰਧ ਵਾਲ਼ੀ ਪ੍ਰਿਥਵੀ ਹੈ ਕਿ ਨਹੀਂ? ਪ੍ਰੀਖਿਆ ਕਹਾਉਂਦੀ ਹੈ।"[20]

ਤਰਕ ਦਾ ਮੁੱਖ ਮੰਤਵ ਕਿਸੇ ਪਦਾਰਥ ਜਾਂ ਵਿਸ਼ੇ ਨੂੰ ਪ੍ਰਮਾਣਿਤ ਕਰਨਾ ਹੈ। ਸਾਰੀ ਤਰੋਕ ਪ੍ਰਮਾਣ ਦੇ ਦੁਆਲੇ ਹੀ ਘੁੰਮਦੀ ਹੈ। ਪ੍ਰਮਾਣ ਦਾ ਕੀ ਸਰੂਪ ਹੈ? ਅਤੇ ਕਿਨੇ ਪ੍ਰਕਾਰ ਦਾ ਹੁੰਦਾ ਹੈ? ਇਸਦਾ ਵੀ ਬੜਾ ਵਿਸਤ੍ਰਿਤ ਵਰਨਣ ਕੀਤਾ ਗਿਆ ਹੈ।

ਪੰਜਵੇਂ 'ਸੰਕੇਤ' ਵਿੱਚ ਪੰਡਿਤ 'ਦਾਖਾ' ਨੇ ਪ੍ਰਸ਼ਨੋਤਰੀ ਸ਼ੈਲੀ ਰਾਹੀਂ-ਤਰਕ ਸ਼ਾਸਤਰ ਨੂੰ ਸਮਝਣ ਲਈ ਪੈਦਾ ਹੋਣ ਵਾਲੇ ਸੰਭਾਵਿਤ ਸ਼ੰਕਿਆਂ ਨੂੰ ਦੂਰ ਕਰਨ ਦਾ ਯਥਾ-ਸੰਭਵ ਯਤਨ ਕੀਤਾ ਹੈ। ਕਿਸੇ ਵੀ ਪਦਾਰਥ ਜਾਂ ਵਸਤੂ ਦੇ ਲੱਛਣ ਉਘਾੜਨ ਸਮੇਂ ਜਿੱਥੇ ਵੀ ਉਸਨੂੰ ਕਿਸੇ ਸ਼ੰਕੇ ਦੀ ਗੁੰਜਾਇਸ਼ ਅਨੁਭਵ ਹੋਈ, ਉੱਥੇ ਉਸ ਨੇ ਆਪ ਹੀ ਪ੍ਰਸ਼ਨ ਪੈਦਾ ਕਰਕੇ ਉਸ ਸ਼ੰਕੇ ਦਾ ਸਮਾਧਾਨ ਕੀਤਾ ਹੈ। ਇਸ ਸੰਕੇਤ ਦੀ ਪ੍ਰਸ਼ਨੋਤਰੀ-ਸ਼ੈਲੀ ਸਦਕਾ ਪੁਸਤਕ ਦੇ ਪਿਛਲੇ ਭਾਗਾਂ ਵਿਚ ਕੀਤੀ ਵਿਆਖਿਆ ਹੋਰ ਵੀ ਸਪਸ਼ਟ ਹੋ ਜਾਂਦੀ ਹੈ, ਜਿਸ ਕਰਕੇ ਪਾਠਕ, ਪੁਸਤਕ ਦੀ ਸਾਰੀ ਵਿਚਾਰ-ਵਸਤੂ ਨੂੰ ਸਮਝਣ ਦੇ ਸਮੱਰਥ ਹੋ ਜਾਂਦਾ ਹੈ। ਇਸ ਪ੍ਰਸ਼ਨੋਤਰੀ ਵਿਆਖਿਆ ਦੀਆਂ ਕੁੱਝ ਉਦਾਹਰਨਾਂ ਇਸ ਪ੍ਰਕਾਰ ਹਨ:

ੳ. "ਜਲ ਪ੍ਰੀਖਿਆ ਪ੍ਰਸ਼ਨ:

ਜੋ ਜਲ ਲੱਛਣ ਵਿੱਚ ਸਪਰਸ਼ ਵਾਲ਼ਾ ਕਹਿੰਦੇ, 'ਠੰਡਾ' ਨਾ ਕਹਿੰਦੇ ਤਾਂ ਕੀ ਹਾਨੀ ਸੀ?

ਉੱਤਰ ਏਸ ਤਰ੍ਹਾਂ, ਅਗਨੀ ਵਿੱਚ ਅਤਿ ਵਿਆਪਤੀ ਹੁੰਦੀ, ਕਿਉਂਕਿ ਸਪਰਸ਼ ਵਾਲ਼ੀ ਅਗਨੀ ਭੀ ਹੈ ਮਗਰ ਉਹ ਸ਼ੀਤ ਸਪਰਸ਼ ਵਾਲ਼ੀ ਨਾ ਹੋਣ ਕਰਕੇ 'ਠੰਡਾ' ਕਹਿਣ ਨਾਲ ਨਿਵਿਰਤੀ ਨਹੀਂ ਹੋਈ।"[21]

### ਅਗਠੀ ਪ੍ਰੀਖਿਆ

ਪ੍ਰਸ਼ਨ : 'ਸਪ੍ਰਸ਼ਾ ਵਾਲ਼ੀ' ਇਤਨਾ ਹੀ ਕਹਿੰਦੇ ਤਾਂ 'ਤਤੇ' ਪਦ ਦੀ ਕੀ ਜ਼ਰੂਰਤ ਸੀ ।"

ਉੱਤਰ ; ਸਪ੍ਰਸ਼ ਵਾਲੇ ਤਾਂ ਜਲ ਆਦਿਕ ਭੀ ਹਨ, ਉਨ੍ਹਾਂ ਵਿੱਚ ਅਤਿ ਵਿਆਪਤੀ ਹੁੰਦੀ। 'ਤੱਤਾ' ਪਦ ਕਹਿਣ ਨਾਲ਼ ਨਵਿਰਤੀ ਹੋ ਗਈ ।

ਪ੍ਰਸ਼ਨ : ਸੋਨਾ ਆਦਿ ਅਗਨੀ ਦੇ ਪਦਾਰਥ ਨਹੀਂ, ਕਿਉਂਕਿ ਅਗਨੀ ਵਿੱਚ ਗੁਰੱਤ੍ (ਭਾਰ) ਆਦਿ ਗੁਣ ਨਹੀਂ ਹੁੰਦੇ, ਪ੍ਰਿਥਵੀ ਵਿੱਚ ਭਾਰ ਹੋਣ ਕਰਕੇ ਸੋਨਾ ਆਦਿਕ 'ਪ੍ਰਿਥਵੀ ਵਿੱਚ ਭਾਰ ਹੋਣ ਕਰਕੇ ਸੋਨਾ ਆਦਿਕ ਪ੍ਰਿਥਵੀ ਦੇ ਹੀ ਪਦਾਰਥ ਹਨ ।"

ਉੱਤਰ : ਪ੍ਰਿਥਵੀ ਦੇ ਪਦਾਰਥ ਅਗਨੀ ਸੰਜੋਗ ਨਾਲ਼ ਉੱਡ ਜਾਂਦੇ ਹਨ, ਜੈਸੇ ਘਿਉ ਆਦਿਕ, ਮਗਰ ਸੋਨੇ ਆਦਿਕ ਨੂੰ ਕਿਤਨਾ ਹੀ ਤਪਾਉ ਪ੍ਰਿਥਵੀ ਦੇ ਸਹਿਸ ਸੰਜੋਗ ਦੁਆਰਾ ਪ੍ਰਤੀਤ ਹੁੰਦੇ ਹਨ, ਵਾਸਤਵ ਵਿਚ ਨਹੀਂ ।

ਪ੍ਰਸ਼ਨ : ਉਦਰ ਦੀ ਅਗਨੀ ਅਤੇ ਉਸਦੇ ਤੱਤੇ ਸਪਰਸ਼ ਦਾ ਗਿਆਨ ਨਹੀਂ ਹੁੰਦਾ । ਏਸ ਲਈ 'ਤੱਤਾ ਸਪਰਸ਼' ਏਸ ਲੱਛਣ ਦੀ 'ਓਦਰਯ' ਅਗਨੀ ਵਿੱਚ ਅਤਿ-ਵਿਆਪਤੀ ਹੈ ।

ਉੱਤਰ : ਓਦਰਯ ਅਗਨੀ ਦਾ ਰੂਪ ਪ੍ਰਤਛਯ ਯੋਗਯ ਨ ਹੋਣ ਕਰਕੇ ਉਸ ਅਗਨੀ ਅਤੇ ਤੱਤੇ ਸਪਰਸ਼ ਦਾ ਪ੍ਰਤਯਛ ਗਿਆਨ ਨਹੀਂ ਹੁੰਦਾ। ਕਿੰਤੂ ਅਨੁਮਾਨ ਤੇ ਹੀ ਜਾਣਿਆ ਜਾਂਦਾ ਹੈ ਕਿ ਉਸ ਅਗਨੀ ਦਾ ਸਪਰਸ਼ ਤੱਤਾ ਹੀ ਹੈ, ਪਕਾਉਣ ਵਾਲ਼ੀ ਹੋਣ ਕਰਕੇ ।

ਪ੍ਰਸ਼ਨ ; ਤੱਤੇ ਜਲ ਦਾ ਭੀ ਸ਼ਪਰਸ਼ ਤੱਤਾ ਹੁੰਦਾ ਹੈ, ਕਿਉਂਕਿ ਅਗਨੀ ਦਾ ਸਪਰਸ਼ ਜਲ ਦੇ ਸਪਰਸ਼ ਨੂੰ ਦਬਾ ਲੈਂਦਾ ਹੈ। ਅਗਨੀ ਦੇ ਵਿਯੋਗ ਹੋਇਆਂ ਠੰਢਾ ਸਪਰਸ਼ ਹੀ ਜਲ ਦਾ ਰਹਿ ਜਾਂਦਾ ਹੈ ।"[22]

ਇਸ ਪ੍ਰਕਾਰ ਇਸ ਵਿਦਵਾਨ ਪੰਡਿਤ ਕਰਤਾਰ ਸਿੰਘ ਨੇ ਨਯਾਯ-ਸਾਸ਼ਤਰ ਸੰਬੰਧੀ ਵਿਚਾਰ ਵਿੱਚ ਜਿੱਥੇ ਕਿਤੇ ਵੀ ਔਕੜ ਦਾ ਅਨੁਭਵ ਕੀਤਾ ਜਾਂ ਕਿਸੇ ਸ਼ੰਕੇ ਦੀ ਗੁੰਜਾਇਸ਼ ਅਨੁਭਵ ਕੀਤੀ, ਉਹ ਸ਼ੰਕਾ ਆਪ ਹੀ ਨਵਿਰਤ ਕਰ ਦਿੱਤਾ ਹੈ ।

ਇਸ ਤਰ੍ਹਾਂ ਨਯਾਯ-ਸ਼ਾਸ਼ਤਰ ਦੇ ਪੰਜ ਸੌ ਤੀਹ ਸੂਤਰਾਂ ਵਿੱਚ ਸੰਚਿਤ ਹੋਈ ਚਿੰਤਨ-ਸ਼ੀਲਤਾ ਨੂੰ ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਸਰਲ ਪੰਜਾਬੀ ਵਿੱਚ ਅੰਕਿਤ ਕਰਨ ਦਾ ਯਤਨ ਕੀਤਾ ਹੈ। ਉਸਨੇ ਆਪਣੇ ਇਸ ਉੱਦਮ ਨੂੰ ਆਰੰਭਕ ਪੜਾਅ ਦਾ ਹੀ ਉੱਦਮ ਕਿਹਾ ਹੈ। 'ਪੁਸਤਕ ਨਯਾਇ-ਪਰਿਭਾਸ਼ਾ' ਦੀ ਭੂਮਿਕਾ ਵਿਚੋਂ ਸੰਕੇਤ ਮਿਲਦਾ ਹੈ ਕਿ ਉਹ ਸੰਪੂਰਨ ਨਯਾਯ-ਸ਼ਾਸ਼ਤਰ ਦਾ ਗਿਆਨ ਗੁਰਮੁਖੀ ਅੱਖਰਾਂ ਰਾਹੀਂ ਸਿੱਖ-ਜਗਤ ਨੂੰ ਕਰਾਉਣਾ ਚਾਹੁੰਦਾ ਸੀ। ਉਸਦਾ ਮੰਤਵ ਜਿੱਥੇ ਸਿੱਖੀ ਦੀ ਸਿਧਾਂਤਿਕ ਪੱਖੋਂ ਵਿਆਖਿਆ ਕਰਨਾ ਅਤੇ ਇਸ ਪ੍ਰਤੀ ਹੋ ਰਹੇ ਦੰਭੀ ਪ੍ਰਚਾਰ ਨੂੰ ਵਿਦਵਤਾ ਪੂਰਨ ਢੰਗ ਨਾਲ ਠੱਲ

ਪਾਉਣੀ ਸੀ, ਉੱਥੇ ਉਸਨੇ ਸਿੱਖਾਂ ਦੀ ਬੌਧਿਕਤਾ ਦਾ ਖੇਤਰ ਵੀ ਬੜਾ ਵਿਸ਼ਾਲ ਕਰਨ ਦਾ ਸੰਕਲਪ ਧਾਰ ਕੇ ਉਸਨੂੰ ਪੂਰਾ ਕਰਨ ਲਈ ਆਪਣੇ ਸਾਧਨ ਜੁਟਾਏ ਸਨ। ਉਸਦਾ ਇਹ ਵੀ ਇੱਕ ਵੱਡਾ ਅਤੇ ਪਰੋਪਕਾਰੀ ਸੰਕਲਪ ਸੀ ਕਿ ਸਿੱਖਾਂ ਨੂੰ ਹਰ ਪ੍ਰਕਾਰ ਦੇ ਵਿਗਿਆਨ ਅਤੇ ਕਲਾਸਕੀ ਗਿਆਨ ਤੋਂ ਪਰਿਚਿਤ ਰੱਖਿਆ ਜਾਵੇ। ਉਹ ਸਾਰੇ ਦੇ ਸਾਰੇ ਵੈਦਿਕ ਸਾਹਿੱਤ ਤੋਂ ਸਿੱਖਾਂ ਨੂੰ ਗੁਰਮੁਖੀ ਲਿਪੀ ਰਾਹੀਂ ਜਾਣੂ ਕਰਾਉਣਾ ਚਾਹੁੰਦਾ ਸੀ। ਉਸਨੇ ਆਪਣੇ ਮਾਸਕ ਪੱਤਰ 'ਗੁਰੂ ਕਾਸ਼ੀ ਪੱਤਰ' ਵਿੱਚ ਬਹੁਤ ਸਾਰੀਆਂ ਵੈਦਿਕ ਰਚਨਾਵਾਂ ਦੇ ਉਲੱਥੇ ਕੀਤੇ ਅਤੇ ਸ਼ਾਸਤਰਾਂ ਦੇ ਭਾਸ਼ ਵੀ ਗੁਰਮੁਖੀ ਅੱਖਰਾਂ ਵਿੱਚ ਲਿਖੇ। ਉਹ ਆਪ ਮੁੱਖ ਰੂਪ ਵਿੱਚ ਨਯਾਯ-ਸ਼ਾਸਤਰ ਦਾ ਵਿਸ਼ੇਸ਼ੱਗ ਸੀ। ਇਸ ਸ਼ਾਸਤਰ ਵਿੱਚ ਉਸਦਾ ਅਧਿਐਨ ਬੜਾ ਹੀ ਵਿਸ਼ਾਲ ਅਤੇ ਗੰਭੀਰ ਸੀ। ਆਪਣੇ ਇਸ ਗਿਆਨ ਨੂੰ ਉਸਨੇ ਸਮੁੱਚੇ ਸਿੱਖਾਂ ਨੂੰ ਪ੍ਰਦਾਨ ਕਰਨਾ ਚਾਹਿਆ, ਪਰ ਉਹ ਆਪਣੇ ਇਸ ਸੰਕਲਪ ਨੂੰ ਪੂਰੀ ਸਫਲਤਾ ਨਾਲ ਨੇਪਰੇ ਨਾਂਹ ਚਾੜ੍ਹ ਸਕਿਆ, ਜਿਸ ਦਾ ਕਾਰਨ ਉਸਦੇ ਸੀਮਤ ਮਾਇਕ ਸਾਧ ਕਿਸੇ ਸਮੱਰਥ ਸਰਪ੍ਰਸਤੀ ਦੀ ਘਾਟ, ਸਿੱਖ-ਸਮਾਜ ਵੱਲੋਂ ਉਚਿਤ ਸਮਰਥਨ ਦੀ ਅਣਹੋਂਦ ਅਤੇ ਸਮੱਰਥ ਸਹਿਯੋਗ ਦੀ ਕਮੀ ਸੀ। ਕਿੰਨਾਂ ਚੰਗਾ ਹੁੰਦਾ ਜੇ ਉਹ ਇਸ ਲੜੀ ਦੀਆਂ ਅਗਲੀਆਂ ਪੁਸਤਕਾਂ ਜਿਨ੍ਹਾਂ ਦਾ ਉਸਨੇ ਸੰਕਲਪ ਕੀਤਾ ਸੀ, ਪ੍ਰਕਾਸ਼ਿਤ ਕਰਵਾ ਸਕਦਾ। ਇਸ ਤਰ੍ਹਾਂ ਇਹ ਪੁਸਤਕ-ਲੜੀ ਉਸਦੀ ਸਿੱਖ ਸਮਾਜ ਨੂੰ ਦਿੱਤੀ ਇੱਕ ਅਮੋਲਕ ਦਾਤ ਸਾਬਤ ਹੋਣੀ ਸੀ। ਇਸ ਸਭ ਕੁਝ ਦੇ ਉਪਰੰਤ ਵੀ ਇਹ ਪੁਸਤਕ "ਨਯਾਯ-ਪਰਿਭਾਸ਼ਾ" ਪੰਜਾਬੀ ਸਾਹਿੱਤ ਵਿੱਚ ਵਿਲੱਖਣ ਸਥਾਨ ਰੱਖਦੀ ਹੈ। ਇਸ ਪੁਸਤਕ ਵਿਚੋਂ ਪੰਜਾਬੀ ਪਾਠਕਾਂ ਨੂੰ ਨਯਾਯ-ਸ਼ਾਸਤਰ ਸੰਬੰਧੀ ਅਥਾਹ ਜਗਿਆਸਾ ਉਤਪੰਨ ਹੁੰਦੀ ਹੈ ਅਤੇ ਪੰਜਾਬੀ ਵਿੱਚ ਇਸ ਵਿਸ਼ੇ ਤੇ ਲਿਖੀ ਗਈ ਇਹ ਪੁਸਤਕ ਇੱਕ ਮੀਲ-ਪੱਥਰ ਦੀ ਹੈਸੀਅਤ ਰੱਖਦੀ ਹੈ।

## ਹਵਾਲੇ ਅਤੇ ਟਿਪਣੀਆਂ :

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪਟਿਆਲਾ, ਛਾਪ ਦੂਜੀ, ਪੰਨਾ-132.
2. ਪ੍ਰਾਚੀਨਤਮ ਗ੍ਰੰਥ,—'ਰਿਗ ਵੇਦ'।
3, ਬ੍ਰਾਹਮਣ ਗ੍ਰੰਥ—ਵੇਦ ਦਾ ਉਹ ਭਾਗ ਜਿਸਦਾ ਪ੍ਰਯੋਜਨ ਬ੍ਰਹਮਣਾਂ ਨੂੰ ਪੜ੍ਹਨ ਦੇ ਲਈ ਅਗਵਾਈ ਦੇਣਾ ਸੀ। ਇਹ ਪਿਛਲੀਆਂ ਰਚਨਾਵਾਂ ਹਨ, ਪਰ ਮੰਤਰਾਂ ਵਾਂਗ ਬ੍ਰਾਹਮਣ ਵੀ ਸ਼ਰੁਤੀ ਗਿਆਨ ਅਥਵਾ ਇਲਹਾਮੀ ਮੰਨੇ ਜਾਂਦੇ ਹਨ। ਇਨ੍ਹਾਂ ਵਿੱਚ ਵੈਦਿਕ ਵਿਧਾਨਾਂ ਦੇ ਵੇਰਵੇ ਹਨ, ਜਿਨ੍ਹਾਂ ਵਿੱਚ ਉਨ੍ਹਾਂ ਦੀ ਉਤਪਤੀ, ਵਿਆਖਿਆ ਅਤੇ ਅਰਥ ਦਿੱਤੇ ਹੋਏ ਹਨ।—ਹਿੰਦੂ ਮਿਥਿਆਸ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1962, ਪੰਨਾ 384.
4, ਵੇਦ ਵਾਕਾਂ ਨੂੰ ਅਥਵਾ ਬਜ਼ੁਰਗਾਂ ਦੇ ਉਪਦੇਸ਼ਾਂ ਨੂੰ ਚੇਤੇ ਕਰਕੇ ਲਿਖੇ ਹਨ। ਇਨ੍ਹਾਂ ਦੀ ਗਿਣਤੀ ਬਹੁਤ ਹੈ, ਪਰ ਮੁੱਖ ਰੂਪ ਵਿੱਚ 32 ਹਨ—ਮਹਾਨ ਕੋਸ਼, ਪੰਨਾ 148.
5. ਮਹਾਨ ਕੋਸ਼, ਪੰਨਾ 172.
6. ਵਜ਼ੀਰ ਸਿੰਘ ਤੇ ਹੋਰ, ਤਰਕ ਗਿਆਨ ਦੀ ਜਾਣ ਪਛਾਣ, ਪੰਜਾਬੀ ਯੂਨੀ. ਪਟਿਆਲਾ, 1962, ਪੰਨਾ 2.
7. Logic (i) The science of pure reasoning, (ii) Confirmity with the principles of science. A sequence of reasoning (iii) A way of reasoning and arguing (iv) Compelling power; the enevitabitlility by which certain causes have certain results. Larouse, Inernational Ency. and Dictionary Page 518.
8. ਕਰਤਾਰ ਸਿੰਘ 'ਦਾਖਾ', ਨਿਆਇ-ਪਰਿਭਾਸ਼ਾ, ਲੁਧਿਆਣਾ, 1929, ਭੂਮਿਕਾ ਵਿੱਚੋਂ।
9, ਉਹੀ ਪੰਨਾ।
10. ਮਹਾਨ ਕੋਸ਼, ਭਾਈ ਕਾਨ ਸਿੰਘ ਨਾਭਾ, ਪੰਨਾ 272.
11, ਉਹੀ ਪੰਨਾ।
12, ਉਹੀ ਪੰਨਾ।
13, ਭਾਵੇਂ ਕਿ ਕੁੱਝ ਕਾਰਨਾਂ ਕਰਕੇ ਉਹ ਇਸ ਲੜੀ ਦੀਆਂ ਹੋਰ ਅਤੇ ਅਗਲੇਰੀ

ਜਾਣਕਾਰੀ ਦੀਆਂ ਪੁਸਤਕਾਂ ਪ੍ਰਕਾਸ਼ਿਤ ਨਹੀਂ ਕਰ ਸਕਿਆ।

14. ਕਰਤਾਰ ਸਿੰਘ ਦਾਖਾ, ਨਿਆਇ-ਪਰਿਭਾਸ਼ਾ ਪੰਨਾ, 2.
15. ਜੋ ਕਿਸੇ ਵਸਤੂ ਦਾ ਆਸਾਧਾਰਣ ਧਰਮ ਹੋਵੇ ਅਰਥਾਤ ਉਸਨੂੰ ਸਭ ਵਸਤਾਂ ਤੋਂ ਭਿੰਨ ਜਣਾਵੇ, ਉਹ ਲੱਛਣ ਹੈ; ਨਯਾਇ-ਪਰਿਭਾਸ਼ਾ, ਪੰਨਾ 3.
16. ਉਹੀ, ਪੰਨਾ 6-7.
17. ਉਹੀ, ਪੰਨਾ 8-9.
18. ਉਹੀ, ਪੰਨਾ 11.
19. ਉਹੀ, ਪੰਨਾ 26.
20. ਉਹੀ, ਪੰਨਾ 31.
21. ਉਹੀ, ਪੰਨਾ 72-74.
22. ਉਹੀ, ਪੰਨਾ 74-75.

ਅਧਿਆਇ ਸੱਤਵਾਂ

# ਸਿੱਖ-ਮਿਸ਼ਨਰੀ ਪੱਤਰਕਾਰ

ਮਨੁੱਖ ਇੱਕ ਸਾਮਾਜਿਕ ਪ੍ਰਾਣੀ ਹੈ । ਉਹ ਲੋਕਾਂ ਵਿੱਚ ਰਲ-ਮਿਲ ਕੇ ਅਤੇ ਉਨ੍ਹਾਂ ਦੇ ਸਹਿਯੋਗ ਨਾਲ ਹੀ ਵਿਗਸਦਾ ਹੈ । ਚੌਗਿਰਦੇ ਵਿੱਚ ਰਹਿੰਦੇ ਲੋਕਾਂ ਨਾਲ ਘਟਦੀਆਂ ਘਟਨਾਵਾਂ ਵਿੱਚ ਦਿਲਚਸਪੀ ਉਸਦੀ ਕੁਦਰਤੀ ਰੁਚੀ ਹੈ । ਇਹ ਘਟਨਾਵਾਂ ਉਸਦੇ ਨਿੱਜੀ ਜੀਵਨ ਨੂੰ ਵੀ ਕਿਸੇ ਹੱਦ ਤੱਕ ਪ੍ਰਭਾਵਿਤ ਕਰਦੀਆਂ ਹਨ । ਆਦਿ-ਕਾਲ ਤੋਂ ਹੀ ਆਪ-ਬੀਤੀਆਂ ਅਤੇ ਉਨ੍ਹਾਂ ਤੋਂ ਪੈਦਾ ਹੋਏ ਅਨੁਭਵ ਦਾ ਸੰਚਾਰ ਵੀ ਕਿਸੇ ਨਾ ਕਿਸੇ ਮਾਧਿਅਮ ਰਾਹੀਂ ਮਨੁੱਖ ਆਪਣੇ ਹਮਜਾਤ ਪ੍ਰਾਣੀਆਂ ਵਿੱਚ ਕਰਦਾ ਰਿਹਾ ਹੈ । ਅਜੋਕੇ ਸਮੇਂ ਵਿੱਚ ਛਾਪੇਖ਼ਾਨੇ ਦੀ ਈਜਾਦ ਤੋਂ ਪਹਿਲਾਂ ਲਿਖਤੀ ਰੋਜ਼ਨਾਮਚੇ, ਡਾਇਰੀਆਂ, ਖ਼ਬਰਨਾਮੇ ਅਤੇ ਗਸ਼ਤੀ-ਚਿੱਠੀਆਂ ਹਾਕਮ ਸ਼੍ਰੇਣੀ ਆਪਣੇ ਰਿਆਸਤੀ ਖੇਤਰ ਵਿੱਚ ਤਾਲ-ਮੇਲ ਰੱਖਣ ਲਈ ਜਾਰੀ ਕਰਦੀ ਰਹੀ ਹੈ । ਛਾਪੇਖ਼ਾਨੇ ਦੀ ਈਜਾਦ ਨਾਲ ਸੰਚਾਰ-ਸਾਧਨਾਂ ਅਤੇ ਵਿਸ਼ੇਸ਼ ਕਰਕੇ ਪੱਤਰਕਾਰੀ ਦੇ ਖੇਤਰ ਵਿੱਚ ਬਹੁਤ ਹੀ ਮਹੱਤਵਪੂਰਨ ਤਬਦੀਲੀ ਹੋਈ। ਜਿੱਥੇ ਪਹਿਲਾਂ ਕਿਸੇ ਘਟਨਾ ਦੀ ਖ਼ਬਰ ਘੋੜਿਆਂ, ਕਬੂਤਰਾਂ ਤੇ ਹਰਕਾਰਿਆਂ ਰਾਹੀਂ ਹਫ਼ਤਿਆਂ ਜਾਂ ਮਹੀਨਿਆਂ ਵਿੱਚ ਪੁੱਜਦੀ ਸੀ, ਉੱਥੇ ਹੁਣ ਰੋਜ਼-ਰੋਜ਼ ਅਤੇ ਘੜੀ-ਘੜੀ ਖ਼ਬਰਾਂ ਲੋਕਾਂ ਤੱਕ ਪੁੱਜਦੀਆਂ ਹੋਣ ਲੱਗ ਪਈਆਂ ਹਨ । ਮਸ਼ੀਨਾਂ ਨਾਲ ਜਲਦੀ ਛਪਣ ਕਰਕੇ ਅਨੇਕਾਂ ਹੀ ਮਾਸਿਕ, ਹਫ਼ਤਾਵਰ ਅਤੇ ਰੋਜ਼ਾਨਾ ਪੱਤਰ ਅਤੇ ਪੱਤਰਕਾਵਾਂ ਦਾ ਪ੍ਰਕਾਸ਼ਨ ਹੋਣ ਲੱਗ ਪਿਆ । "ਇੱਧਰੋਂ ਉੱਧਰੋਂ" ਖ਼ਬਰਾਂ ਇਕੱਠੀਆਂ ਕਰਕੇ ਖ਼ਬਰਾਂ ਪਹੁੰਚਾਣ, ਉਨ੍ਹਾਂ ਨੂੰ ਮਾਂਜ-ਸਵਾਰ ਕੇ, ਕੱਟ-ਵੱਢ, ਕੇ ਛਾਪਣ ਅਤੇ ਉਨ੍ਹਾਂ ਦਾ ਸੰਪਾਦਨ ਕਰਨ ਵਾਲਿਆਂ ਨੂੰ 'ਪੱਤਰਕਾਰ' ਕਿਹਾ ਜਾਣ ਲੱਗਾ ਤੇ ਇਸ ਕਿੱਤੇ ਨੂੰ ਪੱਤਰਕਾਰੀ ।"[1] ਇਸ ਪ੍ਰਕਾਰ ਪੱਤਰਕਾਰੀ ਜਨ-ਜੀਵਨ ਨਾਲ ਸੰਬੰਧਤ ਸਮਾਚਾਰਾਂ, ਸੂਚਨਾਵਾਂ ਅਤੇ ਵਿਚਾਰਾਂ ਨੂੰ ਲੋਕਾਂ ਤੱਕ ਪੁੱਜਦਾ ਕਰਨ ਦਾ ਹੀ ਨਾਮ ਹੈ । ਖ਼ਬਰਾਂ ਪੱਤਰਕਾਰੀ ਦੀ ਆਤਮਾ ਹਨ ਅਤੇ ਪੱਤਰਕਾਰ ਦਾ ਕੰਮ ਉਨ੍ਹਾਂ ਨੂੰ ਲਿਖਤੀ ਰੂਪ ਦੇ ਕੇ ਲੋਕਾਂ ਤੱਕ ਪਹੁੰਚਾਉਣਾ ਅਤੇ ਦੇਸ-ਪ੍ਰਦੇਸ਼ ਦੇ ਹਾਲਾਤਾਂ ਤੋਂ ਸਾਧਾਰਨ ਮਨੁੱਖ ਨੂੰ ਜਾਣੂ ਕਰਾਉਣਾ ਹੈ । ਪੱਤਰਕਾਰੀ ਦਾ ਇਤਿਹਾਸ ਬੜਾ ਪੁਰਾਣਾ ਹੈ । ਇਹ ਇਤਿਹਾਸ ਖੋਜਣ ਤੋਂ ਪਤਾ ਲਗਦਾ ਹੈ ਕਿ ਸੰਸਾਰ ਦਾ ਸਭ ਤੋਂ ਪਹਿਲਾ ਪੱਤਰ ਈਸਾ ਮਸੀਹ ਦੇ ਜਨਮ ਤੋਂ ਕੋਈ ਇੱਕ ਸੌ ਸਾਲ ਮਗਰੋਂ ਨਿਕਲਿਆ । ਇਸਦਾ ਨਾਮ 'ਏਅਰ' ਸੀ । ਇਸ ਦਾ ਪਹਿਲਾ ਸੰਪਾਦਕ ਜੂਲੀਅਸ ਸੀਜ਼ਰ ਸੀ ।[2] ਇਸ ਸਮੇਂ ਤੋਂ ਹੀ ਸੰਸਾਰ ਦੀ ਪੱਤਰਕਾਰੀ ਦਾ ਵਿਕਾਸ ਹੋਣਾ ਆਰੰਭ ਹੋਇਆ ਹੈ । "ਅਜੋਕੀ ਪੱਤਰਕਾਰੀ ਮਨੁੱਖੀ ਯੋਗਤਾਵਾਂ ਅਤੇ ਵਿਗਿਆਨਕ ਕਾਢਾਂ ਦੇ ਸਾਂਝੇ ਯਤਨਾਂ ਦਾ ਫਲ ਹੈ ।"[3] ਅੱਜ ਸਮਾਚਾਰ ਪੱਤਰ ਸਾਡੇ ਰੋਜ਼ਾਨਾ ਜੀਵਨ ਦਾ ਇੱਕ ਜ਼ਰੂਰੀ ਅੰਗ ਬਣ ਗਏ ਹਨ ਅਤੇ ਇਨ੍ਹਾਂ ਵਿੱਚ ਲੋਕਾਂ

ਦੀ ਰੁਚੀ ਇਨੀ ਵਧ ਗਈ ਹੈ ਕਿ ਰੋਜ਼ਾਨਾ ਅਖ਼ਬਾਰ ਪੜ੍ਹਨਾ ਲੋਕਾਂ ਦਾ ਨੇਮ ਬਣਦਾ ਜਾ ਰਿਹਾ ਹੈ। ਅਜੋਕੇ ਯੁਗ ਵਿੱਚ ਪੱਤਰਾਂ ਦਾ ਮਹੱਤਵ ਵੀ ਇਤਨਾ ਵਧ ਚੁੱਕਾ ਹੈ ਕਿ ਪੱਤਕਰਾਰੀ ਨੂੰ 'ਚੌਥੀ ਰਾਜ ਸ਼ਕਤੀ' (Fourth Estate) ਅਤੇ 'ਸ਼ਿਵ ਜੀ ਦਾ ਤੀਜਾ ਨੇਤ੍ਰ' ਕਿਹਾ ਜਾਂਦਾ ਹੈ ।[4]

ਭਾਰਤ ਦਾ ਸਭ ਤੋਂ ਪਹਿਲਾ ਪੱਤਰ 29 ਜਨਵਰੀ 1780 ਈ. ਨੂੰ ਜੇਮਜ਼ ਆਗਸਟ ਨੇ 'ਬੰਗਾਲ ਗਜ਼ਟ' ਜਾਂ 'ਕਲਕੱਤਾ ਜਨਰਲ ਐਡਵਰਟਾਈਜ਼ਰ' ਨਾਮ ਹੇਠ ਪ੍ਰਚਲਤ ਕੀਤਾ ।[5] ਪੰਜਾਬੀ ਪੱਤਰਕਾਰੀ ਮੁੱਖ ਰੂਪ ਵਿੱਚ ਅੰਗਰੇਜ਼ੀ ਰਾਜ ਦੇ ਪ੍ਰਭਾਵ ਅਧੀਨ ਹੀ ਜਨਮ ਲੈਂਦੀ ਹੈ । ਡਾ. ਜੀਤ ਸਿੰਘ ਸੀਤਲ ਜੀ ਅਨੁਸਾਰ ਪੰਜਾਬੀ ਪੱਤਰਕਾਰੀ ਨੂੰ ਈਸਾਈ ਪਾਦਰੀਆਂ ਨੇ ਜਨਮ ਦਿੱਤਾ ਹੈ ਅਤੇ ਇਸ ਦੀ ਪ੍ਰਫੁੱਲਤਾ ਅਤੇ ਵਿਕਾਸ 'ਸਿੰਘ ਸਭਾ ਲਹਿਰ' ਅਤੇ ਅਕਾਲੀ ਲਹਿਰ ਦੇ ਅਧੀਨ ਹੋਇਆ ।[6] ਪੰਜਾਬੀ ਦਾ ਪਹਿਲਾ ਅਖਬਾਰ 'ਸ੍ਰੀ ਦਰਬਾਰ ਸਾਹਿਬ' 1868 ਈ. ਵਿੱਚ ਨਿਕਲਿਆ ।[7] ਇਸਦੇ ਅੱਖਰ ਗੁਰਮੁਖੀ ਸਨ ਪਰ ਬੋਲੀ ਹਿੰਦੀ ਸੀ ।[8] ਸ਼ੁੱਧ ਪੰਜਾਬੀ ਵਿੱਚ ਲਿਖਣ ਵਾਲਾ ਪਹਿਲਾ ਪੰਜਾਬੀ ਅਖ਼ਬਾਰ 'ਗੁਰਮੁੱਖ' ਹੈ । ਇਸ ਤੋਂ ਪਹਿਲੇ ਅਖ਼ਬਾਰਾਂ ਵਿੱਚ ਵਰਤੀ ਭਾਸ਼ਾ ਦੀ ਸਿਰਫ ਲਿਪੀ ਹੀ ਪੰਜਾਬੀ ਸੀ ਪਰ ਭਾਸ਼ਾ ਸੰਸਕ੍ਰਿਤ ਲੱਦੀ ਹਿੰਦੀ ਸੀ ।[9] ਭਾਈ ਵੀਰ ਸਿੰਘ ਦੇ 'ਖ਼ਾਲਸਾ ਸਮਾਚਾਰ' ਨਾਲ ਪੰਜਾਬੀ ਪੱਤਰਕਾਰੀ ਵਿੱਚ ਇੱਕ ਨਵਾਂ ਮੋੜ ਆਉਂਦੀ ਹੈ। ਇਸਦੀ ਨੁਹਾਰ ਅਤੇ ਢੱਬ ਨਿਆਰੀ ਅਤੇ ਨਰੋਈ ਸੀ। ਇਸਦੀ ਛਪਾਈ ਟਾਈਪ ਵਿੱਚ ਬੜੀ ਨਿੱਖਰੀ ਅਤੇ ਨਿੱਤਰੀ ਹੋਈ ਸੀ ।[10] 'ਸਿੰਘ ਸਭਾ ਲਹਿਰ' ਦੇ ਆਸ਼ੇ ਅਨੁਸਾਰ ਪੱਤਰ ਨੇ ਸਿੱਖੀ ਦੇ ਪ੍ਰਚਾਰ ਵਿੱਚ ਆਪਣਾ ਉੱਘਾ ਯੋਗਦਾਨ ਪਾਇਆ ਅਤੇ ਨਿਰੋਲ ਪੰਜਾਬੀ ਵਿੱਚ ਲਿਖੀਆਂ ਗਈਆਂ ਸਾਹਿੱਤਕ ਅਤੇ ਧਾਰਮਿਕ ਰਚਨਾਵਾਂ ਪੰਜਾਬੀ ਪਾਠਕਾਂ ਤੱਕ ਪੁੱਜਦੀਆਂ ਕੀਤੀਆਂ । ਆਪਣੇ ਧਾਰਮਿਕ ਮੰਤਵਾਂ ਨੂੰ ਮੁੱਖ ਰੱਖਦੇ ਹੋਏ 'ਸਿੰਘ ਸਭਾ' ਦੇ ਮੋਢੀ ਲੇਖਕਾਂ ਨੇ ਪੰਜਾਬੀ ਪੱਤਰਕਾਰੀ ਰਾਹੀਂ ਆਪਣੇ ਵਿਚਾਰਾਂ ਨੂੰ ਲੋਕਾਂ ਤੱਕ ਪੁੱਜਦਾ ਕੀਤਾ । ਇਸ ਕਾਰਜ ਲਈ ਕਈ ਨਵੇਂ ਪੱਤਰ ਹੋਂਦ ਵਿੱਚ ਆਏ ਅਤੇ ਪੰਜਾਬੀ ਪੱਤਰਕਾਰੀ ਆਪਣੇ ਵਿਕਾਸ-ਪੰਧ ਤੇ ਗਤੀਸ਼ੀਲ ਹੋ ਗਈ ।

ਪੰਡਿਤ ਕਰਤਾਰ ਸਿੰਘ 'ਦਾਖਾ' ਵੀ ਮੁੱਖ ਰੂਪ ਵਿੱਚ 'ਸਿੰਘ ਸਭਾ ਲਹਿਰ' ਦਾ ਹੀ ਵਿਦਵਾਨ ਪ੍ਰਚਾਰਕ ਅਤੇ ਲੇਖਕ ਸੀ । ਉਸਦਾ ਸਾਰਾ ਜੀਵਨ ਹੀ ਗੁਰਮਤਿ ਦੀ ਵਿਸ਼ਿਸ਼ਟਤਾ, ਮਾਤ-ਭਾਸ਼ਾ ਪੰਜਾਬੀ ਦੀ ਸਰਬ ਉੱਚ ਸਮਰੱਥਾ, ਸਿੱਖੀ-ਮਰਿਆਦਾਵਾਂ ਦੀ ਸਥਾਪਨਾ ਅਤੇ ਗੁਰਮਤਿ ਵਿਰੋਧੀ ਵਿਚਾਰਧਾਰਾਵਾਂ ਦੇ ਖੰਡਨ ਵਿੱਚ ਹੀ ਬੀਤਿਆ। ਉਹ ਆਪਣੀ ਕਿਸਮ ਦਾ ਪਹਿਲਾ ਅਤੇ ਆਖਰੀ ਵਿਦਵਾਨ ਸੀ, ਜਿਸ ਨੇ ਗਰਮਤਿ, ਪੰਜਾਬੀ ਤੇ ਸੰਸਕ੍ਰਿਤ ਭਾਸ਼ਾਵਾਂ ਅਤੇ ਗੁਰਮੁਖੀ ਲਿਪੀ ਬਾਰੇ ਗੰਭੀਰ ਖੋਜ ਕਰਕੇ ਉਸਨੂੰ ਪ੍ਰਕਾਸ਼ਿਤ ਕਰਨ ਯਤਨ ਕੀਤੇ [11] । ਉਸ ਨੇ ਸਾਰੀ ਜ਼ਿੰਦਗੀ ਹੀ ਪਠਨ—ਪਾਠਨ ਜਾਰੀ ਰੱਖਿਆ। ਉਸ ਦਾ ਜੀਵਨ-ਮਨੋਰਥ ਵੱਧ ਤੋਂ ਵੱਧ ਪ੍ਰਾਣੀ ਮਾਤਰ ਨੂੰ ਸੁਸਿਖਿਅਤ ਕਰਨਾ ਸੀ, ਵਿਸ਼ੇਸ਼ ਤੌਰ ਤੇ

ਸਿੱਖਾਂ ਨੂੰ। ਇਸ ਮਹਾਨ ਮਿਸ਼ਨਰੀ ਕਾਰਜ ਲਈ ਉਸਨੂੰ ਆਪਣੇ ਵਿਚਾਰਾਂ ਦੇ ਨਿਰੰਤਰ ਪ੍ਰਚਾਰ ਲਈ ਕਿਸੇ ਨਾ ਕਿਸੇ ਯੋਗ ਮਾਧਿਅਮ ਦੀ ਅਤਿ ਆਵਸ਼ਕਤਾ ਸੀ। ਇਸੇ ਲੋੜ ਅਤੇ ਆਪਣੀ ਰੁਚੀ ਅਨੁਸਾਰ ਉਸ ਨੇ 1935 ਈ. ਵਿੱਚ ਆਪਣੇ ਪਿੰਡ 'ਦਾਖਾ' ਤੋਂ ਆਪਣੀ ਨਿੱਜੀ ਸਰਪ੍ਰਸਤੀ ਹੇਠ 'ਗੁਰੂ ਕਾਸ਼ੀ ਪੱਤਰ' ਨਾਮ ਦਾ ਇੱਕ ਮਾਸਕ-ਪੱਤਰ ਜਾਰੀ ਕੀਤਾ[12]। ਇਹ ਪੱਤਰ ਭਾਵੇਂ ਉਸਦੀ ਨਿੱਜੀ ਮਲਕੀਅਤ ਸੀ, ਪਰੰਤੂ ਇਸ ਪੱਤਰ ਦੇ ਪਹਿਲੇ ਸਫੇ ਤੇ ਹੀ ਵਾਰ-ਵਾਰ ਕੀਤੇ ਐਲਾਨ-ਨਾਮਿਆਂ ਤੋਂ ਉਸਦੀ ਮਾਇਕ ਬੇਗ਼ਰਜ਼ੀ ਅਤੇ ਜੋਸ਼ਦਾਰ ਸਿੱਖੀ ਸਪਿਰਟ ਦਾ ਪ੍ਰਮਾਣ ਮਿਲਦਾ ਹੈ।

'ਗੁਰੂ ਕਾਸ਼ੀ ਪੱਤਰ' ਦੀ ਮੁੱਖ ਨੀਤੀ ਧਾਰਮਿਕ ਅਤੇ ਵਿੱਦਿਅਕ ਸੀ, ਜਿਸ ਦੇ ਅਧੀਨ, ਧਾਰਮਿਕ, ਵਿਦਿਅਕ, ਭਾਈਚਾਰਕ, ਇਤਿਹਾਸਕ ਤੇ ਮਿਥਿਹਾਸਕ ਆਦਿ ਮਜ਼ਮੂਨ ਛਾਪੇ ਜਾਂਦੇ ਸਨ ਅਤੇ ਇਹ ਸਪਸ਼ਟ ਰੂਪ ਵਿੱਚ ਐਲਾਨ ਕੀਤਾ ਜਾਂਦਾ ਸੀ ਕਿ ਇਸ ਪੱਤਰ ਵਿੱਚ ਕੋਈ ਵੀ ਗੁਰਮਤਿ ਵਿਰੋਧੀ ਵਿਚਾਰ ਪ੍ਰਕਾਸ਼ਿਤ ਨਹੀਂ ਕੀਤਾ ਜਾਵੇਗਾ, ਬਲਕਿ ਅਜਿਹੇ ਵਿਚਾਰਾਂ ਦੀ ਆਲੋਚਨਾ ਕੀਤੀ ਜਾਵੇਗੀ[13]। ਇਸੇ ਰੁਚੀ ਅਧੀਨ ਹੀ ਸ. ਗੁਰਬਖਸ਼ ਸਿੰਘ 'ਪ੍ਰੀਤਲੜੀ' ਦੇ ਵਿਚਾਰਾਂ ਨੂੰ ਵੀ ਬੇਦਲੀਲ, ਅਸਥਿਰ, ਖ਼ਤਰਨਾਕ ਅਤੇ ਨਾਸਤਿਕਤਾ ਦੇ ਪ੍ਰਚਾਰ ਵਾਲੇ ਕਹਿ ਕੇ ਭੰਡਿਆ ਗਿਆ[14]। ਇਸ ਪੱਤਰ ਦੀ ਧਾਰਮਿਕ ਨੀਤੀ ਅਧੀਨ ਹੀ ਸਮੇਂ ਦੇ ਪ੍ਰਸਿੱਧ ਸਿੱਖ ਬੁੱਧੀਜੀਵੀਆਂ, ਜਿਵੇਂ ਭਾਈ ਸਾਹਿਬ ਭਾਈ ਰਣਧੀਰ ਸਿੰਘ 'ਨਾਰੰਗਵਾਲ', ਭਾਈ ਕਾਨ੍ਹ ਸਿੰਘ ਨਾਭਾ ਤੇ ਸ. ਸ਼ਮਸ਼ੇਰ ਸਿੰਘ 'ਅਸ਼ੋਕ' ਆਦਿ ਵਿਦਵਾਨਾਂ ਨੂੰ ਬੇਨਤੀ ਕਰਕੇ ਉਨ੍ਹਾਂ ਦੀਆਂ ਲਿਖਤਾਂ ਪ੍ਰਾਪਤ ਕਰਕੇ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਸਨ।[15] ਇਨ੍ਹਾਂ ਵਿਦਵਾਨਾਂ ਦੇ ਸਹਿਯੋਗ ਸਦਕਾ ਇਹ ਪੱਤਰ ਪੰਜਾਬੀ ਦਾ ਇੱਕ ਉੱਚ-ਕੋਟੀ ਦਾ ਪੱਤਰ ਬਣ ਗਿਆ ਅਤੇ ਥੋੜ੍ਹੇ ਸਮੇਂ ਵਿੱਚ ਹੀ ਇਸਨੇ ਸਿੱਖਾਂ ਨੂੰ ਬਹੁਮੁੱਲੀ ਜਾਣਕਾਰੀ ਪ੍ਰਦਾਨ ਕੀਤੀ। ਸਥਾਨਕ ਇਤਿਹਾਸ ਨਾਲ਼ ਮਾਲਵੇ ਦੀਆਂ ਉੱਘੀਆਂ ਸ਼ਖਸੀਅਤਾਂ, ਇਤਿਹਾਸਕ ਮਹੱਤਵ ਦੀ ਥਾਵਾਂ, ਪ੍ਰਸਿੱਧ ਧਾਰਮਿਕ ਸੰਸਥਾਵਾਂ ਅਤੇ ਨਗਰਾਂ ਦੀ ਇਤਿਹਾਸਕ ਪਿੱਠ-ਭੂਮੀ ਤੋਂ ਪੰਜਾਬੀਆਂ ਨੂੰ ਜਾਣੂ ਕਰਾਉਣ ਲਈ ਇਸ ਪੱਤਰ ਨੇ ਸ਼ਲਾਘਾ ਯੋਗ ਕੰਮ ਕੀਤਾ ਹੈ। 'ਗੁਰੂ ਕਾਸ਼ੀ ਪੱਤਰ' ਦਾ ਇੱਕ ਵਿਸ਼ੇਸ ਅੰਕ 'ਮਾਲਵਾ ਅੰਕ, ਵੀ ਪ੍ਰਕਾਸ਼ਿਤ ਕੀਤਾ ਗਿਆ, ਜਿਸ ਵਿਚ ਮਾਲਵੇ ਦੇ ਇਤਿਹਾਸ ਅਤੇ ਸੱਭਿਆਚਾਰ ਬਾਰੇ ਹਰ ਪ੍ਰਕਾਰ ਦੀ ਜਾਣਕਾਰੀ ਪ੍ਰਦਾਨ ਕੀਤੀ ਗਈ।[16]

'ਗੁਰੂ ਕਾਸ਼ੀ ਪੱਤਰ' ਭਾਵੇਂ ਅੱਜ ਤੋਂ ਅੱਧੀ ਸਦੀ ਪਹਿਲਾਂ ਵਜੂਦ ਵਿੱਚ ਆਇਆ[17] ਪਰੰਤੂ ਵਿਸ਼ੇ ਅਤੇ ਤਕਨੀਕ ਪੱਖੋਂ ਇਹ ਆਧੁਨਿਕ ਪੱਤਰਾਂ ਦੇ ਸਾਰੇ ਗੁਣਾਂ ਦਾ ਧਾਰਨੀ ਸੀ। ਸਮੁੱਚੀ ਵਿਚਾਰ-ਸਮੱਗਰੀ ਨੂੰ ਬੜੀ ਬੱਝਵੀਂ ਤਰਤੀਬ ਵਿੱਚ ਵਿਉਂਤਿਆ ਜਾਂਦਾ ਸੀ। ਹਰ ਮਹੀਨੇ ਦੇ ਪੱਤਰ ਦਾ ਸਰਵਰਕ ਇਕੋ ਹੀ ਹੁੰਦਾ ਸੀ ਅਤੇ ਇਸ ਉਤੇ ਸੰਪਾਦਕ ਦੇ ਆਸ਼ੇ ਦੀ ਪੂਰਤਾ ਕਰਨ ਵਾਲ਼ੀ ਗੁਰਬਾਣੀ ਦੀ ਤੁਕ ਅੰਕਿਤ ਹੁੰਦੀ ਸੀ : ਇਹ ਤੁਕ ਸੀ; "ਵਿਦਿਆ ਵੀਚਾਰੀ ਤਾਂ ਪਰਉਪਕਾਰੀ, ਜਾਇ ਤਹਾ ਕੇ ਧਰਮ ਚਲਾਇ। ਕੁਬੁਧ ਕਰਨ ਤੇ ਲੋਕ

ਹਟਾਇ" । 1938 ਈ. ਵਿਚ ਇਸਦਾ ਸੰਪਾਦਕ ਪੰਡਿਤ ਕਰਤਾਰ ਸਿੰਘ 'ਦਾਖਾ' ਆਪਣੇ ਕੁਝ ਸਿਸਾਂ ਨੂੰ ਲੈ ਕੇ ਮਲਾਇਆ ਵਿੱਚ ਪ੍ਰਚਾਰ ਕਰਨ ਅਤੇ ਇਸ ਪੱਤਰ ਦੀ ਸਫਲਤਾ ਲਈ ਮਾਇਸ ਚੰਦਾ ਇਕੱਠਾ ਕਰਨ ਅਤੇ ਦਾਨ ਵਜੋਂ ਮਾਇਆ ਉਗਰਾਹੁਣ ਲਈ ਅੱਪੜਿਆ ।[18] ਇਸ ਸਫਰ ਦਾ ਸਾਰਾ ਹਾਲ ਉਸਨੇ ਵਾਪਸ ਆ ਕੇ ਇਸ ਪੱਤਰ ਵਿੱਚ ਪ੍ਰਕਾਸ਼ਿਤ ਕੀਤਾ ਸੀ । ਮਲਾਇਆ ਦੇ ਲੋਕਾਂ, ਧਰਤੀ, ਵਸੋਂ, ਮਜ਼ਬ, ਪੌਣ-ਪਾਣੀ, ਰਾਜ-ਪ੍ਰਬੰਧ, ਕਿੱਤੇ, ਰਸਮਾਂ-ਰਿਵਾਜਾਂ ਆਦਿ ਦਾ ਪੂਰਾ ਵੇਰਵਾ ਇਸ ਵਿੱਚ ਅੰਕਿਤ ਕੀਤਾ ਗਿਆ, ਜੋ ਕਿ ਸਾਹਿੱਤਕ ਦ੍ਰਿਸ਼ਟੀ ਤੋਂ ਇੱਕ ਵਧੀਆ ਸਫ਼ਰਨਾਮੇ ਦੀ ਵਿਚਾਰ-ਸਮਗਰੀ ਹੈ ।[19] ਪੱਤਰ ਦੇ ਬਹੁਤੇ ਅੰਕਾਂ ਦੇ ਨਿਰੀਖਣ ਤੋਂ ਪਤਾ ਲਗਦਾ ਹੈ ਕਿ ਇਹ ਪੱਤਰ ਰਾਜਨੀਤਿਕ ਸਰਗਰਮੀਆਂ ਤੋਂ ਉੱਕਾ ਹੀ ਨਿਰਲੇਪ ਸੀ, ਜਦੋਂ ਕਿ ਇਸ ਸਮੇਂ ਦੇ ਹੋਰ ਬਹੁਤੇ ਪੱਤਰ ਰਾਜਨੀਤੀ ਨਾਲ ਸੰਬੰਧਿਤ ਸਨ । ਸਿੱਖ ਪੱਤਰ ਅਤੇ ਪੱਤਰਕਾਰਾਂ 'ਅਕਾਲੀ ਦਲ' ਅਤੇ 'ਚੀਫ ਖਾਲਸਾ ਦੀਵਾਨ' ਨਾਲ ਜੁੜੇ ਹੋਏ ਸਨ ਅਤੇ ਕਿਸੇ ਵੀ ਨਿਰਪੱਖ ਪੱਤਰ ਦੀ ਕਦਰ ਅਤੇ ਵੱਟਤ ਬਹੁਤ ਘੱਟ ਸੀ ।[20] ਮੁੱਖ ਰੂਪ ਵਿਚ ਇਹ ਘੱਟ ਵੱਟਤ ਹੀ ਇਸ ਪੱਤਰ ਦੀ ਸਫਲਤਾ ਦੇ ਰਾਹ ਵਿੱਚ ਅੜਿੱਕਾ ਬਣੀ । ਉਸ ਸਮੇਂ ਰਾਜਨੀਤਿਕ ਵਿਚਾਰਧਾਰਾ ਵਾਲੇ ਪੱਤਰਾਂ ਦੀ ਕਦਰ ਸੀ । ਜਨ ਸਧਾਰਨ ਦੀ ਰੁਚੀ ਵੀ ਰਾਜਨੀਤੀ ਵਾਲੀ ਬਣ ਚੁੱਕੀ ਸੀ, ਕਿਉਂਕਿ ਸੁਤੰਤਰਤਾ ਸੰਗਰਾਮ ਹਰ ਪਾਸੇ ਜ਼ੋਰ ਫੜਦਾ ਜਾ ਰਿਹਾ ਸੀ ਅਤੇ ਲੋਕ ਮੁੱਖ ਰੂਪ ਤੇ ਇਸੇ ਵਿਚ ਹੀ ਰੁਚਿਤ ਸਨ । ਇਹ ਪੱਤਰ ਰਾਜਨੀਤੀ ਤੋਂ ਦੂਰ ਹੋਣ ਕਰਕੇ ਆਮ ਲੋਕਾਂ ਵਿੱਚ ਪ੍ਰਚਲਿਤ ਨਾ ਹੋ ਸਕਿਆ । ਜੇ ਕਿਸੇ ਰਾਜਨੀਤਕ ਵਿਚਾਰ ਜਾਂ ਕਿਸੇ ਰਾਜਨੀਤੀਵਾਨ ਦੇ ਵਿਚਾਰਾਂ ਦਾ ਜ਼ਿਕਰ ਇਸ ਪੱਤਰ ਵਿੱਚ ਆਇਆ ਹੈ ਤਾਂ ਉਹ ਕੇਵਲ ਧਾਰਮਿਕ ਪ੍ਰਸੰਗ ਵਿੱਚ ਹੀ ਹੈ । ਪੰਡਿਤ 'ਦਾਖਾ' ਕਿਸੇ ਵੀ ਧਾਰਮਿਕ ਤੇ ਰਾਜਨੀਤਿਕ ਨੇਤਾ ਪਾਸੋਂ ਧਰਮ ਦੀ ਹੇਠੀ ਵਾਲੇ ਸ਼ਬਦ ਸੁਣ ਕੇ ਸਹਾਰ ਨਹੀਂ ਸੀ ਸਕਦਾ ਅਤੇ ਉਹ ਉਨ੍ਹਾਂ ਦਾ ਖੰਡਨ ਬੜੀ ਹੀ ਦਲੇਰੀ ਨਾਲ ਕਰਦਾ ਸੀ । ਉਹ ਰਾਸ਼ਟਰ-ਪਿਤਾ ਮਹਾਤਮਾ ਗਾਂਧੀ ਵਰਗੇ ਲੋਕ-ਪ੍ਰਿਆ ਨੇਤਾ ਨੂੰ ਵੀ 'ਕਾਗਜ਼ੀ ਮਹਾਤਮਾ' ਅਤੇ ਉਸਦੇ ਵਿਚਾਰਾਂ ਨੂੰ 'ਗਾਂਧੀ ਦਾ ਕੁਫਰ' ਕਹਿਣ ਦੀ ਦਲੇਰੀ ਰੱਖਦਾ ਸੀ ।[21]

ਸਾਮਿਅਕ ਸਾਮਾਜਿਕ ਵਿਸ਼ਿਆਂ ਉੱਤੇ ਵੀ ਉਸਨੇ ਆਪਣੇ ਵਿਚਾਰਾਂ ਨੂੰ ਪ੍ਰਸਤੁਤ ਕੀਤਾ । ਇੱਕ ਗੰਭੀਰ ਦਰਸ਼ਨ-ਆਚਾਰੀਆ ਹੋਣ ਸਕਦਾ ਉਹ ਹਰ ਵਿਸ਼ੇ ਨੂੰ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਵੇਖਦਾ ਸੀ । ਸਮਾਜ-ਸੁਧਾਰ ਦੇ ਅਨੇਕਾਂ ਵਿਸ਼ਿਆਂ ਉੱਤੇ ਉਸਨੇ ਵੱਖ-ਵੱਖ ਕਵੀਆਂ ਦੀਆਂ ਕਵਿਤਾਵਾਂ 'ਗੁਰੂ ਕਾਸ਼ੀ ਪੱਤਰ' ਵਿੱਚ ਪ੍ਰਕਾਸ਼ਿਤ ਕੀਤੀਆਂ ਅਤੇ ਆਦਿ ਸਮਾਜ ਵਿੱਚ ਪ੍ਰਚਲਿਤ ਦਾਜ, ਬਾਲ-ਵਿਧਵਾਂ, ਵਹਿਮ-ਭਰਮ, ਜਾਤ-ਪਾਤ ਤੇ ਅਵਿਦਿਆ ਸਮੱਸਿਆਵਾਂ ਦੀ ਇਸ ਪੱਤਰ ਵਿੱਚ ਜ਼ੋਰਦਾਰ ਨਿਖੇਧੀ ਕੀਤੀ । ਸਮਾਜ-ਸੁਧਾਰਕ, ਧਾਰਮਿਕ, ਵਿਦਿਅਕ ਅਤੇ ਇਤਿਹਾਸਕ ਸਮੱਗਰੀ ਤੋਂ ਇਲਾਵਾ ਇਸ ਵਿੱਚ ਨਵੀਆਂ ਛਪੀਆਂ ਪੁਸਤਕਾਂ ਦੇ ਰੀਵਿਊ (ਪੁਸਤਕ-ਪੜਚੋਲ), ਇਸ਼ਤਿਹਾਰ ਅਤੇ ਖ਼ਬਰਾਂ ਵੀ ਪ੍ਰਕਾਸ਼ਿਤ ਕੀਤੀਆਂ

ਜਾਂਦੀਆਂ ਸਨ । ਪੱਤਰਕਾਰੀ ਦਾ ਮੁੱਖ ਕੰਮ ਭਾਵੇਂ ਖ਼ਬਰਾਂ ਦੇਣਾ ਹੀ ਮੰਨਿਆ ਜਾਂਦਾ ਹੈ, ਪਰ 'ਗੁਰੂ ਕਾਸ਼ੀ ਪੱਤਰ' ਵਿੱਚ ਇਨ੍ਹਾਂ ਨੂੰ ਗੌਣ ਸਥਾਨ ਹੀ ਪ੍ਰਾਪਤ ਸੀ। ਸਮੁੱਚੇ ਮਹੀਨੇ ਦੀਆਂ ਖ਼ਬਰਾਂ ਸਿਰਫ਼ ਇੱਕ ਜਾਂ ਅੱਧੇ ਪੰਨੇ ਉੱਤੇ ਹੀ ਅੰਕਿਤ ਕਰ ਦਿੱਤੀਆਂ ਜਾਂਦੀਆਂ ਸਨ। ਇਹ ਖ਼ਬਰਾਂ ਮੁੱਖ ਰੂਪ ਵਿੱਚ ਸਿੱਖ ਪੰਥ ਨਾਲ ਹੀ ਸੰਬੰਧਤ ਹੁੰਦੀਆਂ ਸਨ । ਪੱਤਰ ਦਾ ਬਹੁਤਾ ਭਾਗ ਪੰਡਿਤ ਕਰਤਾਰ ਸਿੰਘ ਦਾ ਆਪਣਾ ਲਿਖਿਆ ਹੁੰਦਾ ਸੀ। ਕਈ ਅੰਕ ਤਾਂ ਅਜਿਹੇ ਵੀ ਨਿਕਲੇ ਜਿਨ੍ਹਾਂ ਵਿੱਚ ਇੱਕ-ਅੱਧ ਲੇਖ ਤੋਂ ਬਿਨਾਂ ਸਾਰਾ ਪੱਤਰ ਹੀ ਸੰਪਾਦਕ ਵਲੋਂ ਲਿਖਿਆ ਗਿਆ ਹੁੰਦਾ, ਜਿਸ ਵਿੱਚ ਉਹ ਵੱਖ ਵੱਖ-ਵੱਖ ਵਿਸ਼ਿਆਂ ਤੇ ਆਪਣੇ ਵਿਚਾਰ ਅੰਕਿਤ ਕਰਿਆ ਕਰਦਾ ਸੀ । ਜਨਵਰੀ, 1940 ਦੇ ਪੱਤਰ ਦੇ ਕੁੱਲ 49 ਸਫ਼ੇ ਹਨ, ਜਿਨ੍ਹਾਂ ਵਿਚੋਂ 46 ਸਫ਼ੇ ਉਸਨੇ ਆਪਣੇ ਲਿਖੇ ਹੋਏ ਹਨ । ਪੂਰੇ ਪੱਤਰ ਨੂੰ ਭਾਵੇਂ ਉਸਨੇ ਆਪ ਹੀ ਲਿਖਿਆ ਹੈ, ਪਰ ਇਸ ਵਿੱਚ ਵਿਸ਼ਿਆਂ ਦੀ ਵੰਨ-ਸੁਵੰਨਤਾ ਹੈ, ਜਿਵੇਂ ਇਸ ਵਿੱਚ ਪ੍ਰਕਾਸ਼ਿਤ ਲੇਖ ਹਨ : 'ਜਾਪ ਸਾਹਿਬ', 'ਗੁਰੂ ਕੀ ਕਾਸ਼ੀ', 'ਅਨੇਕ ਵਿਸ਼ 'ਜਪੁਜੀ ਸਾਹਿਬ', 'ਇੱਕ ਪਾਸੇ ਤੇ ਜਾਓ', 'ਗੁਰਮਤਿ ਪ੍ਰਚਾਰਕ ਮੰਡਲ', ਸ੍ਰੀ ਗੁਰੂ ਗ੍ਰੰਥ ਸਾਹਿਬ', 'ਬਾਹਮਣ ਦੀ ਖੀਰ', 'ਧਾਰਮਿਕ ਪ੍ਰਚਾਰਕ ਦੀ ਲੋੜ', 'ਗੁਰੂ ਕਾਸ਼ੀ ਸਮਾਚਾਰ', 'ਮਾਲਵੇ ਦੀ ਜੱਥੇਬੰਦੀ', 'ਕਾਦੰਬਰੀ ਅਨੁਵਾਦ' ਅਤੇ 'ਗੁਰਮਤਿ ਉਪਦੇਸ਼ਕ ਸਭਾ ਦਫਤਰ' । ਭਾਵੇਂ ਸਮੁੱਚੇ ਪਰਚੇ ਦਾ ਲੇਖਕ ਐਡੀਟਰ ਆਪ ਹੀ ਹੈ, ਪਰੰਤੂ ਇਸਦੇ ਵਿਵਿਧ ਵਿਸ਼ੇ ਲੇਖਣੀ ਦੀ ਰੋਚਿਕਤਾ ਫਿੱਕੀ ਨਹੀਂ ਪੈਣ ਦਿੰਦੇ ।

ਪੰਡਿਤ ਕਰਤਾਰ ਸਿੰਘ 'ਦਾਖਾ' ਦੁਆਰਾ ਸੰਪਾਦਿਤ ਇਸ ਪਰਚੇ ਵਿੱਚ ਹਾਸੇ-ਠੱਠੇ ਦੀਆਂ ਗੱਲਾਂ, ਸਸਤੀ ਸ਼ੁਹਰਤ ਪ੍ਰਾਪਤੀ ਲਈ ਲਿਖਣ ਵਾਲੇ ਲੇਖਕਾਂ ਦੀਆਂ ਲਿਖਤਾਂ, ਗਲਪ, ਗ਼ਜ਼ਲ ਆਦਿ ਲਈ ਕੋਈ ਥਾਂ ਨਹੀਂ ਸੀ ਰੁਮਾਂਟਿਕ ਕਵਿਤਾ ਅਤੇ ਵਿਚਾਰਾਂ ਨਾਲ ਸੰਬੰਧਿਤ ਕੇਵਲ ਇੱਕੋ ਹੀ ਕਾਲਮ ਸੀ, ਜਿਸ ਵਿੱਚ ਗਿਆਨ ਮਈ ਜਾਂ ਨੀਤੀ ਦੀਆਂ ਗੱਲਾਂ ਨੂੰ ਬੁਝਾਰਤਾਂ ਵਾਂਗ ਕਵਿਤ ਇਆ ਜਾਂਦਾ ਸੀ ਅਤੇ ਆਗਾਮੀ ਪ੍ਰਕਾਸ਼ਿਤ ਹੋਣ ਵਾਲੇ ਅੰਕ ਵਿੱਚ ਉਨ੍ਹਾਂ ਦੇ ਉੱਤਰ ਮੰਗ ਕੇ ਸਹੀ ਉੱਤਰ ਛਾਪੇ ਜਾਂਦੇ ਸਨ, ਜਿਵੇਂ :

"ਅੱਗ ਅਰ ਬੀਜ ਫ਼ਕੀਰ ਕਵਿ, ਦੋਇ ਪਦਾਰਥ ਜਾਣ ।
ਜਿਉਂ ਜਿਉਂ ਬਹੁਤਾ ਵਰਤੀਏ, ਤਿਉਂ ਤਿਉਂ ਵਧਦੇ ਜਾਣ ।"[22]
(ਇਹ ਸਤਰਾਂ ਪਹਿਲਾਂ ਪੁੱਛੇ ਕਿਸੇ ਪ੍ਰਸ਼ਨ ਦਾ ਕਵਿਤਾ ਵਿੱਚ ਦਿੱਤਾ ਗਿਆ ਉੱਤਰ ਹਨ)

ਅਤੇ

"ਇੱਕ ਚੀਜ਼ ਅਨੋਖੀ ਦੇਖੀ, ਸ਼ਾਇਦ ਤੂੰ ਭੀ ਹੋਵੇ ਪੇਖੀ ।
ਇਸਤਰੀ, ਪੁਰਸ਼ ਨਾ ਵਸਤ ਨਿਰਾਲੀ, ਹਾਂ ! ਸੰਗਯਾ ਹੈ ਇਸਤਰੀ ਵਾਲੀ ।
ਅਗਨੀ ਜਲ ਦਾ ਕਰੇ ਆਹਾਰ, ਸਿਰ ਠੱਕੇ ਲੱਖਾਂ ਮਣ ਭਾਰ ।
ਹਸਤੀ ਭੀ ਉਸ ਅੱਗੇ ਚੀਟੀ, ਨਸ ਜਾਵੇ ਸੁਣਦੇ ਹੀ ਸਾਰ ।

ਦਿਲ ਘਹਿਲਾਵੇ ਚੀਕਾਂ ਮਾਰ, ਕਰ ਕੰਪ ਹੋ ਧੂੰਆਂ ਧਾਰ ।
ਬੁੱਧਹੀਨ ਬਲ ਵਿੱਚ ਪ੍ਰਬੀਨ, ਮਾਨਸ ਦੇ ਦਿਨ-ਰਾਤ ਅਧੀਨ ।
ਪਛੜੇ ਮੂਲ ਘੜੀ ਨਾ ਅੱਧੀ, ਰਹੇ ਸਦਾ ਬਚਨਾਂ ਦੀ ਬੱਧੀ।
ਪੈਂਡਾ ਦਿਨਾਂ ਦਾ ਘੰਟੀਂ ਕੱਢੇ, ਵਾਯੂ ਨੂੰ ਭੀ ਪਿੱਛੇ ਛੱਡੇ ।
ਨਿਸਦਿਨ ਦੋੜੇ ਮੂਲ ਨਾ ਹੰਭੇ, ਭਾਰ ਨਾਲ ਪਈ ਧਰਤੀ ਕੰਬੇ ।
ਜੜ੍ਹ ਭੀ ਹੈ, ਚੇਤਨ ਭੀ ਹੈ, ਕਹਿ 'ਫਕੀਰ ਕਵਿ' ਛੇਤੀ ਕੀ ਹੈ ?
ਜਾਣ ਲਈ ਬੱਸ ਜਾਣ ਲਈ ਮੈਂ ਰੇਲ ! ਅਹੁ ਤੱਕ ਆਉਂਦੀ ਬੱਬੇ ਮੇਲ ।[23]

ਇਸ ਤਰ੍ਹਾਂ ਹੀ ਆਪਣੇ ਪਾਠਕਾਂ ਨੂੰ ਗੁਰਬਾਣੀ ਦੀ ਖੋਜ ਕਰਨ ਦੀ ਅਥਾਹ ਪ੍ਰੇਰਨਾ ਦਿੱਤੀ ਜਾਂਦੀ ਸੀ । ਕਿਉਂਕਿ ਪੰਡਿਤ ਕਰਤਾਰ ਸਿੰਘ ਆਪ ਇੱਕ ਪ੍ਰਬੁੱਧ ਸ਼ਾਸਤ੍ਰਾਰਥੀ ਸੀ, ਉਹ ਹਰ ਵਿਸ਼ੇ ਨੂੰ ਤਰਕ-ਸ਼ਾਸਤਰ ਦੇ ਆਧਾਰ ਉੱਤੇ ਬੇਅੰਤ ਦਲੀਲਾਂ ਸਹਿਤ ਸਪਸ਼ਟ ਕਰਿਆ ਕਰਦਾ ਸੀ, ਇਸੇ ਤਰ੍ਹਾਂ ਹੀ ਉਹ ਅਜਿਹੀ ਲਗਨ ਆਪਣੇ ਪਾਠਕਾਂ ਨੂੰ ਵੀ ਲਾਉਣੀ ਚਾਹੁੰਦਾ ਸੀ । ਆਮ ਕਰਕੇ ਉਹ ਕੁੱਝ ਗੁਰ-ਵਾਕ ਅਜਿਹੇ ਚੁਣ ਕੇ ਜਿਨ੍ਹਾਂ ਦਾ ਆਪਸ ਵਿੱਚ ਵਿਰੋਧਾਭਾਸ ਜਾਪੇ, ਪਾਠਕਾਂ ਅੱਗੇ ਰੱਖਿਆ ਕਰਦਾ ਸੀ ਅਤੇ ਸੂਝਵਾਨ ਪਾਠਕਾਂ ਨੂੰ ਉਸ ਵਿਰੋਧਾਭਾਸ ਨੂੰ ਦੂਰ ਕਰਨ ਲਈ ਕਿਹਾ ਜਾਂਦਾ ਸੀ ਤਾਂ ਜੁ ਉਹ ਗੁਰਬਾਣੀ ਪੜ੍ਹਨ ਦੇ ਨਾਲ-ਨਾਲ ਗੜ੍ਹ ਵੀ ਸਕਣ ਅਤੇ ਉਨ੍ਹਾਂ ਦੀ ਖੋਜੀ ਬਿਰਤੀ ਪ੍ਰਚੰਡ ਹੋ ਸਕੇ, ਜਿਵੇਂ, "ਗੁਰਵਾਕਾਂ ਦਾ ਵਿਰੋਧ ਦੂਰ ਕਰੋ" :—

"ਜੋਤਿ ਰੂਪਿ ਹਰਿ ਆਪ ਗੁਰੂ ਨਾਨਕ ਕਹਾਯਉ"
ਅਤੇ "ਸੋ ਮੁੱਖ ਜਲਉ ਜਿਤ ਕਰ ਠਾਕਰ ਜੋਨੀ[24] ।"

ਇਸੇ ਤਰ੍ਹਾਂ ਹੀ ਸਿੱਖ ਸਿਧਾਂਤਾਂ ਪ੍ਰਤੀ ਪਾਠਕਾਂ ਦੀ ਜਾਣਕਾਰੀ ਵਿਸ਼ਾਲ ਕਰਨ ਲਈ ਉਹ ਇੱਕ ਅਜਿਹੀ ਸਮੱਸਿਆ ਵੀ ਪੱਤਰ ਵਿੱਚ ਲਿਖਿਆ ਕਰਦਾ ਸੀ, ਜਿਵੇਂ :
"ਪ੍ਰਸ਼ਨ ; ਗੁਰਮਤਿ ਵਿੱਚ ਜੀਵਆਤਮਾ ਦੇ ਬੰਧਨਾਂ ਦਾ ਕੀ ਕਾਰਨ ਹੈ ? ਇਸਦਾ ਦਾਰਸ਼ਨਿਕ ਰੀਤੀ ਨਾਲ ਨਿਰਬਚਨ ਕਰੋ[25] ।"

ਪੱਤਰ ਵਿਚ ਜਿੱਥੇ ਗੁਰ-ਮਹਿਮਾ ਦੇ ਕਬਿੱਤ ਅਤੇ ਸਮਾਜ-ਸੁਧਾਰ ਦੀਆਂ ਕਵਿਤਾਵਾਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਸਨ, ਉਥੇ ਅਜਿਹੀ ਕਵਿਤਾ ਲਿਖਣ ਦੀ ਪ੍ਰੇਰਨਾ ਵੀ ਪਾਠਕਾਂ ਨੂੰ ਦਿੱਤੀ ਜਾਂਦੀ ਸੀ । ਹਰ ਅੰਕ ਵਿੱਚ ਇੱਕ ਸਮਸਿਆ ਦਿੱਤੀ ਜਾਂਦੀ ਸੀ ਅਤੇ ਇਸ ਬਾਰੇ ਕਵਿਤਾ ਲਿਖਣ ਲਈ ਪਾਠਕ-ਵਰਗ ਨੂੰ ਪ੍ਰੇਰਿਆ ਜਾਂਦਾ ਸੀ । ਕਾਵਿ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਉੱਤਮ ਰਚਨਾਵਾਂ ਦੀ ਪੱਤਰ ਵਿੱਚ ਪ੍ਰਕਾਸ਼ਨਾ ਕੀਤੀ ਜਾਂਦੀ ਸੀ, ਜਿਵੇਂ :

ਸਮੱਸਿਆ ਪੂਰਤੀ ਕਰੋ :
'ਚੜ੍ਹੀ ਹੈ ਅਟਾਰੀ, ਨਾ ਉੱਤਰੇ ਮੂਲ ਉਤਾਰੀ ।'
ਅਤੇ
'ਬਾਸ ਨਹੀਂ ਘਰ ਬਾਸਨ ਮਾਹਿ[26] ।

ਅਜਿਹੀਆਂ ਸਮਸਿਆਵਾਂ ਬਾਰੇ ਪਾਠਕ ਕਵਿਤਾ ਰਚਿਆ ਕਰਦੇ ਸਨ। ਇਸ ਤਰ੍ਹਾਂ ਪੱਤਰ ਵਿਚ ਬਹੁਤੇ ਵਿਚਾਰ ਦਾਰਸ਼ਨਿਕ ਪੱਧਰ ਦੇ ਹੁੰਦੇ ਸਨ। ਸਿੱਖ ਸਮਾਜ ਦੇ ਪ੍ਰਸਿੱਧ ਵਿਦਵਾਨਾਂ ਜਿਵੇਂ: ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨਾਭਾ, ਪ੍ਰੋ. ਸਾਹਿਬ ਸਿੰਘ, ਪਿਆਰਾ ਸਿੰਘ ਦੀਨ, ਘੁੰਗਰਾਣਾ (ਪਿਆਰਾ ਸਿੰਘ 'ਪਦਮ'), ਸ. ਸ਼ਮਸ਼ੇਰ ਸਿੰਘ 'ਅਸ਼ੋਕ', ਸ. ਕੁੰਦਨ ਸਿੰਘ 'ਪਤੰਗ,' ਸੱਜਣ ਸਿੰਘ ਰੁੜਕਾ, ਸਾਧੂ ਸਿੰਘ 'ਫੱਗੂਵਾਲ' ਗਿਆਨੀ ਮੋਹਰ ਸਿੰਘ 'ਬੀਰ', ਹਰਨਾਮ ਸਿੰਘ 'ਪੰਛੀ', ਪ੍ਰਸਿੱਧ ਸੂਫ਼ੀ ਕਵੀ ਫ਼ਕੀਰ ਮੁਹੰਮਦ ਧਰੌੜ ਆਦਿਕ ਦਾ ਕਲਮੀ ਸਹਿਯੋਗ ਉਸਨੂੰ ਪ੍ਰਾਪਤ ਸੀ। ਅਜਿਹੇ ਵਿਦਵਾਨਾਂ ਦੀਆਂ ਵਿਦਵਤਾ ਪੂਰਨ ਲਿਖਤਾਂ ਸਦਕਾ ਇਹ ਪੱਤਰ ਜਨ-ਸਾਧਾਰਨ ਦੇ ਪਾਠਕ ਵਰਗ ਦੀ ਬੌਧਿਕਤਾ ਤੋਂ ਕੁੱਝ ਉੱਚਾ ਸੀ, ਜਿਸ ਕਾਰਨ ਇਹ ਆਮ ਲੋਕਾਂ ਵਿੱਚ ਵਧੇਰੇ ਮਕਬੂਲ ਨਾ ਹੋ ਕੇ, ਕੇਵਲ ਵਿਦਵਾਨਾਂ, ਜਗਿਆਸੂਆਂ ਅਤੇ ਬੁੱਧੀਜੀਵੀਆਂ ਤੱਕ ਹੀ ਸੀਮਤ ਹੋ ਕੇ, ਰਹਿ ਗਿਆ।

ਆਜ਼ਾਦੀ ਤੋਂ ਪਹਿਲੇ ਦੇ ਦਹਾਕਿਆਂ ਦੇ ਪੱਤਰਾਂ ਦੀ ਰੀੜ੍ਹ ਦੀ ਹੱਡੀ ਵੱਖ-ਵੱਖ ਸੰਸਥਾਵਾਂ ਅਤੇ ਦਾਨੀ ਸੱਜਣਾਂ ਵਲੋਂ ਕੀਤਾ ਦਾਨ ਹੀ ਸੀ। ਉਨ੍ਹਾਂ ਵਿਚ ਇਸ਼ਤਿਹਾਰਾਂ ਆਦਿ ਦੀ ਆਮਦਨ ਬਿਲਕੁਲ ਨਾ ਬਰਾਬਰ ਸੀ[27]। ਆਮਦਨ ਦੇ ਸੀਮਿਤ ਵਸੀਲਿਆਂ ਕਰਕੇ ਇਸਦੇ ਪ੍ਰਕਾਸ਼ਨ ਵਿੱਚ ਮਾਇਕ ਔਕੜ ਦਾ ਜ਼ਿਕਰ ਇਸ ਪੱਤਰ ਵਿਚ ਵਾਰ-ਵਾਰ ਆਉਂਦਾ ਹੈ। ਦਾਨੀ ਸੱਜਣਾਂ ਦੇ ਰਹਿਮ ਤੇ ਹੀ ਪੱਤਰ ਪ੍ਰਕਾਸ਼ਤ ਹੁੰਦਾ ਸੀ, ਪਰੰਤੂ ਕੁੱਝ ਵਿਅਕਤੀਆਂ ਅਤੇ ਸੰਸਥਾਵਾਂ ਦੇ ਨਿਰੰਤਰ ਸਹਿਯੋਗ ਦੀ ਅਣਹੋਂਦ ਅਤੇ ਪੱਤਰ ਦੀ ਘੱਟ ਵੱਟਤ ਕਾਰਨ ਇਸ ਪੱਤਰ ਦੀ ਸਫਲਤਾ ਲਈ ਮਾਇਕ ਸਹਾਇਤਾ ਪ੍ਰਾਪਤ ਕਰਨ ਲਈ ਸੰਪਾਦਕ ਮਲਾਇਆ ਵਿਚ ਵਸਦੇ ਸਿੰਘਾਂ ਕੋਲ ਵੀ ਪੁੱਜਾ, ਜਿੱਥੇ ਉਸਨੇ ਆਪਣ ਗੁਰਮਤਿ-ਪ੍ਰਚਾਰ ਅਤੇ ਵਿਖਿਆਨਾਂ ਰਾਹੀਂ ਇਸ ਪੱਤਰ ਦੀ ਕਾਮਯਾਬੀ ਲਈ ਕੁੱਝ ਸਹਾਇਤਾ ਪ੍ਰਾਪਤ ਕੀਤੀ, ਪਰੰਤੂ ਇਸ ਸਹਾਇਤਾ ਨਾਲ ਵੀ ਇਹ ਬਹੁਤ ਸਮਾਂ ਸੌਖ ਨਾਲ ਚੱਲ ਨਾ ਸਕਿਆ ਅਤੇ ਅੰਤ 1940 ਈ. ਵਿੱਚ ਇਸ ਬਹੁ-ਮੰਤਵੀ ਅਤੇ ਨਿਰੋਲ ਗੁਰਸਿੱਖੀ ਨਾਲ ਸੰਬੰਧਤ 'ਗੁਰੂ ਕਾਸ਼ੀ ਪੱਤਰ' ਦਾ ਪ੍ਰਕਾਸ਼ਨ ਬੰਦ ਹੋ ਗਿਆ।[28] ਭਾਵੇਂ ਇਸ ਪੱਤਰ ਦੀ ਆਯੂ ਬਹੁਤੀ ਲੰਮੇਰੀ ਨਹੀਂ ਹੈ, ਪਰੰਤੂ ਇਸ ਥੋੜੇ ਸਮੇਂ ਵਿੱਚ ਹੀ ਇਸਨੇ ਸਿੱਖ-ਜਗਤ ਦੀ ਬਹੁਮੁੱਲੀ ਸੇਵਾ ਕੀਤੀ ਹੈ। ਅਤੇ ਇਸਤੋਂ ਇਸਦੇ ਸੰਪਾਦਕ ਦੇ ਇੱਕ ਯੋਗ ਪੱਤਰਕਾਰ ਹੋਣ ਦਾ ਸਬੂਤ ਮਿਲਦਾ ਹੈ। ਇਸ ਪੱਤਰ ਦੀ ਕਿੰਨੀ ਕੁ ਮਹਾਨਤਾ ਸੀ? ਇਸ ਬਾਰੇ ਸਮਕਾਲੀ ਵਿਦਵਾਨਾਂ ਦੀਆਂ ਇਸ ਪੱਤਰ ਬਾਰੇ ਪੇਸ਼ ਕੀਤੀਆਂ ਰਾਵਾਂ ਤੋਂ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ। ਵੱਖ-ਵੱਖ ਵਿਦਵਾਨਾਂ ਨੇ ਇਸ ਪੱਤਰ ਦੀ ਮਹਾਨਤਾ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ, ਜਿਨ੍ਹਾਂ ਵਿੱਚੋਂ ਕੁੱਝ ਇੱਕ ਨੂੰ ਅਸੀਂ ਇਸੇ ਅੰਕਿਤ ਕਰਨਾ ਉਚਿਤ ਸਮਝਦੇ ਹਾਂ:

"ਹੀਰੇ ਮੋਤੀ ਲਾਲਾਂ ਤਾਈਂ ਜੌਹਰੀ,
ਪੰਡਿਤ 'ਕੇਹਰਿ ਕਵਿ ਹੀ ਪਛਾਣੇ' ਕੀਤੇ ਜੋ ਇਕਤ੍ਰ ਹੈ।
ਪੰਜ ਗੁਰਬਾਣੀ, ਕਾਵਿ ਰਾਗ ਦੇ ਲੱਛਣ ਦੱਸੇ,

ਪੂਰਨ ਵਿਚਾਰ ਵਾਲੀ ਇੱਕ-ਇੱਕ ਸਤ੍ਰ ਹੈ ।
ਵੇਦਾਂ ਦੇ ਅਰਥ ਭਾਸ਼ਾ ਵਿੱਚ ਹੀ ਕਥਨ ਕੀਤੇ,
ਜੇਹੀ ਜੇਹੀ ਪੜੋ, ਸੋਈ ਸੋਈ ਹੋਂਵਦਾ ਬਚਤ੍ਰ ਹੈ ।
ਮਾਲਵੇ 'ਚ ਉੱਨਤੀ ਲਈ ਇਤਿਹਾਸ ਵਾਲਾ,
ਇੱਕੋ ਇੱਕ ਪੰਥ ਖਾਲਸੇ ਲਈ ਗੁਰੂ ਕਾਸ਼ੀ ਪੱਤ੍ਰ ਹੈ ।[22]

(ਹਰਨਾਮ ਸਿੰਘ 'ਪੰਛੀ' ਲੁਧਿਆਣਾ)

ਅਤੇ

"ਜਿਸ ਜਿਸ ਵਿਦਵਾਨ ਨੇ ਇਹ ਰਸਾਲਾ ਪੜ੍ਹਿਆ ਸਭ ਪ੍ਰਸੰਸਾ ਕਰਨ ਲੱਗ ਪਏ ਅਤੇ ਨਿਰਪੱਖ ਹੋ ਕੇ ਕਿਹਾ ਕਿ ਧੰਨ ਪੰਡਿਤ ਕਰਤਾਰ ਹਰੀ ਜੀ, ਜਿਨ੍ਹਾਂ ਨੇ ਕੁੱਜੇ ਵਿੱਚ ਸਮੁੰਦਰ ਬੰਦ ਕਰ ਦਿੱਤਾ ਹੈ । ਭਾਵ ਕੀ ਸੈਂਕੜੇ ਸਾਲਾਂ ਦੀ ਵਿਦਿਆ ਥੋੜੇ ਦਿਨਾਂ ਵਿੱਚ ਹੀ ਪ੍ਰਗਟ ਕਰ ਦਿੱਤੀ, ਜਿਹੜੀ ਰਾਗੀਆਂ ਨੂੰ ਰਾਗ, ਪੰਡਿਤਾਂ ਨੂੰ ਖਟ-ਸ਼ਾਸਤਰ ਦਾ ਬੋਧ, ਕਵੀਆਂ ਨੂੰ ਸਰਗਲਾਧੀ ਵਿਦਵਾਨੀ-ਪਹਿਚਾਨ ਅਤੇ ਪੰਥਕ ਖ਼ਬਰਾਂ ਦੀ ਵਾਕਫੀ, ਗੁਰ ਕਾਸ਼ੀ ਪਤ੍ਰ ਨੂੰ ਪੜ੍ਹ ਕੇ ਕੋਈ ਨਹੀਂ ਕਹਿ ਸਕਦਾ ਕਿ ਇਸ ਵਿਚ ਵਿਦਿਆ ਦੀ ਕੋਈ ਕਮੀ ਹੈ ।[30]"

(ਪ੍ਰਤਾਪ ਸਿੰਘ ਜੀ ਹਕੀਮ ਲੋਹਗੜ੍ਹ ਪਟਿਆਲਾ)

ਅਤੇ

"ਨਾਭਾ 23-3-31.

ਪੰਡਿਤ ਕਰਤਾਰ ਸਿੰਘ ਜੀ 'ਦਾਖਾ' ਦਾ ਜਾਰੀ ਕੀਤਾ 'ਗੁਰੂ ਕਾਸ਼ੀ ਪਤ੍ਰ' ਵਿਦਿਆ ਪ੍ਰੇਮੀਆਂ ਲਈ ਉੱਤਮ ਰਸਾਲਾ ਹੈ, ਇਸ ਵਿਚ ਗੁਰਬਾਣੀ ਦਾ ਵਿਖਿਆਨ, ਕਾਵਯ-ਭੇਦ ਸ਼ਾਸਤਰ ਨੀਤੀ ਸੰਬੰਧੀ ਪੂਰੀ ਖੋਜ ਅਤੇ ਮਨੋਹਰ ਕਵਿਤਾ ਹੋਇਆ ਕਰਦੀ ਹੈ । ਦਸ਼ਮੇਸ਼ ਜੀ ਦੇ ਵਰੋਸਾਏ ਹੋਏ ਧਾਮ ਨੂੰ ਅਜਿਹੇ ਰਸਾਲੇ ਹੀ ਵਾਸਤਵ ਵਿੱਚ 'ਗੁਰੂ ਕਾਸ਼ੀ' ਸਿੱਧ ਕਰਨ ਵਿਚ ਸਹਾਇਕ ਸਿੱਧ ਹੋਣਗੇ । 'ਗੁਰੂ ਕਾਸ਼ੀ ਪੱਤ੍ਰ' ਦੀ ਕਦਰ ਕਰਕੇ ਲੇਖਕ ਦੇ ਹੌਸਲੇ ਵਧਾਉਣੇ ਚਾਹੀਦੇ ਹਨ । ਮੈਂ ਇਸ ਪੱਤਰ ਦੀ ਵੱਡੀ ਉਮਰ ਹੋਣ ਲਈ ਅਰਦਾਸ ਕਰਦਾਂ ਹਾਂ ।[31]

ਪੰਥ ਦਾ ਸੇਵਕ,
ਕਾਨ੍ਹ ਸਿੰਘ ।

ਇਉਂ ਸੰਪ੍ਰਦਾਈ ਗੁਰਮਤਿ-ਖੋਜ, ਵਿਆਖਿਆ ਅਤੇ ਵਿਦਿਆ ਪ੍ਰਚਾਰ ਦੇ ਖੇਤਰ ਵਿਚ 'ਗੁਰੂ ਕਾਸ਼ੀ ਪੱਤ੍ਰ' ਆਪਣੇ ਉਦੇਸ਼ ਦੀ ਸੁਹਿਰਦਤਾ ਕਾਰਨ ਇਤਿਹਾਸਕ ਕੀਰਤੀ ਦਾ ਮਾਲਕ ਹੈ ।

## ਹਵਾਲੇ ਅਤੇ ਟਿੱਪਣੀਆਂ

1. ਸੂਬਾ ਸਿੰਘ, ਪੰਜਾਬੀ **ਪੱਤਰਕਾਰੀ ਦਾ ਇਤਿਹਾਸ**, 1974, ਪੰਨਾ, 4.
2. ਕੁਲਦੀਪ ਸਿੰਘ, **ਪੱਤਰਕਾਰੀ**, ਦਿੱਲੀ, 1962, ਪੰਨਾ 29-30.
3. ਕੁਲਦੀਪ ਸਿੰਘ ਪੰਜਾਬੀ ਦੁਨੀਆ, ਜੁਲਾਈ 1980, ਪੰਨਾ 32.
4. ਸੂਬਾ ਸਿੰਘ, **ਪੰਜਾਬੀ ਪੱਤਰਕਾਰੀ** ਦਾ ਇਤਿਹਾਸ, ਪੰਨਾ 5.
5. ਕੁਲਦੀਪ ਸਿੰਘ, **ਪੱਤਰਕਾਰੀ**, ਪੰਨਾ 30.
6. ਪੱਛਮੀ ਪੱਤਰਕਾਰੀ ਦੀ ਆਯੂ ਕੋਈ ਤਿੰਨ ਸੌ ਸਾਲ ਹੈ ਤੇ ਭਾਰਤੀ ਪੱਤਰਕਾਰੀ ਦੀ ਉਮਰ ਮਸਾਂ ਸੌ ਸਾਲ ਦੀ ਹੈ। ਪੰਜਾਬ ਦੇ ਈਸਾਈ ਪਾਦਰੀਆਂ ਨੇ ਇਸਨੂੰ ਜਨਮ ਦਿੱਤਾ। ਸਿੰਘ ਸਭਾ ਨੇ ਇਸਨੂੰ ਉਪਰਾ ਦੱਧ ਪਿਲਾਇਆ ਅਤੇ ਅਕਾਲੀ ਲਹਿਰ ਨੇ ਇਸਦਾ ਅਰਧ ਅੰਗ ਬਲਵਾਨ ਕੀਤਾ (ਪੰਜਾਬੀ ਦੁਨੀਆਂ, ਜੂਨ 1964, ਸੰਪਾਦਕੀ ਪੰਨਾ 2)
7. ਕੁਲਦੀਪ ਸਿੰਘ, ਪੱਤਰਕਾਰੀ, ਪੰਨਾ 31.
8. ਸੂਬਾ ਸਿੰਘ, ਪੰਜਾਬੀ ਪੱਤਰਕਾਰੀ ਦਾ ਇਤਿਹਾਸ, ਪੰਨਾ 27.
9. ਪ੍ਰਮਿੰਦਰ ਸਿੰਘ (ਡਾ.) ਪੰਜਾਬੀ ਸਾਹਿੱਤ ਦੇ ਲੱਛਣ ਅਤੇ ਪ੍ਰਵਿਰਤੀਆਂ (1849-1900)' ਦੇ ਵਿਸ਼ੇ ਤੇ ਪੰਜਾਬ ਯੂਨੀ. ਵੱਲੋਂ ਪ੍ਰਵਾਣਿਤ ਸ਼ੋਧ-ਪ੍ਰਬੰਧ, 1974, ਪੰਨਾ 194.
10. ਸੂਬਾ ਸਿੰਘ, ਪੰਜਾਬੀ ਪੱਤਰਕਾਰੀ ਦਾ ਇਤਿਹਾਸ, ਪੰਨਾ 40.
11. ਸ਼ਮਸ਼ੇਰ ਸਿੰਘ ਅਸ਼ੋਕ, ਜਪੁ ਨੀਸਾਣ, ਕਰਤਾ ਕਰਤਾਰ ਸਿੰਘ 'ਦਾਖਾ' 1951, ਭੂਮਿਕਾ ਪੰਨਾ ੳ-27.
12. ਮਾਲਵਾ ਇਤਿਹਾਸ, ਕਰਤਾ ਸੰਤ ਸਿਪਾਹੀ ਵਿਸਾਖਾ ਸਿੰਘ, ਜਿਲਦ ਤੀਜੀ, ਪੰਨਾ 1291.
13. ਗੁਰੂ ਕਾਸ਼ੀ ਪੱਤਰ ਦੇ ਸਰਵਰਕ ਦੇ ਅੰਦਰਲੇ ਪਾਸੇ ਛਪੇ ਐਲਾਨ ਨਾਮੇ ਅਨੁਸਾਰ।
14. ਗਰੂ ਕਾਸ਼ੀ ਪੱਤਰ, ਸਤੰਬਰ 1938, ਪੰਨਾ 26-32.
15. ਉਹੀ, ਸਤੰਬਰ 1937, ਪੰਨਾ 37.
16. ਇਹ ਸਾਰਾ ਇਤਿਹਾਸ ਸੰਤ ਸਿਪਾਹੀ ਵਿਸਾਖਾ ਸਿੰਘ ਵਲੋਂ 'ਮਾਲਵਾ ਇਤਿਹਾਸ' ਤਿੰਨ ਜਿਲਦਾਂ ਵਿੱਚ ਸੰਪੂਰਨ ਵੱਡ-ਆਕਾਰੀ ਗ੍ਰੰਥ ਦੀ ਵਿਸਤ੍ਰਿਤ ਭੂਮਿਕਾ ਵਜੋਂ

ਪੰਡਿਤ 'ਦਾਖਾ' ਦੇ ਨਾਮ ਹੇਠ ਅੰਕਿਤ ਕੀਤਾ ਗਿਆ ਹੈ।

17. ਅਗਸਤ, 1935 ਵਿੱਚ ਇਸਦਾ ਆਰੰਭ ਹੋਇਆ—ਇਤਿਹਾਸ ਮਾਲਵਾ, ਜਿਲਦ ਤੀਜੀ, ਪੰਨਾ 1291.
18. ਗੁਰੂ ਕਾਸ਼ੀ ਪੱਤਰ, ਜੂਨ, 1938 ਅਤੇ ਸਤੰਬਰ, 1938 ਅਨੁਸਾਰ।
19. ਉਹੀ, 'ਮਲਾਇਆ ਸਮਾਚਾਰ', ਜੂਨ, 1938.
20. ਸੂਬਾ ਸਿੰਘ, **ਪੰਜਾਬੀ ਪੱਤਰਕਾਰੀ ਦਾ ਇਤਿਹਾਸ**, ਪੰਨਾ 115.
21. ਉਹੀ, ਜਨਵਰੀ, ਪੰਨਾ 17—20.
22. ਗੁਰੂ ਕਾਸ਼ੀ ਪੱਤਰ, ਜੂਨ 1939, 'ਰੌਚਿਕ ਵਿਸ਼ੇ' ਦੇ ਸਿਰਲੇਖ ਹੇਠ ਅੰਕਿਤ।
23. ਉਹੀ।
24. ਉਹੀ, ਅਕਤੂਬਰ, 1935.
25. ਉਹੀ, ਅਕਤੂਬਰ 1935.
26. ਉਹੀ।
27. ਸੂਬਾ ਸਿੰਘ, ਪੰਜਾਬੀ ਪੱਤਰਕਾਰੀ ਦਾ ਇਤਿਹਾਸ, ਪੰਨਾ 167.
28. ਗੁਰੂ ਕਾਸ਼ੀ ਪੱਤਰ ਦੇ ਸਹਿਯੋਗੀ ਲੇਖਕਾਂ, ਸ. ਕੁੰਦਨ ਸਿੰਘ ਪਤੰਗ, ਪ੍ਰੋ. ਪਿਆਰਾ ਸਿੰਘ ਪਦਮ, ਗਿਆਨੀ ਮੇਹਰ ਸਿੰਘ ਬੀਰ ਅਤੇ ਗਿਆਨੀ ਗੁਰਚਰਨ ਸਿੰਘ ਜੀ, ਰੀਸਰਚ ਸਕਾਲਰ ਪੰਜਾਬੀ ਯੂਨੀ. ਪਟਿਆਲਾ, ਦੀ ਰਾਏ ਅਨੁਸਾਰ।
29. ਗੁਰੂ ਕਾਸ਼ੀ ਪੱਤਰ, ਜਨਵਰੀ 1936, ਪੰਨਾ 45.
30. ਉਹੀ ਜਨਵਰੀ 1937, ਪੰਨਾ 19.
31. ਉਹੀ, 'ਗੁਰੂ ਕਾਸ਼ੀ ਪੱਤਰ ਬਾਬਤ ਰਾਵਾਂ' ਮਈ, 1936, ਪੰਨਾ 5.

# ਕੇਹਰਿ-ਕਾਵਿ-ਕਿਆਰੀ

ਗੁਰਮਤਿ-ਸਾਹਿੱਤ ਦੇ ਕਾਵਿ-ਜਗਤ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਰਬਾਰ ਵਿੱਚ ਕਵੀਆਂ ਦੀ ਸਰਪ੍ਰਸਤੀ ਕਰਕੇ ਕਾਵਿ ਅਤੇ ਕਵੀਆਂ ਦੀ ਉਚਿੱਤ ਕਦਰ ਪਾਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ **ਵਿੱਚ** 52 ਕਵੀਆਂ ਦੀ ਸਭਾ ਦਾ ਪਤਾ ਲਗਦਾ ਹੈ। ਇਨ੍ਹਾਂ ਕਵੀਆਂ ਨੇ ਬ੍ਰਿਜ-ਭਾਸ਼ਾ ਵਿੱਚ ਢੇਰ ਸਾਰੀ ਕਵਿਤਾ ਰਚੀ ਹੈ।' ਇਹ ਕਵੀ ਆਮ ਤੌਰ ਤੇ ਪੌਰਾਣਿਕ ਕਥਾਵਾ ਨੂੰ ਥਿਜੀ ਵਿਚ ਉਲੱਥਦੇ ਸਨ। ਉਹ ਛੰਦ, ਸੰਸਕ੍ਰਿਤ ਤੋਂ ਲੈਂਦੇ ਸਨ ਅਤੇ ਕਾਵਿ-ਰੂਪਾਂ (ਵਿਸ਼ਿਆਂ) ਦੀ ਪ੍ਰੇਰਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ।[1] ਇਹ ਰਚਨਾਵਾਂ ਸ਼ਬਦ ਅਨੁਪ੍ਰਾਸ ਅਤੇ ਹੋਰ ਕਾਵਿਕ ਗੁਣਾਂ ਨੂੰ ਵਿਸ਼ਾਲ ਪੱਧਰ ਉੱਤੇ ਗ੍ਰਹਿਣ ਕਰਦੀਆਂ ਹਨ, ਇਸੇ ਕਰਕੇ ਕਿਹਾ ਜਾਂਦਾ ਹੈ ਕਿ ਗੁਰੂ ਜੀ ਦਾ ਜ਼ਮਾਨਾ ਅਲੰਕਾਰੀ-ਕਵੀਆਂ ਤੇ ਰੀਤੀ ਕਾਵਿ ਰਚਨਾ ਦਾ ਹੈ।[2] ਇਨ੍ਹਾਂ ਰਚਨਾਵਾਂ ਦਾ ਮੁੱਖ ਵਿਸ਼ਾ ਪ੍ਰਭੂ, ਗੁਰੂ ਅਤੇ ਗੁਰਮਤਿ-ਮਹਿਮਾ ਹੈ। ਇਸੇ ਪੱਧਤੀ ਦੀਆਂ ਰਚਨਾਵਾਂ ਦਾ ਮੁਗ਼ਲ ਰਾਜ ਦੇ ਆਖਰੀ ਸਮੇਂ ਵਿੱਚ ਨਿਰਮਲੇ ਸਾਧੂਆਂ ਦੁਆਰਾ ਰਚੀਆਂ ਗਈਆਂ ਕਵਿਤਾਵਾਂ ਉੱਤੇ ਕਾਫ਼ੀ ਪ੍ਰਬਲ ਪ੍ਰਭਾਵ ਪਿਆ ਨਜ਼ਰ ਆਉਂਦਾ ਹੈ। ਇਸ ਤੋਂ ਬਾਅਦ ਗਿਆਨੀ ਸਿੰਘ ਜੀ, ਸੰਤੋਖ ਸਿੰਘ, ਰਤਨ ਸਿੰਘ ਭੰਗੂ, ਪੰਡਿਤ ਗੁਲਾਬ ਸਿੰਘ, ਅਤੇ ਡਾ. ਆਤਮ ਹਮਰਾਹੀ ਅਨੁਸਾਰ ਸੰਤ ਹਰੀ ਸਿੰਘ ਤਖਤੂਪੁਰਾ ਆਦਿ ਦੀਆਂ ਰਚਨਾਵਾਂ ਇਸ ਕਵਿਤਾ ਦੀਆਂ ਬੜੀਆਂ ਹੀ ਉੱਘੀਆਂ ਮਿਸਾਲਾਂ ਹਨ। ਆਧੁਨਿਕ ਕਾਲ ਵਿੱਚ ਇਸੇ ਵਿਚਾਰਧਾਰਾ ਨੂੰ ਭਾਈ ਵੀਰ ਸਿੰਘ ਨੇ ਸ਼ੁੱਧ ਪੰਜਾਬੀ ਰੂਪ ਵਿੱਚ ਕਵਿਤਾਇਆ ਹੈ। ਭਾਈ ਵੀਰ ਸਿੰਘ ਵੀ ਮੁੱਖ ਰੂਪ ਵਿਚ ਗੁਰ-ਮਹਿਮਾ ਅਤੇ ਗੁਰਸਿੱਖੀ-ਮਹਿਮਾ ਦੇ ਗੀਤ ਗਾਉਣ ਵਾਲਾ ਕਵੀ ਹੈ। ਉਸਦੀਆਂ ਬਹੁਤੀਆਂ ਰਚਨਾਵਾਂ ਗੁਰ-ਮਹਿਮਾ, ਪ੍ਰਭੂ-ਭਗਤੀ ਅਤੇ ਗੁਰਸਿੱਖੀ ਦੇ ਹੀ ਮੰਗਲ਼ ਗਾਉਂਦੀਆਂ ਹਨ।

ਭਾਵੇਂ ਪੰਡਿਤ ਕਰਤਾਰ ਸਿੰਘ 'ਦਾਖਾ ਮੁੱਖ ਰੂਪ ਵਿੱਚ ਵਾਰਤਕ ਲੇਖਕ ਹੈ ਅਤੇ ਉਸ ਦੁਆਰਾ ਰਚੀ ਕਿਸੇ ਵੀ ਕਾਵਿ-ਪੁਸਤਕ ਦਾ ਸੰਕੇਤ ਨਹੀਂ ਮਿਲਦਾ। ਉਸਦੀ ਵਿਚਾਰ-ਧਾਰਾ ਨਿਰਮਲੇ ਵਿਦਵਾਨਾ ਵਾਲੀ ਹੀ ਸੀ। ਉਸਦਾ ਪਠਨ-ਪਾਠਨ ਅਤੇ ਪ੍ਰਚਾਰ ਆਦਿ ਵਿਧੀਆਂ ਸਭ ਨਿਰਮਲੇ ਵਿਦਵਾਨਾਂ ਦੀਆਂ ਪ੍ਰਣਾਲੀ ਦੀਆਂ ਹੀ ਧਾਰਨੀ ਸਨ। ਨਿਰਮਲੇ ਵਿਦਵਾਨਾਂ ਦੁਆਰਾ ਕਾਵਿ-ਰਚਨਾਵਾਂ ਆਮ ਕਰਕੇ ਘੱਟ ਹੀ ਰਚੀਆਂ ਗਈਆਂ ਹਨ।" ਜੋ ਕਵਿਤਾਵਾਂ ਪ੍ਰਾਪਤ ਹੁੰਦੀਆਂ ਹਨ, ਬੋਲੀ ਦੇ ਪੱਖ ਤੋਂ ਉਨ੍ਹਾਂ ਦੀ ਮਹੱਤਤਾ ਜ਼ਰੂਰ ਹੈ, ਪਰ ਉਨ੍ਹਾਂ ਉੱਤਮ ਪ੍ਰਕਾਰ ਦੀਆਂ ਵਲਵਲੇ ਵਾਲ਼ੀਆਂ ਕਵਿਤਾਵਾਂ ਦੀ ਘਾਟ ਹੈ। ਕਿਉਂਕਿ ਇਨ੍ਹਾਂ ਦਾ ਮੁੱਖ

ਮਨੋਰਥ ਇਕ ਮਿੱਥੀ ਵਿਚਾਰਧਾਰਾ ਦਾ ਪ੍ਰਚਾਰ ਕਰਨਾ ਹੀ ਹੈ।"[3] ਮੁੱਖ ਰੂਪ ਵਿੱਚ ਇਨ੍ਹਾਂ ਦੀਆਂ ਕਵਿਤਾਵਾਂ ਵਿੱਚ ਭਗਤੀ-ਭਾਵ ਅਤੇ ਗੁਰ-ਉਪਮਾ ਦੀ ਸੁਰ ਹੀ ਪ੍ਰਧਾਨ ਹੈ । ਇਹੀ ਰੁਚੀ ਪੰਡਿਤ ਕਰਤਾਰ ਸਿੰਘ 'ਦਾਖਾ' ਦੀ ਹੈ। ਉਸਦੀਆਂ ਕੁੱਝ ਸਤਰਾਂ ਉਸਦੀ ਇਸ ਵਿਚਾਰਧਾਰਾ ਨੂੰ ਸਪੱਸ਼ਟ ਕਰਦੀਆਂ ਹਨ, ਜੋ ਇਸ ਪ੍ਰਕਾਰ ਹਨ :

"ਨ੍ਹਾਵਣੇ ਨੂੰ ਤੇਰੇ ਸੁਖ ਸਾਗਰ ਸਨਾਨ ਕਰਾਂ,
ਧੋਵਣਾ ਜੇ ਹੋਇ ਤੇਰੇ ਚਰਣ ਪਖਾਰਣੇ ।
ਦੇਖਣੇ ਨੂੰ ਦਿਸੇ ਵਾਹੁ ਵਾਹੁ ਹੀ ਸਰੂਪ ਤੇਰਾ,
ਜਾਵਣਾ ਜੇ ਪਵੇ ਤਦੇ ਜਾਉਂ ਬਲਿਹਾਰਣੇ ।
ਕਰਨੇ ਨੂੰ ਕਰਾਂ ਸੁ ਵਿਸਾਹੁ ਦਸ਼ਮੇਸ਼ ਤੇਰਾ,
ਲੱਗਣੇ ਨੂੰ ਲੱਗਾਂ ਯਸ਼ ਤੇਰਾ ਵਿਸਤਾਰਣੇ ।
ਸੁਣਨੇ ਨੂੰ ਤੇਰੇ ਹੀ ਹੁਕਮ 'ਕਵਿ ਕੇਹਰਿ ਸੁ,
ਬੋਲਣਾ ਜੇ ਕਦੇ ਉਪਕਾਰ ਹੀ ਉਚਾਰਣੇ ।"[4]

ਅਤੇ

"ਏਕਨ ਕੇ ਚਿਤਿ ਲੋਭ ਜਗੇ ਅਰ ਏਕ ਕਵੀ ਜਸ ਤੇਜ ਗ੍ਰਾਹਕ ।
ਏਕ ਕਵੀ ਗੁਰਮੱਤ ਪ੍ਰਚਾਰਕ ਲੇਖ ਲਿਖੇ ਸੁ ਸਰਾਹਣ ਨਾਯਕ
ਏਕ ਕਵੀ ਸ਼ਨ ਕਾਵਯ ਸਿਖਾਵਨ ਭੇਦ ਕਹੈ ਏਕ ਨਾਯਕ-ਨਾਯਕ।
ਗਾਵਹੁ ਮੈਂ ਗੁਰ ਕੇ ਗੁਣ 'ਕੇਹਰਿ' ਤਾਰਣ ਨੂੰ ਜੱਗ ਹੋਣ ਸਹਾਯਕ ।[5]

ਇਸ ਤਰ੍ਹਾਂ ਸਪਸ਼ਟ ਹੈ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਨੇ ਜੋ ਕਵਿਤਾ ਰਚੀ ਹੈ, ਉਹ ਆਪਣੀ ਕਾਵਿਕ ਪ੍ਰਤਿਭਾ ਜਾਂ ਭਾਸ਼ਾਈ ਚਮਤਕਾਰ ਦਿਖਾਉਣ ਲਈ ਨਹੀਂ ਰਚੀ, ਬਲਕਿ ਭਗਤੀ-ਭਾਵ ਨਾਲ਼ ਸ਼ਰਧਾ ਪੂਰਵਕ 'ਗੁਰੂ-ਘਰ ਦੀ ਮਹਿਮਾ ਹੀ ਉਚਾਰੀ ਹੈ। ਇਸ ਮਹਿਮਾ ਮਈ ਕਵਿਤਾ ਦੀਆਂ ਕੁੱਝ ਵੰਨਗੀਆਂ ਇੱਥੇ ਅੰਕਿਤ ਕਰਨੀਆਂ ਅਨੁਚਿਤ ਨਹੀਂ ਹੋਣਗੀਆਂ। ਇਸ ਤਰ੍ਹਾਂ ਇਹ ਵੰਨਗੀ ਵਜੋਂ ਇਸ ਸੈਂਚੀ ਰਾਹੀਂ ਸੰਭਾਲੀਆਂ ਵੀ ਜਾਣਗੀਆਂ ;

ਕਬਿੱਤ

### ਗੁਰੂ ਨਾਨਕ ਹੈਂ ਸਭ ਤੂੰਹੀਂ

"ਸੂਰਜ ਪ੍ਰਕਾਸ਼ ਬਿਨ ਫੁੱਲ ਕੁਮਲਾਇ ਜਾਣ,
ਇਹ ਤਾਂ ਪ੍ਰਕਾਸ਼ ਰੂਪ ਆਪੇ ਹੀ ਪ੍ਰਸੰਨ ਹੈਂ ।
ਉਨ੍ਹਾਂ ਨੂੰ ਨਿਹਾਰ ਜੜ੍ਹ ਭੌਰ ਹੀ ਨਿਹਾਲ ਹੋਣ
ਇਨ੍ਹਾਂ ਦੇ ਕਰਨ ਮੁਨਿ ਦੇਵ ਦਰਸ਼ਨ ਹੈਂ ।
ਇਨ੍ਹਾਂ ਵਡਿਆਇਆ ਕਵਿ ਲੋਕਾਂ ਕਾਵਿ ਰਚਨਾ 'ਚ,
ਇਨ੍ਹਾਂ ਘਰ ਘਰ ਲੋਕ ਕਹੇ ਧੰਨ ਧਨ ਹੈ ।

ਉਇ ਮਤਿਮੰਦ ਏ ਮੁਕੰਦ ਕਵਿ 'ਕੇਹਰਿ' ਸੁ
ਇਨਾਂ ਤੋਂ ਵਧੀਕ ਗੁਰੂ ਨਾਨਕ ਦਰਸ਼ਨ ਹੈ।"

**ਕਬਿੱਤ**

"ਦਯਾ ਨਿਧਿ, ਦਾਨ ਨਿਧਿ, ਰਿਧਨ ਕੇ ਮਹਾਂਨਿਧਿ,
ਸਿਧਿ ਨਿਧਿ, ਸਾਰ ਨਿਧਿ, ਨਿਧਿ ਕੇ ਨਿਧਾਨ ਹੈਂ।
ਗਿਆਨਿ ਨਿਧਿ, ਧਿਯਾਨਿ ਨਿਧਿ, ਪ੍ਰਾਣ ਨਿਧਿ, ਸ਼ਾਨ ਨਿਧਿ,
ਮਾਣ ਨਿਧਿ, ਤਾਣਿ ਨਿਧਿ, ਵਿਧਿ ਕੇ ਵਿਧਾਨ ਹੈਂ।
ਵਾਕ ਨਿਧਿ, ਬੋਧ ਨਿਧਿ, ਸ਼ੋਭਾ ਨਿਧਿ, ਰੋਭ ਨਿਧਿ,
ਖੇਮ ਨਿਧਿ, ਨੇਮ ਨਿਧਿ, ਪ੍ਰੇਮ ਕੇ ਪ੍ਰਮਾਣ ਹੈਂ।
ਤੋਖ ਨਿਧਿ, ਪੋਖ ਨਿਧਿ ਕੋਸ਼ ਕੇ 'ਕੇਹਰਿ' ਕਵਿ,
ਕਾਲ ਕੋ ਕਲੰਕ ਬੀਰ, ਬੰਕੇ ਬਲਵਾਨ ਹੈਂ।"[7]

**ਕਬਿੱਤ**

"ਧਵੈ ਇੰਦ੍ਰ ਲੋਕ, ਬ੍ਰਹਮ ਲੋਕ, ਦੇਵ ਲੋਕ ਸਭੈ,
ਧਾਵਹੀ ਗੰਦਰਭ-ਜੱਖ, ਕਿੰਨਰ ਆਠੋਂ ਧਾਮ ਸੋ।
ਜਾ ਕੇ ਮੁਕਿਤ ਭੁਕਿਤ ਸਾਰ, ਭਰੇ ਅੰਮ੍ਰਿਤ ਭੰਡਾਰ,
ਡਰੇ ਜੋ ਲਗ ਸੰਸਾਰ, ਪਾਵੈ ਧਰਮ ਧਾਮ ਜੋ।
ਮਾਯਾ ਤੇ ਅਸੰਗ, ਨ, ਉਮੰਗ ਨਵ ਰੰਗ,
ਦ੍ਵਾਰੇ ਕੀਰਤੀ ਅਭੰਗ ਜਾ ਕੇ, ਔਰੇ ਨਹੀਂ ਕਾਮ ਸੋ।
ਹਰਿ ਗੁਰੂ ਨਾਨਕ, ਪ੍ਰਤੱਖ ਹੈ 'ਕੇਹਰਿ' ਕਵਿ,
ਸੋਈ ਕਾਮ ਸੋਈ ਧਾਮ, ਸੋਈ ਨਾਮ ਰਾਮ ਸੋ।"[8]

**ਸਵੱਈਆ**

"ਨਾਰਦ ਧਾਰਦ ਸਾਰਦ ਕਹੀਏ, ਅਵਰ ਵਿਸਾਰਦ ਅੰਤ ਨ ਧਾਵਹਿ।
ਰਿਖੀ ਤਪੀਸ਼ਰ ਜੋਗੀ ਜੰਗਮ, ਇੰਦ ਫਨਿੰਦ ਦਨਿੰਦ ਧਿਆਵਹਿ।
ਦੇਵ ਅਦੇਵ ਸੰਤ ਅਸੰਤਾ, ਨਹਿ ਕਵਲਾ ਦਾਸੀ ਅੰਤ ਲਿਆ।
ਮੁਨਿ ਜਨ ਸਰਪਰ ਸਭ ਹਾਰੇ, ਗੁਰਿ ਆਪਣਾ ਭੇਦ ਸੁ ਆਪ ਕਿਹਾ।
ਚੰਦ ਸੂਰਜ ਜਿਸ ਕਰਨ ਚਰਾਗੀ, ਐਸੀ ਪ੍ਰਗਟੀਓ ਸੁ ਕਲਾ।
ਬਿਨਵੈ ਬੇਦ ਕਤੇਬ ਸਤੰਤ੍ਰ ਕਠਿਨ, ਧਰਮ ਰਾਵ ਜਿਨ ਅਛਲ ਕਲਾ।
ਧਰਤ ਨਿਖੱਤ੍ਰ ਲੋਕ ਤੈ ਕੰਪਹਿ, ਜਿਸ ਜੈ ਜੈ ਜਸ ਜਗ ਛਾਯੋ।
ਧਰਮ ਪੁਰਖ ਪ੍ਰਤੱਖ ਪੁਰਾਤਨ, 'ਗੁਰੂ' ਮੂਰਤ ਹੋ ਅਵਤਰ ਆਯੋ।
ਗੁਰ ਬਿਨ ਨਾਹੀਂ ਗਯਾਨ ਧਯਾਨ, ਨਰ ਗੁਰ ਬਿਨ ਨਾਹੀ ਮੁਕਤਿ ਕਦਾਪਿ,
ਹੁੰਦੇ ਤੇਜ ਅੰਧੇਰਾ ਗੁਰ/ਬਿਨ, ਹੁੰਦੇ ਨਾਉ ਨਿਸਾਵੇ ਪਾਪਿ।

ਗੁਰਿ ਬਿਨ ਸ੍ਰਾਪ ਤਾਪ ਅਤਿ ਲਾਗੇ, ਸਫਲ ਗੁਰੂ ਮੂਰਤਿ ਤਰਨ ਤਾਰਨ,
ਪਰਮ ਪੁਰਖ ਗੁਰ ਏਕ ਭੇਦ ਰਿਹੁ, ਕਹਿ ਸੁ ਕਵਿ ਕੇਹਰਿ ਗੁਰ ਅਰਜਨ ਸ਼ਰਣਿ ।[9]

**ਮਾਤ੍ਰਿਕ ਸਵੱਈਆ**

"ਆਯਾ ਆਸਵੰਤ ਆਸ ਧਰ ਮਾਂਗਨ ਕੋ ਇਕ ਦਾਨ ਖੜਾ ।
ਅਰਜ਼ ਕਰੇਂ ਪਰ ਕਰ ਭਿ ਜਾਣੇਂ ਭਾਵੇ ਕਿ ਨਾ ਭਾਵੇ ਸ਼ੰਕ ਬੜਾ ।
ਤੋਤਲ ਬੈਣ ਕਹੈ ਜਿਮ ਬਾਲਕ, ਮਾਤ ਪਿਤਾ ਮਨ ਅਰਥ ਕਰੇ ।
ਦੇਵੇ ਤਾਰ ਮਾਰ ਜਾਂ ਬਖਸ਼ੇ ਕਵਿ ਕਰ ਮਨਜ਼ੂਰ ਹਿਆਉਂ ਧਰੇ ।[10]

**ਰੋਲ਼ਾ ਛੰਦ**

"ਧਰਤੀ ਅਵਰ ਆਕਾਸ਼ ਜਾਸ ਆਸਰਾ ਧਰੇ ਰਹੇਂ ।
ਸੂਰਜ ਚੰਦ ਸਮੁੰਦ, ਈਨ ਜਾਸ 'ਦੀ ਭਰ ਰਰੇ ॥
ਖੰਡ ਮੰਡਠ ਬ੍ਰਹਿਮੰਡ ਕੀਤੇ ਕਲਾ ਸੰਭਾਰ ਕੇ ।
ਆਪਣਾ ਭੇਦ ਜਣਾਇ ਰੂਪ ਗੁਰੂ ਸੋ ਧਾਰ ਕੇ ॥
ਮੰਡਨ ਯੋਗ ਸਰਬੱਤ ਅੱਤ ਅਛੇਦ ਅਸੰਗ ਜੋ ।
ਸੂਖਮ ਅਤਿ ਸਥੂਲ ਭੇਦਾ ਭੇਦ ਅਭੰਗ ਜੋ ॥
ਅੰਤਰ ਬਾਹਰ ਏਕ ਅਨੇਕ ਧਰੀ ਜਿਨ ਢਾਲਾ ।
ਅਭੇ ਸੁੰਭ ਵਸੋਇ ਗੁਰੂ ਨਿਰਵੈਰ ਨਿਹਾਲਾ ॥"[11]

**ਰੋਲਾ ਛੰਦ**

"ਆਦਿ ਪੁਰਖ ਪ੍ਰਤੱਖ, ਅਕੱਥ ਕਥਾ ਜਿਨ ਕੇਹੀ,
ਕੈਸੇ ਕਹਾਂ ਅਥਾਹ ਵਾਹੁ ਸੁ ਅਲਪ ਮਤਿ ਮੇਰੀ ॥
ਵਾਰਨਿ ਬਿਪਤ ਨਮਿਤ ਸੁ ਜਨ ਮਨਿ ਧਯਾਨ ਧਰਾ,
ਲਖ ਵਾਰ ਪ੍ਰਤੱਖ ਸੁ ਗੁਰ ਤੁਰਤ ਨਿਹਾਲ ਕਰਾ ॥ ੧
ਦੁਬਿਧਾ ਸਗਲੀ ਖੋਇ, ਹਾਜ਼ਰ ਸਦਾ ਹਜ਼ੂਰ ਹੈ ।
ਅੰਤਰਜਾਮੀ ਰੂਪ ਤੀਨ ਲੋਕ ਭਰਭੂਰ ਹੈ ।
ਜਿਨੀ ਧਿਆਇਆ ਇੱਕ ਸੂ ਤਿਨ ਕੇ ਸਭ ਕਾਜ ਸਰੇ ।
ਜਿਸ ਮਨ ਨ ਪ੍ਰਤੀਤ ਸੋਇ ਸਰਪਰ ਫੂਟ ਮਰੇ ॥ 2
ਸੁਤ੍ਰੇ ਸਿਧ ਰੂਪ ਤੇ ਸਰੂਪ ਮੇ ਗਿਆਨ ਧਿਆਨ ।
ਨਾਮੇ ਮੂਲ ਅਗਿਆਨ ਮੂਲ ਬਾਣੀ ਜਾਂ ਕੀ ਬ੍ਰਹਮ ਹੈ ॥
ਸਤਿ ਵਿਗਿਆਨ ਨਾਮ ਦਾਨ ਇਸ਼ਨਾਨ ਦਿੱਤੇ,
ਸੰਗਤ ਸਰੂਪ ਦੇਖ ਕੰਬ ਰਿਹਾ ਜੱਮ ਹੈ ।
ਜੀਵਨ ਦੀ ਮੌਜ ਮੈਂ ਮੁਕੰਦ ਨੂੰ ਮੁਕਤ ਦਿੱਤੀ,
ਪਾਵਣਾ ਉਧਾਰ ਹੋਰ ਸਾਰ ਸਭ ਭ੍ਰਮ ਹੈ ।

ਸਹਿਜ ਪ੍ਰਕਾਸ਼ ਮੈਂ ਨਿਵਾਸ ਹੈ 'ਕੇਹਰ' ਕਵਿ,
ਕੁਸ਼ਲ ਅਪਾਰ ਜਾਂ ਕੀ ਨਦਰ ਕ੍ਰਮ ਹੈ । 3
ਜਾ ਕੇ ਬੰਕ ਦੁਆਰੇ ਰੰਕ ਜੋ ਨਿਸੰਕ ਆਵੇ,
ਪਾਵੇ ਸੁਖ ਸਾਰ ਸਭ ਸੰਪਤ ਸਮਾਜ ਹੈ ।
ਅੰਮ੍ਰਿਤ ਕੀ ਦ੍ਰਿਸ਼ਟੀ ਨਿਹਾਲ ਕੀਤੀ,
ਦਾਰਦ ਦਬਾਯੋ* ਕੇ ਸਜਾਏ ਸਿਰ ਤਾਜ ਹੈ ।
ਅੰਨ ਦਾਨ, ਧਨ ਦਾਨ, ਜੀਓ ਅਰ ਸੀਉ* ਦਾਨ,
ਵਾਰੇ ਸਰਬੰਸ ਬੰਸ, ਹੰਸ ਕੇ ਸਾਜ਼ ਹੈ ।
ਮੰਗਤੇ ਕੁਬੇਰ ਤੇ ਸੁਮੇਰ 'ਕੇਹਰਿ' ਜਾਂ ਕੇ,
ਸੇਵਕ ਨਰੇਸ਼ ਤੇ ਸੁਰੇਸ਼ ਕਵੀ ਰਾਜ ਹੈਂ । 4
ਧਾਮ ਧਾਮ ਦੁਆਰ ਦੁਆਰ ਨਗਰ ਬਾਜ਼ਾਰ ਸੁਨਯੋ,
ਲੋਕ ਪ੍ਰਲੋਕ ਸੁਨਯੋ ਦੇਸ਼ ਤੇ ਬਦੇਸ਼ ਹੈ ।
ਭੂਮ ਤੇ ਪਤਾਲ ਦਿਜ ਮੰਡਲ ਪ੍ਰਹਾਲ ਸੁਨਯੋ,
ਬਣ ਤ੍ਰਿਣ ਭਵਨ ਸੁ ਰਟਨ ਹਮੇਸ਼ ਹੈ ।
ਡੰਕੇ ਡਮਕਾਮੇਂ ਅਮਰਾਵਤੀ** 'ਕੇਹਰਿ' ਕਵਿ
ਯਾਵਤੀ*** ਸ਼ਿਸ਼ਟ ਸੁਰ ਮੁਨੀ ਅਮਰੇਸ਼ ਹੈ ।
ਵੇਦ ਕੇ ਵਿਚਾਰ ਕਹਯੋ ਬਿਧ ਨੇ ਪੁਕਾਰ ਸਚ
ਕਵੀਆਂ ਕਲਪਤਰ ਗੁਰੂ ਦਸਮੇਸ਼ ਹੈ ।[12]
"ਸੋਈ ਸ਼ੁੱਭ ਕਾਰਜਾਂ ਮੈਂ ਪਾਪ ਦੀ ਵਿਚਾਰ ਨਾਹੀਂ,
ਸੋਈ ਹੈ ਧਰਮ ਜਿਹੜਾ ਸਭ ਹੀ ਕਮਾਈਦੀ ।
ਸੋਈ ਹੈ ਬਿਬੇਕ ਟੇਕ ਭਰਮ ਦੀ ਨਾ ਮੂਲ ਜਾ ਮੈਂ
ਸੋਈ ਧਨ ਦੌਲਤ ਸਮੇਸ਼ ਤ੍ਰਿਪਤਾਈਏ ॥
ਪੰਡਿਤ ਪਛਾਣ ਪੰਡ ਪਾਪ ਉਤਰਾਇ ਦੇਵੇ,
ਸੋਈ ਜਾਣ ਸੰਤ ਗੁਰ ਮੰਤ ਤੇ ਜਾ ਧਾਈਏ ।
ਦਾਤੇ ਸੋਈ ਦੇਂਦਿਆਂ ਨੂੰ ਤੋਟ ਨ 'ਕੇਹਰਿ' ਕਵਿ,
ਚਾਹ ਨ ਵਾ ਹੋਰ, ਹੋਰ ਮੰਗਣ ਨਾ ਜਾਈਏ ।
ਰਾਗੀ ਤੇ ਬਿਰਾਗੀ ਸਿੱਧ ਸਾਧਕ ਮਹੰਤ ਸੰਤ,
ਰਿਖੀ ਮੁਨੀ ਮਾਲੀ ਭਾਰੇ ਭੂਮੀਏ ਕਹਾਉਂਦੇ ॥
ਪੰਡਿਤ ਮਹਾਨ ਕਵਿ ਪੰਡਿਤ ਅਨੰਤ ਜਨ,
ਜਪੀ ਤਪੀ ਜੋਧੇ ਜਤੀ ਜੋਗ ਜੋ ਕਮਾਉਂਦੇ ॥
ਸਾਗਰ ਸੁਮੇਰ ਲੋ ਕੁਬੇਰ ਜੋ 'ਕੇਹਰਿ' ਕਵਿ,

ਸਭਨਾਂ ਨੂੰ ਚਾਹ ਜੋ ਪਾਤਸ਼ਾਹ ਕਹਾਉਂਦੇ।
ਤੂੰ ਹੀ ਹੈਂ ਦਾਤਾਰ ਡਿੱਠਾ ਜਗ ਮੈਂ ਵਿਚਾਰ ਇੱਕ,
ਸੱਚੇ ਕੂੜਿਆਰ ਸਭ ਤੇਥੋਂ ਵਰੋਸਾਉਂਦੇ।
ਮੋ ਸਮ ਭਿਖਾਰੀ ਨਾਂ ਦਾਤਾਰ ਆਪ ਸਮ,
ਫਕੜ ਸੰਸਾਰੀ ਡਿੱਠੀ ਠੋਕ ਕੇ ਵਜਾਇਕੇ।
ਧਰਮ ਕੇ ਅਗਰ ਉਜਗਰ ਜਗਤ ਸਾਰੇ,
ਵਿਦਿਆ ਕੇ ਸਾਗਰ, ਨਾਗਰ ਗਿਆਨ ਰਾਇ ਕੇ।
ਏਤੇ ਗੁਣ ਠਹਿਰੇ, ਮੇਹਰ ਤੋਂ ਠਰਿਰ ਜਾਏ,
ਹੋਵੇ ਕਵੀ ਕਾਵਯ ਕੇ ਅਵਸ਼ ਵਸ ਧਾਇ ਕੇ।
ਪੂਰਬ ਪ੍ਰਸੰਗ ਤੇ ਉਮੰਗ ਹੈ 'ਕੇਹਰਿ' ਕਵਿ,
ਤਾਰਨ ਤਰਨ ਸਰਨ ਸਰਨ ਗਹੀ ਆਇ ਕੇ।[13]

ਛਪੈ ਛੰਦ

### ਗੁਰੂ ਨਾਨਕ ਦੇਵ ਗੋਬਿੰਦ ਰੂਪ

"ਏਕ ਤੱਤ੍ਵ ਅਨੁਸਾਰ ਸੱਚਿ ਦਾ ਨੰਦ ਸਰੂਪਾ।
ਪਰਮ ਪਰਾਵਰ ਨਾਥ ਅਨਾਦਿ ਅਨੰਦ ਅਨੂਪਾ।
ਮੂਰਤਿ ਏਕ ਅਖੰਡ ਅਨੇਕ ਜੁਗਤਿ ਕਰ ਵਯਾਈ।
ਪਾਲਕ ਰੱਖਕ ਆਪ ਸੋਇ ਫੁਨਿ ਅੰਕ ਸਮਾਈ।
ਵਡ ਵਾਹਿਗੁਰੂ ਨਿੱਜ ਤਜਰਬਾ ਅਚਰਜ ਰੂਪ ਸਮਝਨ ਆਵਹਿ।
ਰੂਪ ਅਲੱਖ ਕਹਿਣ ਦੇ ਹੇਤ, ਸੁ ਗੁਰੂ ਤਨ ਆਪ ਪ੍ਰਗਟਯਹਿ।"[14]

### ਗੁਰੂ ਕਾਸ਼ੀ

"ਵਿਦਿਆ ਭੰਡਾਰ ਕਹੋ ਬਾਣੀ ਅਵਤਾਰ ਕਹੋ,
ਸਾਰਦਾ ਵਿਚਾਰ ਕਹੋ, ਬਿਧ ਮੁੱਖ ਬਾਸੀ ਹੈ।
ਸਬਦ ਅਪਾਰ ਕਹੋ, ਗਿਆਨ ਕੋ ਪਸਾਰ ਕਹੋ,
ਕਲਾ ਕੋ ਪ੍ਰਕਾਰ ਕਹੋ, ਰੂਪ ਗੁਣ ਤਾਸੀ ਹੈ।
ਸੋਈ ਖਾਣੀ ਅਰ ਬਾਣੀ ਰੂਪ ਧਾਰ ਕੇ 'ਕੇਹਰਿ' ਕਵਿ
ਸਨੇ ਸਨੇ ਸਹਾਰੇ ਜਗਤ ਜੰਤ ਭਾਸੀ ਹੈ।
ਸੋਈ ਗੁਰੂ ਮੁੱਖ ਤੇ ਸਹਜ ਹੀ ਪ੍ਰਗਟ ਭਈ,
ਕਾਵਯ ਕੀ ਕਲਾ ਸੀ ਅਬਿਨਾਸ਼ੀ ਗੁਰੂ ਕਾਸ਼ੀ ਹੈ।
ਵਿਦਿਆ ਧਰ ਛਹੀ ਧਰ ਵਾਤਸਲ ਰਸ ਧਰ,
ਪੂਰਖ ਸੁਮਾਰ ਜੀਏ ਲਾ ਕੇ ਕਵਲਾਸੀ ਹੈ।
ਪੌਸੇ ਪੰਜ ਛਹੀ ਕਰ ਚਾਮਰ ਔ ਸ੍ਰੀ ਫਰ

ਤੇਗ਼ਹ ਬਹਾਦਰ ਕੋ ਮਿਲੀ ਗੁਰਤਾਸੀ ਹੈ ।
ਤਾਹੀ ਸੋ ਧਨੁਰ ਧਰ ਬਾਜ਼ ਵਾ ਕਲੰਗੀ ਧਰ
ਮਸਹੀਨ ਅਮੀ ਧਰ ਪੂਰਣ ਸੁ ਮਾਸੀ ਹੈ ।
ਨਾਥ ਵਹੀ ਛਰ ਵਰ ਪਕਰ ਪਕਰ ਕਰ,
ਬਹੁੰਆਂ ਨਦਰ ਕਰ ਕਹੇ ਗੁਰੂ ਕਾਸ਼ੀ ਹੈ ।
ਕਰ ਮੈਂ ਪਕਰ ਹੀ ਤੇਗ਼ ਕੇ ਆਹਾਰ ਧਰ,
ਮੰਦ ਮੁਸਕਾਨ ਅਧਰਾਨਨ ਮੇ ਹਾਸੀ ਹੈ ।
ਕਰ ਕਰ ਕਲਮ ਕਰ, ਕਮਲ ਅਮਲ ਹੂੰ,
ਸੋ ਕਰ ਕਰ ਇਸ਼ਾਰੇ ਕਰ ਬੋਲੇ ਸੁਖ ਰਾਸ਼ੀ ਹੈ ।
ਚਾਰ ਖਟ ਨੌ ਅਠਾਰਾਂ ਪੜ੍ਹੇਂਗੇ ਹਮਾਰੇ ਸਿੱਖ,
ਨਦੀਂ ਸ਼ਾਂਤਾ ਕਾਸ਼ੀ ਇਸ ਥਲ ਹੂੰ ਕੀ ਦਾਸੀ ਹੈ ॥
ਕਲਮ ਕਲਮ ਕਰ ਬੋਰਤ ਪਯੂਖ ਸਰ
ਵਾਰ ਵਾਰ ਰਹੇ ਹਰ ਸ੍ਰੀ ਗੁਰੂ ਕਾਸ਼ੀ ਹੈ ।[15]

### ਗੁਰੂ ਜਸ

"ਧਾਮ ਧਾਮ ਦਵਾਰੇ ਦਵਾਰੇ ਦੇਸ਼ ਦੇਸ ਦੀਪਨ ਮੈਂ,
ਲੋਕ ਪਰਲੋਕ ਬ੍ਰਹਮ ਲੋਕ ਲੋ ਦਿਗੰਤ ਮੇਂ ।
ਗ੍ਰੀਖਮ ਬ੍ਰਸਾਤ ਰੁੱਤ ਸਿਸਰ ਮਾਹਿ,
ਮਾਸ ਪੱਖ ਆਯਣ ਹਿਮੰਤ ਤੇ ਬਸੰਤ ਮੇਂ ।
ਵਿਦਿਆ ਵਿਨੋਦ ਔ ਮਤਾਂਤ ਮੇਂ 'ਕੇਹਰਿ' ਕਵਿ
ਕਵੀਆ ਰਿਦੰਤ ਔ ਸੁ ਕਵਿਤਾ ਕੀ ਪੰਤਿ ਮੇਂ ।
ਸਭ ਕਾਲ ਸਭ ਦੇਸ਼ ਭਾਵ ਮੇਂ ਸੁ ਗੁਰੂ ਜਸ,
ਅੰਤ ਤੇ ਬਿਅੰਤ ਹੈ ਬਿਰਾਜਤ ਅਨੰਤ ਮੇਂ ।[16]

ਇਸ ਪ੍ਰਕਾਰ ਪੰਡਿਤ ਕਰਤਾਰ ਸਿੰਘ 'ਦਾਖਾ' ਗੁਰਸਿੱਖੀ ਦਾ ਪ੍ਰਤਿਭ ਸ਼ੀਲ ਕਵੀ ਹੈ । ਉਸਨੇ ਗੁਰ-ਮਹਿਮਾ, ਗੁਰ-ਧਾਮ-ਮਹਿਮਾ, ਗੁਰਸਿੱਖੀ-ਮਹਿਮਾ ਬਾਰੇ ਅਤਿ ਸੁੰਦਰ ਕਵਿਤਾਵਾਂ ਬ੍ਰਜ ਭਾਸ਼ਾ ਵਿੱਚ ਲਿਖੀਆਂ ਹਨ । ਇਨ੍ਹਾਂ ਵਿੱਚ ਰੂਪਕ, ਉਪਮਾ ਅਤੇ ਅਨੁਪ੍ਰਾਸ ਅਲੰਕਾਰਾਂ ਰਾਹੀਂ ਕਲਾਤਮਿਕਤਾ ਪੈਦਾ ਕੀਤੀ ਹੈ, ਜਿਸ ਨਾਲ ਕਵਿਤਾ ਬੜੀ ਰੋਚਿਕ ਬਣ ਗਈ ਹੈ । ਵੱਖ-ਵੱਖ ਛੰਦਾਂ ਦੀ ਰਚਨਾ ਇੱਕ ਪ੍ਰੌਢ ਕਵੀ ਵਾਂਗ ਕੀਤੀ ਹੈ । ਉਸਦੀ ਕਾਵਿਕ ਯੋਗਤਾ ਦਾ ਪ੍ਰਮਾਣ ਇਸ ਗੱਲ ਤੋਂ ਵੀ ਮਿਲਦਾ ਹੈ ਕਿ ਉਸਨੇ ਪਿੰਗਲ ਅਤੇ ਵਿਆਕਰਣ ਦੇ ਅਤਿ ਕਠਿਨ ਨਿਯਮਾਂ ਨੂੰ ਸਰਲ ਸ਼ਬਦਾਂ ਵਿੱਚ ਸ੍ਵੈ-ਰਚਿਤ ਦੋਹਰਿਆਂ ਵਿੱਚ ਕਾਨੀ-ਬੱਧ ਕੀਤਾ ਹੈ। ਉਸਦੀਆਂ ਪਿੰਗਲ ਅਤੇ ਵਿਆਕਰਣ ਸੰਬੰਧੀ ਲਿਖੀਆਂ ਦੋਪੁਸਤਕਾਂ ਉਸਦੀ

ਇਸ ਪ੍ਰਤਿਭਾ ਦਾ ਬੇਮਿਸਾਲ ਨਮੂਨਾ ਹਨ । ਹਰ ਨਿਯਮ ਨੂੰ ਕਵਿਤਾ ਰਾਹੀਂ ਸਮਝਾਇਆ ਹੈ । ਜਿੱਥੇ ਉਸਨੇ ਬਹੁਤੀ ਕਵਿਤਾ ਸੰਸਕ੍ਰਿਤ ਨੁਮਾ ਬੋਲੀ ਵਿੱਚ ਲਿਖੀ ਹੈ, ਉੱਥੇ ਉਸਦੀਆਂ ਕੁੱਝ ਕਵਿਤਾਵਾਂ ਦਾ ਮੁਹਾਂਦਰਾ ਠੇਠ ਪੰਜਾਬੀ ਰੂਪ ਵਾਲਾ ਹੈ । ਅਤੇ ਸਟੇਜੀ ਕਵਿਤਾਵਾਂ ਪ੍ਰਤੀਤ ਹੁੰਦੀਆਂ ਹਨ ਇਹ ਕਵਿਤਾਵਾਂ ਵੀ ਪੰਜਾਬੀ ਕਾਵਿ-ਜਗਤ ਵਿੱਚ ਇੱਕ ਵਿਲੱਖਣ ਮਹੱਤਤਾ ਦੀਆਂ ਧਾਰਨੀ ਹਨ । ਇਸ ਕਵਿਤਾ ਦੀਆਂ ਕੁਝ ਕੁ ਵੰਨਗੀਆਂ ਇਸ ਪ੍ਰਕਾਰ ਹਨ :

### ਸ਼ੁੱਭ ਸਿਖਿਆ

"ਰਸ ਕਸ ਤਿਆਗੀ ਤੇ ਵਿਰਾਗੀ ਰੂਪ ਧਾਰ ਕੇ ਤੇ,
ਮਾਇਆ ਦੇ ਬਾਜ਼ਾਰ ਵਿੱਚ ਆਪਣਾ ਵਿਕਾ ਗਏ ।
ਤਰਕ ਖਿੰਡਾਇ ਭਾਉ ਭਗਤ ਉਠਾਇ ਕੇ ਤੇ,
ਦਾਰਦਿ ਦ੍ਰਿੜਾਇ ਅੱਤ ਅੰਤ ਪਛਤਾ ਗਏ ।
ਕੇਤੇ ਕਵਿ 'ਕੇਹਰਿ' ਅਕਾਰਣ ਕਹਰ ਕਰ,
ਲੋਕ ਪ੍ਰਲੋਕ ਦੋਵੇਂ ਆਪਣਾ ਗਵਾ ਗਏ ।
ਸ਼ਰਨ ਬੀਰ ਆਤਮਾ, ਮਹਾਤਮਾ ਸ਼ਰਨ ਵਿੱਚ,
ਜੇਹੜੇ ਜੰਤ ਆ ਗਏ ਨਿਹੱਟ ਰਾਜ ਪਾ ਗਏ ।
ਦਾਮ ਹੂੰ ਕੇ ਜੋੜਨ ਤੇ ਦਾਨ ਹੈ ਜਗਤ ਸਾਰ,
ਦਾਨ ਤੇ ਅਧਿਕ ਸਾਰ ਵਿਦਿਆ ਪ੍ਰਮਾਨੀਏ ।
ਕੇਹਰਿ ਵਿਚਾਰ ਸਾਰ ਵਿਦਿਆ ਨੂੰ ਪਾਇ ਕਰ,
ਸਾਰ ਹੈ ਵਿਚਾਰ ਤੇ ਜੋ ਖਿਮਾ ਚਿਤ ਆਨੀਏ ।
ਖਿਮਾ ਤੇ ਸੰਤੋਖ, ਸੰਤੋਖੋਂ ਉਪਕਾਰ ਸਾਰ,
ਸਾਰ ਉਪਕਾਰ ਤੇ ਬਚਨ ਸਤਿ ਜਾਨੀਏ ।
ਬਚਨ ਤੇ ਗਿਆਨ ਸਾਰ, ਸਾਰ ਹੈ ਗਿਆਨ ਹੂ ਤੇ
ਆਸ਼ਿਕਾਂ ਦੇ ਹੇਤ ਜੱਗ ਜਾਨ ਕੁਰਬਾਨੀਏ ।[17]

### ਅੰਮ੍ਰਿਤ ਸਿੱਕ

ਕੋਈ ਆਖੇ, ਧੁਰ ਦਰਗਾਹੋਂ, 'ਅੰਮ੍ਰਿਤ' ਹੈਂ ਤੂੰ ਲਿਆਇਆ ।
ਮੁਰਦੇ ਜੀਵਾਂ ਤਾਈਂ ਪਿਲਾ ਕੇ ਗਿੱਦੜੋਂ ਸ਼ੇਰ ਬਣਾਇਆ ।
ਸੂਦ੍ਰ ਵੈਸ ਉਚ ਤੈਂ ਕੀਤੇ, ਮੂਲ ਜ਼ੁਲਮ ਜਿਨ੍ਹਾਂ ਖੋਇਆ ।
ਸੂਰਜ ਨਾਲੋਂ ਅਧਿਕ ਤਦੋ ਤੂੰ, ਰੌਸ਼ਨ-ਜਸ ਸੁਹਾਇਆ ।
ਅੰਮ੍ਰਿਤ ਭਰੇ ਰਸੀਲੇ ਨੇਤ੍ਰ, ਅੰਮ੍ਰਿਤ ਵਰਖਾ ਵਰਸਣ ।
ਜਾਂ ਏ ਮਾਨੋ ਪਾਰਸ ਡਲੀਆਂ ਮਨੂਰੋਂ ਕੰਚਨ ਕਰਸਣ ।
ਵੱਡੇ ਭਾਗ ਜਿਨਕੇ ਜਗਿ ਜਾਗੇ, ਤਿਨਕੋ ਪ੍ਰਾਪਤ ਹੋਵੇ ।

ਜਿਸਨੂੰ ਪਾ ਕੇ ਪਾਪੀ ਜੀਅੜੇ, ਜਨਮ ਮਰਨ ਮਲ ਹਰਸਟ।
ਦਾਤ ਇਲਾਹੀ ਦੇਵਣ ਵਾਲੇ, ਹੇ ਦੀਨਾਂ ਦੇ ਦਾਤੇ।
ਦੁਸ਼ਟ ਦਮਨ ਦੁਸ਼ਟਾਂ ਦਮਨਹੁ ਦਮ ਦਮ ਅਧਿਕ ਸਤਾਤੇ।
'ਅੰਮ੍ਰਿਤ' 'ਅੰਮ੍ਰਿਤ ਦੇਵਣ ਵਾਲਾ', ਦੇ ਹੇ ! ਅੰਮ੍ਰਿਤ ਦਾਤੇ।
ਤ੍ਰਾਹਿ ਤ੍ਰਾਹਿ ਸਰਨੀ ਤੇਰਿ ਆਇਆ, ਬਖ਼ਸ਼ਹੁ ਹਮ ਬਖ਼ਸ਼ਾਤੇ।"[18]

## 'ਫ਼ਕੀਰ ਨਾਨਕ'

"ਕੀ ਵਡਿਆਈਆਂ ਕਰਾਂ, ਵਡਿਆਈਆਂ, ਸਭ ਤੇ ਦਰ ਹੱਥ ਬੰਨ੍ਹੀ ਖੜੀਆਂ ਸੁਕਦੀਆਂ ਨੇ।
ਸ਼ਾਨਾਂ ਸ਼ੁਹਰਤਾਂ ਸ਼ੌਕਤਾਂ ਸ਼ਹਿਨਸ਼ਾਹੀਆਂ, ਤੇਰੀ ਕੀਰਤੀ ਸੰਗ ਤੁਲ ਹੁਕਦੀਆਂ ਨੇ।
ਮਸਤਕ ਲੈਣ ਕਾਰਣ ਪਾਵਨ ਚਰਨ-ਧੂੜੀ, ਦੁਨੀਆਂ ਭਰ ਦੀਆਂ ਆਕੜਾਂ ਝੁਕਦੀਆਂ ਨੇ।
ਮੋਹਨ ਮੂਰਤੀ ਦੀ ਖ਼ੂਬਸੂਰਤੀ ਤੇ, ਸੁੰਦਰਤਾਈਆਂ ਜੱਗ ਦੀਆਂ ਮੁਕਦੀਆਂ ਨੇ।"
ਸੱਚੇ ਹਾਦੀਆ ! ਗੁਰ ਗੁਰ ! ਪੀਰਾਂ ਪੀਰ ! ਓ ! ਸਿਰ ਸ਼ਾਹਾਂ ਦੇ ! ਸ਼ਾਹ ਫ਼ਕੀਰ ਨਾਨਕ।
ਤੂੰ ਹੈਂ ਆਪ ਉਪਮੇਯ; ਉਪਮਾਨ ਆਪੇ,ਹਾਂ ਤਸਵੀਰ ਤੱਕ ਤੇਰੀ ਤਸਵੀਰ ਨਾਨਕ।"[19]

## 'ਦੁੱਖੀ ਦੇਸ਼ ਦੀ ਆਨ ਤੇ ਸ਼ਾਨ ਬਦਲੇ'

"ਖੰਡੇ ਧਾਰ ਤੋਂ ਅੰਮ੍ਰਿਤ ਤਿਆਰ ਕਰਿਆ ਭਰੀ ਸ਼ਕਤ ਅਜੀਬ ਕਮਾਲ ਕੋਈ।
ਜਿਨ੍ਹਾਂ ਪੀ ਲਿਆ ਬਲ ਵਿਸਾਲ ਪਾਇਆ, ਬਣੇ ਸ਼ੇਰ ਨਾ ਰਿਹਾ ਸ਼ਿੰਗਾਲ ਕੋਈ।
ਸਬਕ ਸਿੱਖਿਆ ਸੀਸ ਨੂੰ ਵਾਰਨੇ ਦਾ, ਧਰਮ ਰੱਖਣਾ ਜਗਤ ਦੀ ਢਾਲ ਕੋਈ।
ਜੈਸੀ ਕਰ ਵਿਖਾਲੀ ਦਸ਼ਮੇਸ਼ ਜੀ ਨੇ, ਐਸੀ ਜਗਤ ਵਿੱਚ ਕਰੇ ਕਮਾਲ ਕੋਈ ?
ਸੂਰਜ ਚੰਦ ਨਾ ਰਹੇਂਗੇ ਰਹੇਂ ਤੋਂ ਲੌ ਜੇਹੜੇ ਕਰੇ ਉਪਕਾਰ ਜਹਾਨ ਬਦਲੇ।
ਸਹੇ ਕਸ਼ਟ ਬਿਅੰਤ ਸਰੀਰ ਉੱਤੇ, ਦੁਖੀ ਦੇਸ਼ ਦੀ ਆਨ ਤੇ ਸ਼ਾਨ ਬਦਲੇ।
ਹਿੰਦ ਬਾਗ਼ ਨੂੰ ਸਬਜ਼ ਸੁਰਜੀਤ ਕੀਤਾ, ਖ਼ੂਨ ਪੁੱਤਰਾਂ ਦਾ ਪਾ ਕੇ ਪਿਆਰਿਆ ਤੈਂ।
ਧੁੱਪ ਜ਼ੁਲਮ ਦੀ ਨਾਲ ਜੋ ਤਪ ਰਿਹਾ ਸੀ, ਮੀਂਹ ਮੇਹਰ ਦਾ ਪਾ ਕੇ ਠਾਰਿਆ ਤੈਂ।
ਫੁੱਲ ਪ੍ਰੇਮ ਤੇ ਏਕਤਾ ਮਹਿਕ ਉੱਠੇ, ਫਲ ਧਰਮ ਦਾ ਲਾ ਵਿਖਾਰਿਆ ਤੈਂ।
ਮੰਝਧਾਰ ਅੰਦਰ ਬੇੜਾ ਵਹਿ ਰਿਹਾ ਸੀ, ਹੋ ਕੇ ਰੂਪ ਮਲਾਹ ਦਾ ਤਾਰਿਆ ਤੈਂ।
ਬੇ-ਸਹਾਰਿਆਂ ਦਿਆ ਸਹਾਰਿਆ ਵੇ, ਜਗਤ ਆਇਆ ਸੈਂ ਧਰਮ ਚਮਕਾਨ ਬਦਲੇ।
ਖੰਡਾ ਪਕੜਕੇ ਜ਼ੁਲਮ ਦਾ ਨਾਸ਼ ਕੀਤਾ, ਦੁਖੀ ਦੇਸ਼ ਦੀ ਆਨ ਤੇ ਸ਼ਾਨ ਬਦਲੇ।
ਲੱਖਾਂ ਸਿਰ ਪਿਆਰੇ ! ਵਾਰੇ ਕਾਸਦੇ ਲਈ, ਅਤੇ ਕਾਸ ਲਈ ਪਿਤਾ ਕੁਰਬਾਨ ਕੀਤਾ।
ਸੁਖ ਦਾ ਸਾਜ ਸਮਾਨ ਤਿਆਗਿਆ ਕਿਉਂ, ਕਾਹਦੇ ਵਾਸਤੇ ਸਰਬੰਸ ਕੁਰਬਾਨ ਕੀਤਾ ?
ਪੈਰੀਂ ਪਏ ਛਾਲੇ ਦੇਖ ਦਿਲ ਹਾਲੇ ਕਹੁ ? ਕਾਸਨੂੰ ਜੰਗ ਮੈਦਾਨ ਕੀਤਾ।
ਕਰਿਆ ਜਾਇ ਬਿਆਨ ਜ਼ਬਾਨ ਤੋਂ ਨਾ, ਜੋ ਜੋ ਅਸਾਂ ਤੇ ਤੁਸਾਂ ਅਹਿਸਾਨ ਕੀਤਾ।
ਸੁੱਤੇ ਆਪ ਸਨ ਜੰਗਲੀਂ ਧਰ ਆਸਨ, ਮਖ਼ਮਲੀ ਸੇਜਾਂ ਤੇ ਸਾਨੂੰ ਸੁਲਾਨ ਬਦਲੇ।
ਆਪ ਸਾਹਿਬ ਨੂੰ ਏਹ ਕਿਉਂ ਪਏ ਕਰਨੇ, ਦੁਖੀ ਦੇਸ਼ ਦੀ ਆਨ ਤੇ ਸ਼ਾਨ ਬਦਲੇ।[20]

## ਹਵਾਲੇ ਅਤੇ ਟਿੱਪਣੀਆ

1. **ਮੱਧ-ਕਾਲੀਨ ਪੰਜਾਬੀ ਸਾਹਿੱਤ,** ਭਾਸ਼ਾ ਵਿਭਾਗ ਪੰਜਾਬੀ, ਪਟਿਆਲਾ, 1970 ਪੰਨਾ 28.
2. ਪੰਜਾਬੀ ਸਾਹਿੱਤ ਦਾ ਇਤਿਹਾਸ, ਪੰਜਾਬੀ ਯੂਨੀਵਰਸਿਟੀ, 1967, ਪੰਨਾ 136
3. ਦਰਸ਼ਣ ਸਿੰਘ ਦਾ ਨਿਬੰਧ ਨਿਰਮਲੇ ਸੰਤਾਂ ਦੀ ਪੰਜਾਬੀ ਸਾਹਿੱਤ ਨੂੰ ਦੇਣ ਪੁਸਤ **'ਨਿਰਮਲ ਸੰਪ੍ਰਦਾਇ'** ਸੰਪਾਦਕ ਪ੍ਰੋ. ਪ੍ਰੀਤਮ ਸਿੰਘ, ਮੁਖੀ ਗੁਰੂ ਨਾਨਕ ਅਧਿਐ ਵਿਭਾਗ, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ, 1982, ਪੰਨਾ 260.
4. ਗੁਰੂ ਕਾਵਯ ਦਰਸ਼ਨ (ਭਲਕ ਪਹਿਲੀ) 444 ਨਾਨਕ ਸਾਗੀ, ਲੁਧਿਆਨ ਪੰਨਾ 11.
5. ਉਹੀ, ਪੰਨਾ 11-12
6. ਉਹੀ, ਨਵੰਬਰ 1937, ਪੰਨਾ 18.
7. ਗੁਰੂ ਕਾਸ਼ੀ ਪੱਤਰ; ਜਨਵਰੀ 1940, ਪੰਨਾ 43.
8. ਗੁਰੂ ਕਾਸ਼ੀ ਪੱਤਰ, ਦਾਖਾ; ਅਕਤੂਬਰ 1935, ਪੰਨਾ 42.
9. ਗੁਰੂ ਕਾਸ਼ੀ ਪੱਤਰ, ਅਕਤੂਬਰ 1935, ਪੰਨਾ 42.
10. ਉਹੀ, ਪੰਨਾ।
11. ਗੁਰੂ ਕਾਸ਼ੀ ਪੱਤਰ, ਅਕਤੂਬਰ 1935, ਪੰਨਾ 42.
12. ਉਹੀ, ਜਨਵਰੀ 1939, ਜਿਲਦ ਦੋ, ਅੰਕ 5 ਪੰਨਾ 43,
    *ਕਲਿਆਣ **ਸੁਰਗਾਪੁਰੀ ***ਜਿਤਨੀ
13. ਉਹੀ, ਮਈ 1939, ਅੰਕ 9, ਪੰਨਾ 54.
14. ਉਹੀ, ਅਕਤੂਬਰ 1935, ਪੰਨਾ 4.
15. ਉਹੀ, ਅਕਤੂਬਰ 1935, ਪੰਨਾ 4.
16. ਉਹੀ, ਦਸੰਬਰ 1937, ਪੰਨਾ 14.
17. ਉਹੀ, ਫਰਵਰੀ, 1937, ਪੰਨਾ 5.
18. ਉਹੀ, ਜਨਵਰੀ, 1939, ਪੰਨਾ 45.
19. ਉਹੀ, ਸਤੰਬਰ 1938, ਪੰਨਾ 16.
20. ਉਹੀ, ਫਰਵਰੀ 1939, ਪੰਨਾ 56.

ਅਧਿਆਇ ਨੌਵਾਂ

# ਬੋਲੀ ਤੇ ਸ਼ੈਲੀ

ਸਾਹਿੱਤ ਬੋਧਿਕ ਚਿੰਤਨ ਅਤੇ ਮਾਨਸਿਕ ਅਨੁਭੂਤੀਸ਼ੀਲਤਾ ਦਾ ਭਾਸ਼ਾਈ ਪ੍ਰਗਟਾਵਾ ਹੈ। ਮਨੁੱਖ ਦਸਤਾਰ, ਗੁਫਤਾਰ ਅਤੇ ਰਫ਼ਤਾਰ ਤੋਂ ਪਛਾਣਿਆ ਜਾਂਦਾ ਹੈ। ਜੇ ਚਿਹਰੇ ਦੇ ਨੈਣ-ਨਕਸ਼ਾਂ ਤੋਂ ਸਾਡੀ ਦ੍ਰਿਸ਼ਟੀ ਵਿਅਕਤੀ-ਨਿਖੇੜ ਕਰਦੀ ਹੈ ਤਾਂ ਸਾਡੀ ਸੁਣਨ ਸ਼ਕਤੀ ਆਵਾਜ਼ ਦੇ ਲਹਿਜੇ ਤੋਂ ਵਿਅਕਤੀ ਦੀ ਪਛਾਣ ਕਰਦੀ ਹੈ। ਹਰ ਵਿਅਕਤੀ ਦਾ ਸੋਚਣ ਢਂਗ ਅਤੇ ਭਾਵ-ਵਹਾਉ ਇੱਕ ਵਿਸ਼ੇਸ਼ ਆਂਤਰਿਕ ਸੰਜਮ ਰਾਹੀਂ ਨਿਅੰਤ੍ਰਿਤ ਹੁੰਦਾ ਹੈ। ਲਿਖਣ ਦੀ ਚਿਰ-ਸਾਧਨਾ ਰਾਹੀਂ ਲਿਖਣ ਦੀ ਗਤੀ ਨਾਲ਼ ਇਕ ਵਹਾਉ ਤਾਲਬੱਧ ਹੋ ਜਾਂਦਾ ਹੈ ਅਤੇ ਵਿਅਤਕੀ-ਵਿਸ਼ੇਸ਼ ਦੀ ਲਿਖਤ ਦੇ ਪੈਟਰਨਾਂ ਤੋਂ ਉਸਦੀ ਪਛਾਣ ਹੋਣ ਲੱਗਦੀ ਹੈ। ਹਰੇਕ ਵਿਸ਼ਿਸ਼ਟ ਲੇਖਕ ਦੀ ਲੇਖਣੀ ਆਪਣੀ ਨਿਵੇਕਲੀ ਵਿਲੱਖਣਤਾ ਤੋਂ ਪਛਾਣੀ ਜਾਂਦੀ ਹੈ। ਇਸੇ ਨੂੰ 'ਸ਼ੈਲੀ' ਕਿਹਾ ਜਾਂਦਾ ਹੈ। ਉਰਦੂ ਵਾਲੇ ਇਸਨੂੰ 'ਤਰਜ਼ੇ-ਬਿਆਂ' ਜਾਂ 'ਅਸਲੂਬੇ-ਬਿਆਂ' ਕਹਿੰਦੇ ਹਨ ਤੇ ਅੰਗਰੇਜ਼ੀ ਵਿਚ Style ਹੈ।

ਸੰਸਾਰ ਦੇ ਸੈਂਕੜੇ ਵਿਦਵਾਨਾਂ ਨੇ ਆਪਣੀ ਵਿਚਾਰਧਾਰਾ ਅਨੁਸਾਰ ਸ਼ੈਲੀ ਨੂੰ ਪਰਿਭਾਸ਼ਿਤ ਕੀਤਾ ਹੈ। ਇੱਥੇ ਅਸੀਂ ਪਰਿਭਾਸ਼ਾਵਾਂ ਦੇ ਚੱਕਰ ਵਿੱਚ ਨਾ ਪੈ ਕੇ ਤਾਤਵਿਕ ਰੂਪ ਵਿੱਚ ਪੰਡਿਤ ਕਰਤਾਰ ਸਿੰਘ ਦੀ ਵਾਰਤਿਕ ਅਤੇ ਕਵਿਤਾ ਦੇ ਕਲਾਤਮਿਕ ਲੱਛਣਾਂ ਦਾ ਨਿਤਾਰਾ ਕਰਨ ਦਾ ਸੰਖਿਪਤ ਪਰ ਭਾਵਪੂਰਤ ਯਤਨ ਕਰਾਂਗੇ।

ਪੰਡਿਤ ਕਰਤਾਰ ਸਿੰਘ 'ਦਾਖਾ' ਸਿੱਖ ਜਗਤ ਵਿੱਚ ਵਿਦਵਾਨ ਕੋਟੀ ਦਾ ਸਰਗਰਮ ਗੁਰਮਤਿ-ਪ੍ਰਚਾਰਕ ਅਤੇ ਮਿਸ਼ਨਰੀ ਸਾਹਿੱਤ ਆਚਾਰੀਆ ਸੀ। ਆਪਣੇ ਸਮੇਂ ਦੀ ਸਿਰ ਕੱਢ ਸਿੱਖ ਲਹਿਰ 'ਸਿੰਘ ਸਭਾ' ਦੇ ਉਦੇਸ਼ਾਂ ਨੂੰ ਉਸਨੇ ਤਨੋਂ-ਮਨੋਂ ਆਪਣਾ ਕੇ ਉਨ੍ਹਾਂ ਨੂੰ ਪ੍ਰਚਾਰਨ ਦਾ ਬੀੜਾ ਚੁੱਕਿਆ ਹੋਇਆ ਸੀ। ਇਸੇ ਲਹਿਰ ਦੇ ਉਦੇਸ਼ਾਂ ਦੇ ਅਨੁਸਾਰ ਹੀ ਧਰਮ, ਦਰਸ਼ਨ, ਇਤਿਹਾਸ ਅਤੇ ਵਿਆਕਰਣ ਉਸਦੇ ਅਪਣਾਏ ਹੋਏ ਸਾਹਿੱਤਕ ਤੇ ਭਾਸ਼ਾਈ ਖੇਤਰ ਹਨ। ਵਿਦਵਾਨ ਪੱਧਤੀ ਦੀ ਉਸਦੀ ਇਹ ਸਾਰੀ ਰਚਨਾ, ਇਨ੍ਹਾਂ ਵਿਸ਼ਿਆ ਦੁਆਲੇ ਹੀ ਘੁੰਮਦੀ ਹੈ, ਜਿਸਦਾ ਬਿਉਰਾ ਅਤੇ ਵਿਸ਼ਲੇਸ਼ਣ ਅਸੀਂ ਪਿਛਲੇ ਕਾਂਡਾਂ ਵਿੱਚ ਵਿਸਤ੍ਰਿਤ ਰੂਪ ਵਿੱਚ ਕਰ ਚੁੱਕੇ ਹਾਂ। ਉਹ ਇੱਕ ਅਤਿ ਸਖ਼ਤ ਸੁਭਾਅ ਅਤੇ ਕਰੜੇ ਵਤੀਰੇ ਵਾਲ਼ਾ ਅਮੋੜ ਦਾਰਸ਼ਨਿਕ ਸੀ। ਸਿੱਖ-ਦਰਸ਼ਨ ਦੀ ਸਥਾਪਨਾ ਲਈ ਉਹ ਹਰ ਪ੍ਰਕਾਰ ਦੇ ਹਰ ਪੱਖੋਂ ਹੋਏ ਧਾਰਮਿਕ ਤੇ ਭਾਸ਼ਾਈ ਸ਼ਾਸਤ੍ਰਾਰਥੀ ਹਮਲਿਆਂ ਦਾ ਖੰਡਨ ਕਰਨ ਲਈ ਹਮੇਸ਼ਾ ਹੀ ਤਤਪਰ ਰਿਹਾ ਕਰਦਾ ਸੀ। ਉਹ ਆਪਣੀ ਰੁਚੀ ਦੀ ਸ੍ਵੈ-ਅਰਜਿਤ ਵਿਦਵਤਾ ਵਿੱਚ ਨਿਪੁੰਨ ਪ੍ਰਤਿਬੱਧ ਅਤੇ ਬਹੁਪੱਖੀ ਸੀ।

ਇਹ ਵੀ ਇੱਕ ਸਿਰਜਣਾਤਮਕ ਹਕੀਕਤ ਹੈ ਕਿ ਲੇਖਕ ਦੇ ਜੀਵਨ-ਵਤੀਰੇ ਵਿੱਚੋਂ ਹੀ ਉਸਦੇ ਵਿਚਾਰ ਅਤੇ ਭਾਵ ਉਤਪੰਨ ਹੁੰਦੇ ਹਨ । ਅਸਲ ਵਿੱਚ ਵਿਚਾਰਾਂ, ਸ਼ਬਦਾਂ ਅਤੇ ਅਰਥਾਂ ਦਾ ਸੁਮੇਲ ਹੀ ਸ਼ੈਲੀ ਹੈ ।[1] ਇਹ ਕਲਾਕਾਰ ਅਥਵਾ ਲੇਖਕ ਦੀ ਅੰਤਰ-ਆਤਮਾ ਦੀ ਤਸਵੀਰ ਹੁੰਦੀ ਹੈ । ਇਹ ਉਸਦੇ ਅੰਦਰਲੇ ਸੱਚ ਦੀ ਆਵਾਜ਼ ਹੁੰਦੀ ਹੈ ।[2] ਪੰਡਤ ਕਰਤਾਰ ਸਿੰਘ 'ਦਾਖਾ' ਦੀ ਸਮੁੱਚੀ ਸਾਹਿੱਤਕ ਘਾਲ ਵਿੱਚ ਉਸਦੇ ਵਤੀਰੇ ਅਤੇ ਰਉਂ ਦਾ ਮੁਕੰਮਲ ਸਮਨਵਈ ਪ੍ਰਗਟਾਵਾ ਹੈ । ਉਸਦੀ ਕਥਨੀ, ਕਰਨੀ ਤੇ ਲੇਖਣੀ ਵਿੱਚ ਕਿਧਰੇ ਵੀ ਦ੍ਵੰਦ ਨਜ਼ਰ ਨਹੀਂ ਆਉਂਦਾ । ਉਸਨੇ ਹਮੇਸ਼ਾਂ ਹੀ ਆਪਣੀ ਵਿਚਾਰਧਾਰਾ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ । ਇਸੇ ਲਈ ਕਟੱੜ ਅਮੋੜਤਾ ਉਸਦੀ ਸ਼ੈਲੀ ਦਾ ਉੱਘਾ ਲੱਛਣ ਹੈ । ਉਸਦੀ ਧਾਰਨਾਂ ਵਿੱਚ ਫ਼ੌਲਾਦੀ ਕਰੜਾਈ ਅਤੇ ਉਹਦੇ ਸ਼ਬਦਾਂ ਵਿੱਚ ਅਕਹਿ ਮਾਰ ਕਰ ਸਕਣ ਦੀ ਭਾਸ਼ਾਈ ਜੋਗਤਾ ਹੈ । ਮੱਧ ਵਰਗੀ ਸ਼ਿਸ਼ਟਤਾ ਦੀ ਥਾਂ ਉਸਦੀ ਸ਼ੈਲੀ ਵਿੱਚ ਆਕਰਮਣ ਵਤੀਰੇ ਦਾ ਅਥਾਹ ਬਲ ਹੈ । ਉਸਦੀ ਰਚਨਾ ਸਿੱਖੀ ਮਰਿਆਦਾ ਅਤੇ ਸਿੱਖ-ਸਿਧਾਂਤਾਂ ਦੇ ਵਿਵਾਦੀ ਨੁਕਤਿਆਂ ਨੂੰ ਸਨਮੁਖ ਰੱਖਦੀ ਹੈ । ਜਿੱਥੇ ਕਿਤੇ ਵੀ ਅਨਮਤੀਆਂ ਵੱਲੋਂ ਸਿੱਖੀ ਦਾ ਵਿਰੋਧ ਹੋਇਆ ਹੈ, ਪੰਡਿਤ ਕਰਤਾਰ ਸਿੰਘ ਉੱਥੇ ਹੀ ਮੌਖਿਕ ਜਾਂ ਕਲਮੀ ਤੌਰ ਤੇ ਉਸ ਨਾਲ ਭਿੜਿਆ ਹੈ । ਉਹ ਵਿਰੋਧੀ ਮੱਤ ਦੇ ਨੁਕਤਿਆਂ ਨੂੰ ਇੱਕ-ਇੱਕ ਕਰਕੇ ਛੰਡਦਾ ਹੈ ਅਤੇ ਨਾਲੋਂ-ਨਾਲ ਆਪਣੇ ਮੱਤ ਦੀ ਉਸਾਰੀ ਕਰਦਾ ਹੈ । ਉਸਦੀ ਸ਼ਬਦਾਵਲੀ ਉਸਦੇ ਵਤੀਰੇ ਦਾ ਸਾਥ ਦਿੰਦੀ ਹੈ, ਜਿਸ ਕਰਕੇ ਉਸਦੀ ਸ਼ੈਲੀ ਵਿੱਚ 'ਖੰਡਨੀ ਤੱਤ' ਪ੍ਰਧਾਨ ਹੈ । ਉਹ ਆਪਣੇ ਮੱਤ ਦਾ ਮੰਡਨ ਅਤੇ ਵਿਰੋਧ ਦਾ ਖੰਡਨ ਬੜੀ ਹੀ ਵਿਵੇਕਸ਼ੀਲਤਾ ਨਾਲ ਕਰਦਾ ਹੈ । ਇਹੀ ਕਾਰਨ ਹੈ ਕਿ ਉਸਦੀ ਬਹੁਤੀ ਰਚਨਾ ਦੀ ਸ਼ੈਲੀ ਵਿਵੇਕਮਈ ਸ਼ਾਸਤ੍ਰਾਰਥੀ ਹੈ, ਜਿਵੇਂ ;

"ਸ੍ਰਿਸ਼ਟੀ ਕੇਵਲ ਮਨੁੱਖਾਂ ਦਾ ਹੀ ਨਾਮ ਹੈ ਜਾਂ ਪਸ਼ੂ ਪੰਖੀ ਆਦਿਕਾਂ ਦਾ ਭੀ ? ਜੇ ਕਹੋ ਕੇਵਲ ਮਨੁੱਖਾਂ ਦਾ ਨਾਮ ਹੀ ਸ੍ਰਿਸ਼ਟੀ ਹੈ ਤਾਂ ਬਿਲਕੁਲ ਝੂਠ । ਜੇ ਕਹੋ ਪਸ਼ੂ ਆਦਿ ਭੀ ਸ੍ਰਿਸ਼ਟੀ ਹਨ ਤਾਂ ਵਿਕਲਪ ਹੋਇਆ ਕਿ ਇਨ੍ਹਾਂ ਨੂੰ ਵੀ ਮਨੁੱਖ ਦੀ ਤਰ੍ਹਾਂ ਕੋਈ ਈਸ਼ਵਰ ਗਿਆਨ ਮਿਲਿਆ ਕਿ ਨਾ ? ਜੇ ਮਿਲਿਆ ਤਾਂ ਦੱਸੋ ਬਈਏ 'ਬਿਜੜੇ' ਅਤੇ ਸ਼ਹਿਤ ਦੀਆਂ ਮੱਖੀਆਂ ਕੋਲ ਕਿਹੜੀ ਈਸ਼ਵਰੀ ਕਿਤਾਬ ਹੈ, ਜਿਸ ਨਾਲ ਉਹ ਆਪਣੇ ਆਲਣੇ ਤੇ ਛੱਤੇ ਬਣਾਉਂਦੇ ਹਨ ਅਤੇ ਆਪਣੇ ਭਲੇ-ਬੁਰੇ ਦੀ ਪਛਾਣ ਕਰਦੇ ਹਨ ? ਜੇ ਕਹੋ ਈਸ਼ਵਰ ਨੇ ਉਨ੍ਹਾਂ ਨੂੰ ਗਿਆਨ ਨਹੀਂ ਦਿੱਤਾ ਤਾਂ ਉਨ੍ਹਾਂ ਨਾਲ ਕਨਿਆਉਂ ਕਿਉਂ ਹੋਇਆ ? ਜਦ ਕਿ ਉਹ ਭੀ ਈਸ਼ਵਰ ਦੇ ਹੀ ਪੈਦਾ ਕੀਤੇ ਹੋਏ ਸਨ ? ਜੇ ਕਹੋ .... ।"[3]

ਅਤੇ

"ਜੇ ਕਹੋ ਗੁਰਬਾਣੀ ਹੈ ਤਾਂ ਦੱਸੋ 'ਗੁਰਬਾਣੀ' ਪਦ ਦਾ ਕੀ ਅਰਥ ਹੈ ? ਜੇ ਕਹੋ ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉੱਚਰੀ ਹੋਈ ਗੁਰਬਾਣੀ ਹੈ ਤਾਂ ਦੱਸੋ ਸ਼ਬਦ-ਸ਼ਕਤੀ ਦੁਆਰਾ ਉੱਚਰੀ ਹੋਈ ਬਾਣੀ ਹੈ ਜਾਂ ਅਰਥ-ਸ਼ਕਤੀ ਦੁਆਰਾ, ਅਥਵਾ ਉਭਯਸ਼ਕਤੀ

ਦੁਆਰਾ ?4

**ਵਿਅੰਗਾਤਮਿਕਤਾ** : ਲੇਖਕ ਜਿੱਥੇ ਆਪਣੇ ਮੱਤ ਦੀ ਸਥਾਪਨਾ ਲਈ ਸਮਰੱਥ ਵਿਵੇਕਮਈ ਸ਼ੈਲੀ ਦੀ ਵਰਤੋਂ ਕਰਦਾ ਹੈ, ਉੱਥੇ ਉਹ ਵਿਰੋਧੀ ਦੇ ਮੱਤ ਨੂੰ ਖੰਡਨ ਲਈ ਕਈ ਹੋਰ ਸਾਧਨ ਵੀ ਵਰਤਦਾ ਹੈ । ਇਨ੍ਹਾਂ ਵਿਚੋਂ ਵਿਅੰਗਾਤਮਿਕਤਾ ਉਸਦੀ ਸ਼ੈਲੀ ਦਾ ਪ੍ਰਧਾਨ ਗੁਣ ਹੈ । ਵਿਅੰਗ ਇੱਕ ਸੂਖ਼ਸ਼ਟ ਬੋਧਿਕ ਅਭਿਵਿਅੰਜਨਾ ਹੁੰਦੀ ਹੈ, ਜਿਸ ਨਾਲ ਲੇਖਕ ਵਿਰੋਧੀ ਦੀ ਕਿਸੇ ਕਮਜ਼ੋਰੀ ਜਾਂ ਥੋਥੇਪਣ ਦਾ ਆਭਾਸ ਕਰਾਉਂਦਾ ਹੈ । ਪੰਡਿਤ 'ਦਾਖਾ' ਨੇ ਆਪਣੀ ਸਮੁੱਚੀ ਰਚਨਾ ਵਿੱਚ ਹੀ ਇਸ ਵਿਅੰਗ ਜਾਂ ਕਟਾਖ਼ਸ਼ ਦੀ ਭਰਪੂਰ ਵਰਤੋਂ ਕੀਤੀ ਹੈ । ਜਿਸ ਦੀਆਂ ਕੁਝ ਉਦਾਹਰਨਾਂ ਅਸੀਂ ਇੱਥੇ ਪ੍ਰਸਤੁਤ ਕਰਦੇ ਹਾਂ । ਪਹਿਲੀ ਉਦਾਹਰਨ ਵਿੱਚ ਲੇਖਕ ਗੁਰਮੁਖੀ ਲਿਪੀ ਦੀ ਪੰਜਾਬੀ ਬੋਲੀ ਲਈ ਉਤੱਮਤਾ ਤੋਂ ਇਨਕਾਰੀ ਲੇਖਕ ਨੂੰ ਵਿਅੰਗ ਕਰਦਾ ਹੈ :

"ਲਲਾਰੀਆਂ ਦੀ ਲੜਕੀ ਗਾਂਧੀਆਂ ਦੇ ਵਿਆਹੀ ਗਈ, ਅਖੇ ਮੈਨੂੰ ਤਾਂ ਇੱਥੇਂ ਬਦਬੂ ਆਉਂਦੀ ਹੈ । ਇਹੀ ਗੱਲ ਖੋਜੀ ਕਹਾਉਣ ਵਾਲ਼ੇ ਲੇਖਕ ਦੀ ਹੈ ।"[5]

ਅਤੇ

"ਵਾਹ ਜੀ ਵਾਹ ! ਲੋਕ ਕਹਿੰਦੇ ਸੀ ਕਿ ਸਾਡੇ ਸਕੂਲਾਂ-ਕਾਲਜਾਂ ਦੇ ਮੁੰਡੇ ਪੜ੍ਹਕ ਸਿੱਖੀ ਦਾ ਪ੍ਰਚਾਰ ਕਰਨਗੇ, ਪਰ ਸਾਨੂੰ ਤਾਂ ਹੁਣ ਪਤਾ ਲੱਗਾ ਕਿ ਤੁਸਾਂ ਤਾਂ ਸਭਨਾਂ ਨੂੰ ਸੱਚ ਮੰਨ ਕੇ ਸਿੱਖੀ ਨੂੰ ਸਭਨਾਂ ਵਾਲੀ ਟੋਕਰੀ ਵਿੱਚ ਸੁੱਟ ਦਿੱਤਾ ਹੈ । ਬੱਲੇ ਉਇ ਸੁਖ ਰਹਿਣ ਪੜ੍ਹਾਕੂਓ ।"[6] ਆਪਣੇ ਵਿਅੰਗ ਦੇ ਹਥਿਆਰ ਨੂੰ ਵਧੇਰਾ ਸਫਲ ਬਨਾਉਣ ਲਈ ਉਹ ਕਈ ਵਾਰ ਅਜਿਹੀਆਂ ਲੋਕੋਕਤੀਆਂ ਦੀ ਸਿਰਜਣਾ ਆਪ ਹੀ ਕਰਦਾ ਹੈ । ਇਹ ਲੋਕੋਕਤੀਆਂ ਇੰਨੀਆਂ ਢੁੱਕਵੀਆਂ ਹਨ ਕਿ ਉਪਹਾਸ ਉੱਡਦਾ ਜਾਪਦਾ ਹੈ, ਜਿਵੇਂ :—

1. "ਨੱਕ ਸੁਣਕਣ ਦਾ ਥਹੁ ਨਹੀਂ", ਨਾਉਂ ਮਾਤਾ ਰਾਣੀ ।"[7]
2. ਅਫਰੀਕਾ ਦੇ ਹਬਸ਼ੀ, ਪੈਰਿਸ ਦੇ ਚਉਧਰੀ ।"[8]
3. ਅੰਨ੍ਹਾਂ ਜੁਲਾਹਾ, ਮਾਂ ਨਾਲ ਮਸ਼ਕਰੀਆਂ ।[9]

ਆਪਣੀ ਇਸੇ ਵਿਅੰਗਾਤਮਿਕ ਰੁਚੀ ਦੇ ਅਧੀਨ ਕਈ ਵਾਰ ਉਹ ਨਵੇਂ ਸਮਾਜੀ ਜੁੱਟ ਘੜਦਾ ਹੈ, ਜੋ ਵਧੇਰੇ ਪ੍ਰਭਾਵਸ਼ਾਲੀ ਬਣਦੇ ਹਨ । ਇਹ ਸ਼ਬਦ ਇਸ ਪ੍ਰਕਾਰ ਹਨ : ਅੱਲੜ੍ਹ-ਲਿਖਾਰੀ, ਦਿਮਾਗੀ-ਪਿਛਲੱਗ, ਅਨਪੜ੍ਹ-ਪ੍ਰੋਫੈਸਰ, ਮਿਥਿਆ-ਪੰਡਤਾਈ ਆਦਿ । ਇਸੇ ਤਰ੍ਹਾਂ ਹੀ ਕਈ ਨਵੇਂ ਮੁਹਾਵਰੇ ਵੀ ਵਰਤੋਂ ਵਿੱਚ ਲਿਆਉਂਦਾ ਹੈ, ਜਿਵੇਂ ਕਿ :

1. ਘੋੜ ਪੜ੍ਹਤ ਨੇ ਮਗਜ਼ ਘਸਾਉਣਾ,[10]
2. ਖ਼ਿਆਲ ਨੂੰ ਝੂਠ ਦਾ ਠੁਮਣਾ ਦੇਣਾ,[11]
3. ਕਮਲ਼ੀ ਦਾ ਕਛੋਟਾ ।[12]

ਇਸ ਪ੍ਰਕਾਰ ਉਹ ਪੈਰ-ਪੈਰ ਤੇ ਵਿਰੋਧੀ ਦੀ ਵਿਚਾਰਧਾਰਾ ਨੂੰ ਵਿਅੰਗ ਦੀਆਂ ਕਰੜੀਆਂ ਚੋਟਾਂ ਮਾਰ-ਮਾਰ ਕੇ ਖੋਖਲ਼ਾ ਕਰ ਦਿੰਦਾ ਹੈ ।

**ਦਾਰਸ਼ਨਿਕਤਾ** : ਜਿੱਥੇ ਪੰਡਿਤ ਕਰਤਾਰ ਸਿੰਘ ਦੀ ਸ਼ੈਲੀ ਵਿਅੰਗਮਈ ਹੈ, ਉੱਥੇ ਦਾਰਸ਼ਨਿਕਤਾ ਦਾ ਅੰਸ਼ ਵੀ ਢੇਰ ਮਾਤਰਾ ਵਿੱਚ ਮਿਲਦਾ ਹੈ। ਉਸਦੀ ਸਮੁੱਚੀ ਰਚਨਾ ਗੁਰਮਤਿ ਵਿਚਾਰਧਾਰਾ ਅਤੇ ਪੰਜਾਬੀ ਭਾਸ਼ਾ ਸੰਬੰਧੀ ਬਹੁ-ਵੰਨੇ ਵਿਸ਼ਿਆਂ ਨੂੰ ਹੀ ਨਜਿੱਠਦੀ ਹੈ। ਉਸਦੀ ਅਜਿਹੀ ਲਿਖਤ ਵਿੱਚ ਮੁੱਖ ਰੂਪ ਵਿੱਚ ਵਿਚਾਰ-ਸੰਚਾਰ ਹੀ ਕੀਤਾ ਗਿਆ ਹੈ। ਉਸਦੀ ਲੇਖਣੀ ਵਿੱਚ ਅਤਿ ਗੰਭੀਰ ਅਤੇ ਡੂੰਘੀ ਦਾਰਸ਼ਨਿਕਤਾ ਵਾਲੇ ਵਿਚਾਰ ਥਾਂ-ਥਾਂ ਤੇ ਵਿਦਮਾਨ ਹਨ। ਅਜਿਹੀ ਲੇਖਣੀ ਦੀਆਂ ਕੁੱਝ ਉਦਾਹਰਨਾਂ ਇਸ ਪ੍ਰਕਾਰ ਹਨ :

> "ਗੁਰਬਾਣੀ ਵਿੱਚ ਲਿਖਿਆ ਹੈ—'ਈਘੈ ਨਿਰਗੁਣ, ਉਘੈ ਸਰਗੁਣ, ਕੇਲ ਕਰਤ ਵਿੱਚ ਸੁਆਮੀ ਮੇਰਾ' ਅਰਥਾਤ ਨਿਰਗੁਣਤਾ ਅਤੇ ਸਰਗੁਣਤਾ ਦੋਵੇਂ ਪਰਮ ਤਤੁ (ਮੂਲ) ਦੀਆਂ ਅਵਸਥਾਵਾਂ ਹਨ। ਉਹ ਉਨ੍ਹਾਂ ਦਾ ਧਰੁਵ (ਠਿਕਾਣਾ ਜਾਂ ਮੂਲ) ਹੈ ਅਤੇ ਉਹ ਅਵਸਥਾ ਆਪਸ ਵਿੱਚੋਂ ਇੱਕ ਦੂਜੇ ਦੀ ਅਪੇਖਿਆ ਕਰਦੇ ਹਨ, ਇਸ ਕਰਕੇ ਸੁਤੰਤਰ ਤੇ ਉਨ੍ਹਾਂ ਦਾ ਮੂਲ ਮੇਰਾ ਸੁਆਮੀ ਅਰਥਾਤ ਉਪਾਸ਼ਯ ਦੇਵਤਾ, ਦੋਹਾਂ ਤੋਂ ਭਿੰਨ ਪਰ ਦੋਹਾਂ ਵਿੱਚ ਕੇਲ ਕਰਨ ਵਾਲਾ ਹੈ। ਉਹ ਵਾਹਿਗੁਰੂ ਹੈ। ਸੋ ਓਮ, ਜਾਂ ਓਅੰ ਦਾ ਪੜਦਾਦਾ ਅਥਵਾ ਚਾਰ ਕੋਟੀਆਂ ਉੱਪਰ ਹੈ। ਇਹ ਹੈ ਗੁਰਮਤਿ ਦੇ ਨਾਵਾਂ ਦੀ ਵਿਸ਼ੇਸਤਾ।"[13]

**ਵਿਆਖਿਆਤਮਿਕ ਸ਼ੈਲੀ** : ਪੰਡਿਤ 'ਦਾਖਾ' ਦੀ ਸ਼ੈਲੀ ਦੀ ਇੱਕ ਹੋਰ ਪ੍ਰਮੁੱਖ ਵਿਸ਼ੇਸ਼ਤਾ ਇਸਦਾ ਵਿਆਖਿਆਮਈ ਹੋਣਾ ਹੈ। ਉਸਦੀ ਸਮੁੱਚੀ ਵਿਚਾਰਧਾਰਾ ਹੀ ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਨਮਿੱਤ ਹੈ। ਜੇ ਕਿਧਰੇ ਉਹ ਆਪਣੇ ਕਿਸੇ ਵਿਰੋਧੀ ਦਾ ਖੰਡਨ ਵੀ ਕਰਦਾ ਹੈ, ਤਾਂ ਉੱਥੇ ਵੀ ਉਹ ਨਾਲੋਂ-ਨਾਲ ਗੁਰਮਤਿ ਦੀ ਵਿਆਖਿਆ ਕਰੀ ਜਾਂਦਾ ਹੈ। ਉਹ ਆਪਣੇ ਮਤ ਦੀ ਸਥਾਪਨਾ ਗੁਰਬਾਣੀ ਦੀ ਵਿਚਾਰਧਾਰਾ ਨਾਲ ਜੁੜ ਕੇ ਹੀ ਕਰਦਾ ਹੈ। ਉਸਦੀ ਵਿਆਖਿਆਤਮਿਕ ਸ਼ੈਲੀ ਦੀ ਉੱਘੀ ਉਦਾਹਰਨ ਉਸ ਦੁਆਰਾ ਕੀਤੀ ਗਈ 'ਜਪੁਜੀ' ਦੀ 'ਕਾਮਧੇਨ ਵਿਆਖਿਆ' ਵਿੱਚੋਂ ਮਿਲਦੀ ਹੈ। ਇਹ ਵਿਆਖਿਆ ਬੜੀ ਹੀ ਵਿਸਤ੍ਰਿਤ, ਭਾਵਪੂਰਤ ਅਤੇ ਲੇਖਕ ਦੇ ਵਿਸ਼ਾਲ ਅਨੁਭਵ ਦੀ ਲਖਾਇਕ ਹੈ। ਇੱਕ-ਇੱਕ ਸ਼ਬਦ ਅਤੇ ਇੱਕ-ਇੱਕ ਵਾਕ ਦੀ ਵਿਆਖਿਆ ਬੜੀ ਹੀ ਵਿਸਤ੍ਰਿਤ ਪਰ ਗੰਭੀਰ ਹੈ, ਜਿਸਦਾ ਬਿਉਰਾ ਅਸੀਂ ਪਿੱਛੇ ਇੱਕ ਵੱਖਰੇ ਅਧਿਆਇ ਵਿੱਚ ਅੰਕਿਤ ਕਰ ਆਏ ਹਾਂ। ਅਜਿਹੀ ਲੇਖਣੀ ਉਸਦੀਆਂ ਪੁਸਤਕਾਂ, ਵਿਸ਼ੇਸ਼ ਕਰਕੇ 'ਖੜਗ ਖਾਲਸਾ' ਅਤੇ ਲਾਘੂ ਪੁਸਤਕ 'ਓਮ ਓਮੰ, ਓਅੰਕਾਰ ਤੇ ਓਨਮ ਦਾ ਨਿਰਣਾ' ਵਿੱਚ ਵਿਸ਼ੇਸ਼ ਤੌਰ ਤੇ ਵਰਣਨਯੋਗ ਹੈ।

**ਸ਼ਬਦਾਵਲੀ** : ਸ਼ੈਲੀ ਵਾਂਗ ਸ਼ਬਦਾਵਲੀ ਵੀ ਲੇਖਕ ਦੇ ਵਤੀਰੇ ਅਤੇ ਵਿਚਾਰਾਂ ਅਨੁਸਾਰ ਹੀ ਰਚਨਾ ਵਿੱਚ ਪ੍ਰਯੁਕਤ ਹੁੰਦੀ ਹੈ। ਇਹ ਸ਼ਬਦਾਵਲੀ ਹੀ ਹੈ, ਜੋ ਲੇਖਕ ਦੀ ਸ਼ੈਲੀ ਨੂੰ ਢਾਲਦੀ ਹੈ। ਪੰਡਿਤ ਕਰਤਾਰ ਸਿੰਘ ਦੀ ਪ੍ਰਤਿਭਾ ਦੀ ਪਿੱਠ-ਭੂਮੀ ਸੰਸਕ੍ਰਿਤ ਦੇ

ਗ੍ਰੰਥ ਹਨ । ਉਸਨੇ ਕਾਸ਼ੀ ਦੇ ਡੇਰਿਆਂ ਵਿੱਚ ਰਹਿ ਕੇ ਅਤੇ ਫੇਰ ਨਿੱਜੀ ਤੌਰ ਤੇ ਇਨ੍ਹਾਂ ਗ੍ਰੰਥਾਂ ਦਾ ਗੰਭੀਰ ਅਧਿਐਨ ਕੀਤਾ ਸੀ ਅਤੇ ਇਨ੍ਹਾਂ ਗ੍ਰੰਥਾਂ ਦੀ ਸ਼ਬਦਾਵਲੀ ਉਸਦੇ ਮਨ ਵਿੱਚ ਘਰ ਕਰ ਗਈ ਸੀ, ਜਿਸਦੇ ਸਿੱਟੇ ਵਜੋਂ ਉਸਦੀ ਆਪਣੀ ਲੇਖਣੀ ਵਿੱਚ ਵੀ ਸੰਸ-ਕ੍ਰਿਤ ਦੇ ਤਤੱਸਮੀ ਸ਼ਬਦਾਂ ਦੀ ਭਰਮਾਰ ਹੈ, ਜਿਵੇਂ : ਮੌਤਿਯ, ਮੌਕਤਿਕ, ਫ਼ਲਾਦੇਸ਼, ਨਿਘੰਟੂ, ਨਿਧਿਆਸਨ, ਦ੍ਰਵਣਤਾਂ ਰਮਣੀਯਤਾ, ਪ੍ਰਸ਼ਸ਼ਤ, ਸੂਰਾਦਿਗਣ ਆਦਿਕ । ਇਸ ਦੇ ਬਾਵਜੂਦ ਵੀ ਜਿਵੇਂ ਕਿ ਪਿਛਲੇ ਅਧਿਆਵਾਂ ਦੀ ਚਰਚਾ ਤੋਂ ਸਪੱਸ਼ਟ ਹੀ ਹੈ ਕਿ ਉਹ ਪੰਜਾਬ ਅਤੇ ਪੰਜਾਬੀ ਦਾ ਸ਼ਕਤੀਸ਼ਾਲੀ ਅਤੇ ਸਮਰੱਥ ਮੁਦੱਈ ਸੀ । ਉਹ ਪੰਜਾਬ ਅਤੇ ਵਿਸ਼ੇਸ਼ ਕਰਕੇ ਮਾਲਵੇ ਦੇ ਸੱਭਿਆਚਾਰਕ ਅਤੇ ਧਾਰਮਿਕ ਇਤਿਹਾਸ ਦਾ ਵਿਸ਼ੇਸ਼ੱਗ ਸੀ । ਇਸ ਕਰਕੇ ਉਸਦੀ ਬੋਲੀ ਮੁੱਖ ਰੂਪ ਵਿੱਚ ਠੇਠ, ਸਿੱਧੀ-ਸਾਧੀ ਅਤੇ ਮੁਹਾਵਰੇਦਾਰ ਹੈ। ਉਕਤ ਵਰਣਿਤ ਸੰਸਕ੍ਰਿਤ ਸ਼ਬਦਾਵਲੀ ਦੀ ਵਰਤੋਂ ਉਹ ਵਧੇਰੇ ਕਰਕੇ ਦਾਰਸ਼ਨਿਕ ਵਿਸ਼ੇ ਵਾਲੀਆਂ ਰਚਨਾਵਾਂ ਵਿੱਚ ਹੀ ਕਰਦਾ ਹੈ । ਆਪਣੀ ਬੋਲੀ ਬਾਰੇ ਉਹ ਆਪ ਵੀ ਪੂਰੀ ਤਰ੍ਹਾਂ ਸੁਚੇਤ ਸੀ। ਉਸਨੂੰ ਇਸ ਗੱਲ ਦਾ ਪੂਰਨ ਗਿਆਨ ਸੀ ਕਿ ਜਨ-ਸਧਾਰਨ ਤੱਕ ਆਪਣੇ ਵਿਚਾਰਾਂ ਨੂੰ ਪੁੱਜਦਾ ਕਰਨ ਲਈ ਲੋਕ-ਮੁਹਾਵਰੇ ਵਾਲੀ ਬੋਲੀ ਹੀ ਕਾਰਗਰ ਸਾਬਤ ਹੋ ਸਕਦੀ ਹੈ । ਇਸ ਲਈ ਸਾਮਾਨਯ ਵਿਸ਼ਯ ਵਾਲੀਆਂ ਪੁਸਤਕਾਂ ਵਿੱਚ ਵਰਤੀ ਸ਼ਬਦਾਵਲੀ ਬਿਲਕੁਲ ਸਿੱਧ ਪੱਧਰੀ ਹੈ, ਜਿਵੇਂ :

"ਪੁਰਾਣੀ ਹਿੰਦੀ-ਦੇਵਨਾਗਰੀ ਕੋਈ ਇੱਕ ਭਾਸ਼ਾ ਨਹੀਂ, ਕਿੰਤੂ ਅੱਡ-ਅੱਡ ਪ੍ਰਾਂਤਾਂ ਦੀ ਰਲਵੀਂ ਭਾਸ਼ਾ ਹੈ, ਉਹ ਭੀ ਬਹੁਤ ਪ੍ਰਕਾਰ ਤੇ ਰੂਪਾਂਤਰ ਹੋ ਕੇ ਅਪਭ੍ਰੰਸ਼ ਬਣ ਗਈ ਹੈ । ਪਰ ਪੰਜਾਬੀ ਪੰਚਨਦ ਤੋਂ ਲੈ ਕੇ ਮਾਲਵੇ ਪ੍ਰਦੇਸ਼ ਤੱਕ ਦੀ ਭਾਸ਼ਾ ਇੱਕੋ ਤੇ ਸਾਹਿੱਤਕ ਬਣ ਗਈ ਹੈ ।[14]

ਉਸਦੀ ਭਾਸ਼ਾ ਉੱਤੇ ਮਲਵੱਈ ਉਪ-ਬੋਲੀ ਦਾ ਵਧੇਰੇ ਅਸਰ ਪ੍ਰਤੱਖ ਹੁੰਦਾ ਹੈ, ਜੋ ਕਿ ਉਸਦੇ ਰਿਹਾਇਸ਼ੀ-ਖੇਤਰ ਅਨੁਸਾਰ ਸੁਭਾਵਕ ਹੀ ਹੈ । ਬਹੁਤ ਥਾਂਵੀਂ ਅਜਿਹੇ ਸ਼ਬਦ ਮਿਲਦੇ ਹਨ, ਜੋ ਕਿ ਨਿਰੋਲ ਮਲਵੱਈ ਉਚਾਰਨ ਵਾਲੇ ਹਨ, ਜਿਵੇਂ, ਗੱਭੇ, ਉਰੇ, ਛੇਕੜਲਾ ਅਲੂਆਂ ਸਾਮਾਂ (ਸਾਵਾਂ) ਤੀਮੀਂ, ਬਿਆਕਰਣ (ਵਿਆਕਰਣ) ਆਦਿ । ਵਿਚਾਰਾਂ ਦੀ ਰੌਂ ਵਿੱਚ ਤੁਰਦਾ ਹੋਇਆ ਉਹ ਕਈ ਵਾਰ ਆਪਣੇ ਵਿਚਾਰਾਂ ਦੇ ਅਨੁਕੂਲ ਕਈ ਨਵੇਂ ਸ਼ਬਦ ਵੀ ਸਿਰਜ ਲੈਂਦਾ ਹੈ। ਇਹ ਸ਼ਬਦ ਉਸਦੇ ਵਿਚਾਰਾਂ ਦੇ ਬਿਲਕੁਲ ਅਨੁਕੂਲ ਅਤੇ ਢੁੱਕਵੇਂ ਹੋ ਨਿਬੜਦੇ ਹਨ, ਜਿਵੇਂ : ਪਛਮੋਤਰੀ ਦ੍ਰਿਸ਼ਟੀਕੋਣ (ਪੱਛਮੀ- ਉੱਤਰੀ ਦ੍ਰਿਸ਼ਟੀਕੋਣ) ਕੁਲੇਖ, ਲੋੜਕੂ, ਅੰਗਰੇਜ਼ੀਬਾਜ਼, ਸੁਭੀਤਾ, ਦੇਹਵਾਦ, ਕਸ਼ਟਸਰ, ਆਰਸ਼ਪ੍ਰਯੋਗ, ਅਬ੍ਰਾਹਮਣ ਆਦਿ ।

ਪਿਛਲੇ ਕਾਂਡਾਂ ਤੋਂ ਸਪਸ਼ਟ ਹੈ ਕਿ ਪੰਡਿਤ ਕਰਤਾਰ ਸਿੰਘ ਇੱਕ ਖਾੜਕੂ ਅਤੇ ਉਗੱਰ ਰੁਚੀ ਵਾਲਾ ਵਿਦਵਾਨ ਸੀ। ਉਸਦੀ ਇਸੇ ਰੁਚੀ ਕਰਕੇ ਹੀ ਉਸਦੇ ਕਈ ਸਮਕਾਲੀ ਸਾਹਿੱਤਕਾਰ ਵਿਅੰਗ ਨਾਲ ਉਸ ਨੂੰ 'ਭੇੜੂ ਪੰਡਿਤ' ਕਹਿ ਕੇ ਉਸਦੀ ਤਰਕਸੀਲ ਲੇਖਣੀ

ਅਤੇ ਭਾਸ਼ਣ ਵੱਲ ਸੰਕੇਤ ਕਰਿਆ ਕਰਦੇ ਸਨ।[15] ਉਸਦੀ ਇਸ ਤਰ੍ਹਾਂ ਦੀ ਰੁਚੀ ਕਾਰਨ ਹੀ ਉਸਦੀਆਂ ਕਈ ਲਿਖਤਾਂ ਵਿੱਚ ਵਰਤੀ ਗਈ ਸ਼ਬਦਵਾਲੀ ਬੜੀ ਖਰ੍ਹਵੀ ਅਤੇ ਅੱਖੜ ਪ੍ਰਤੀਤ ਹੁੰਦੀ ਹੈ । ਇਸ ਦੀਆਂ ਕੁਝ ਕੁ ਉਦਾਹਰਨਾਂ ਇੱਥੇ ਪ੍ਰਸਤੁਤ ਕਰਨੀਆਂ ਅਣਉੱਚਿਤ ਨਹੀਂ ਹੋਣਗੀਆਂ, ਜਿਵੇਂ :

1. "ਜੈਸਾ ਕਿ ਜਨਮ ਸਾਖੀ ਵਿੱਚ ਗੁਰੂ ਮਹਾਰਾਜ ਦਾ ਇੱਕ ਪੈਰ ਜੁੱਤੀ ਵਿੱਚ ਪਾਉਣਾ ਬਕ ਛੱਡਿਆ ਹੈ।"[16]
2. ਧੋਖੇਬਾਜ਼ੀ ਅਤੇ ਝੂਠ ਦਾ ਤਾਂ ਆਰੀਆ ਸਮਾਜੀਆਂ ਕੋਲ਼ ਠੇਕਾ ਹੀ ਹੈ।'[17]
3. "ਦੇਖਿਓ ! ਹੋਰ ਕਿਤੇ ਗੋਤੇ ਨਾ ਖਾਇਓ।'[18]
4. "ਕਿਤੇ ਆਪ ਦੇ ਉਹ ਮਸਲਾ ਯਾਦ ਤਾਂ ਨਹੀਂ ਆ ਗਿਆ ਕਿ ਪਹਿਲਾ ਭੈਣ ਭਾਣਜੀ ਨਾਲ਼ ਵਿਆਹ ਕਰਕੇ ਵਹੁਟੀ ਬਣਾਉ, ਫਿਰ ਕਿਹਾ ਕਰੋ ਕਿ ਇਸਦਾ ਸ਼ਰੀਰ ਨਾਲ ਕੋਈ ਸੰਬੰਧ ਨਹੀਂ,"[19]

ਇਉਂ ਉਸਦੀ ਸ਼ੈਲੀ ਕਿਸੇ ਵੀ ਕਿਸਮ ਦਾ ਲੁਕ-ਲਪੇਟ ਜਾਂ ਓਹਲਾ ਨਹੀਂ ਰੱਖਦੀ, ਪਰ ਇਸਦੇ ਵਿਪਰੀਤ ਉਸਨੇ ਕੁੱਝ ਕਵਿਤਾ ਦੀ ਰਚਨਾ ਵੀ ਕੀਤੀ ਹੈ। ਇਸ ਕਵਿਤਾ ਦੀ ਸ਼ੈਲੀ ਬੜੀ ਹੀ ਰਸਾਤਮਿਕ, ਅਲੰਕਾਰਿਕ ਅਤੇ ਸੁਹਜਾਤਮਿਕ ਹੈ । ਅਫ਼ਸੋਸ ਦੀ ਗੱਲ ਹੈ ਕਿ ਉਸਦੀ ਇਹ ਕਲਾਤਮਿਕ ਕਵਿਤਾ ਸਾਡੇ ਕੋਲ਼ ਬਹੁਤੀ ਮਾਤਰਾ ਵਿੱਚ ਨਹੀਂ ਹੈ । ਉਸਦੀਆਂ ਕੁਝ ਕੁ ਕਵਿਤਾਵਾਂ ਹੀ ਪ੍ਰਾਪਤ ਹਨ, ਜਿਨ੍ਹਾਂ ਦੀ ਕਲਾਤਮਿਕਤਾ ਦੀ ਅਸੀਂ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਦੇ । ਇਸਦੀ ਇੱਕ ਵੰਨਗੀ ਇਸ ਪ੍ਰਕਾਰ ਹੈ :

### ਗੁਰੂ ਜਸ

ਧਾਮ-ਧਾਮ, ਦਵਾਰੇ-ਦਵਾਰੇ, ਦੇਸ਼-ਦੇਸ਼, ਦੀਪਨ ਮੇਂ,
ਲੋਕ-ਪ੍ਰਲੋਕ, ਬ੍ਰਹਮ-ਲੋਕ, ਲੋ ਦਿਗੰਤ ਮੇਂ ।
ਗ੍ਰੀਖਮ ਬ੍ਰਸਾਤ ਰੁਤ ਸਰਦ ਸਿਸਰ ਮਾਹਿ,
ਮਾਸ ਪੱਖ, ਆਯਣ, ਹਿਮੰਤ ਤੇ ਬਸੰਤ ਮੇਂ ।
ਵਿਦਿਆ ਵਿਨੋਦ ਔ ਮਹਾਂਤ ਮੇਂ ਕੇਹਰਿ ਕਵਿ,
ਕਵੀਆਂ ਰਿਦੰਤ ਔਸ੍ਰ ਕਵਿਤਾ ਕੀ ਪੰਤਿ ਮੇਂ ।
ਸਭ ਕਾਲ, ਸਭ ਦੇਸ, ਭਾਵ ਮੇਂ ਸੁ ਗੁਰੂ ਜਸ,
ਅੰਤ ਤੇ ਬਿਅੰਤ ਹੈ ਬਿਰਾਜਤ ਅਨੰਤ ਮੇਂ ।[20]

## ਹਵਾਲ ਅਤੇ ਟਿੱਪਣੀਆ

1. ਜੀਤ ਸਿੰਘ ਸੀਤਲ, ਵਾਰਤਕ ਤੇ ਵਾਰਤਕ ਸ਼ੈਲੀ, ਪੰਨਾ 110.
2. ਉਹੀ, ਪੰਨਾ 110.
3. ਖੜਗ ਖਾਲਸਾ, 1944, ਪੰਨਾ 1-2.
4. ਭਗਾਉਤੀ ਮੰਡਨ, 1923, ਪੰਨਾ 20.
5. ਗੁਰਮੁਖੀ ਹਿੰਦੀ ਦਾ ਟਾਕਰਾ, 1931, ਪੰਨਾ 84.
6. ਗੁਰੂ ਪਦਾਰਥ ਨਿਰਣਯ, 1944, ਪੰਨਾ 174.
7. ਖੜਗ ਖਾਲਸਾ, ਪੰਨਾ 59.
8. ਭਗਾਉਤੀ ਮੰਡਨ, ਪੰਨਾ 2.
9. ਉਹੀ, ਪੰਨਾ 7.
10. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸ਼ਿਰੋਮਣੀ ਵਿਆਕਰਣ 1945, ਪੰਨਾ 25. 53, 73.
11. ਉਹੀ, ਪੰਨਾ 7.
12. ਉਹੀ, ਪੰਨਾ 7.
13. ਓਮ, ਓਮੰ, ਓਨਮ, ਉਅੰਕਾਰ ਦਾ ਨਿਰਣਾ 1968, ਪੰਨਾ 9.
14. ਪੰਜਾਬੀ ਬੋਲੀ ਦੀ ਵਿਸ਼ੇਸ਼ਤਾ, ਪੰਨਾ 66.
15. ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਨਾਲ ਮਿਤੀ 8.8.83. ਨੂੰ ਹੋਈ ਮੁਲਾਕਾਤ ਅਨੁਸਾਰ।
16. ਗੁਰੂ ਪਦਾਰਥ ਨਿਰਣਯ, ਪੰਨਾ 191.
17. ਖੜਗ ਖਾਲਸਾ, ਪੰਨਾ 55.
18. ਪੰਜਾਬੀ ਬੋਲੀ ਦੀ ਵਿਸ਼ੇਸ਼ਤਾ, ਪੰਨਾ 57.
19. ਉਹੀ, ਪੰਨਾ 69.
20. ਗੁਰ ਕਾਸ਼ੀ ਪੱਤਰ, ਦਸੰਬਰ 1937. ਪਨਾ 14.

ਅਧਿਆਇ ਦਸਵਾਂ

# ਨਿਸ਼ਕਰਸ਼

ਸਾਡਾ ਨਿਸ਼ਚਿਤ ਮੱਤ ਹੈ ਕਿ ਪੰਡਿਤ ਕਰਤਾਰ ਸਿੰਘ 'ਦਾਖਾ' ਗੁਰਮਤਿ ਦਾ ਜੁਝਾਰ ਵਿਦਵਾਨ ਸੀ, ਜੋ ਆਪਣੇ ਆਦਰਸ਼ ਦੀ ਪੂਰਤੀ ਲਈ ਸਾਰੀ ਹੀ ਉਮਰ ਦਾਰਸ਼ਨਿਕ ਅਖਾੜੇ ਵਿੱਚ ਜੂਝਦਾ ਰਿਹਾ। ਉਸਦਾ ਜੀਵਨ-ਆਦਰਸ਼ ਅਕਾਦਮਿਕ ਅਤੇ ਧਾਰਮਿਕ ਖੇਤਰਾਂ ਵਿੱਚ ਪੰਜਾਬੀ ਭਾਸ਼ਾ, ਗੁਰਮੁਖੀ ਲਿਪੀ ਅਤੇ ਗੁਰਮਤਿ ਨੂੰ ਸਰਬ-ਸ੍ਰੇਸ਼ਟ ਸਿੱਧ ਕਰਨਾ ਸੀ। ਉਸਨੇ ਆਪਣੀ ਸਾਰੀ ਜ਼ਿੰਦਗੀ ਇਸ ਮਹਾਨ ਮਿਸ਼ਨਰੀ ਕਾਰਜ ਨੂੰ ਸਮਰਪਤ ਕੀਤੀ ਰਖੀ। ਇਸ ਮਹਾਨ ਆਸ਼ੇ ਦੀ ਪੂਰਤੀ ਹਿੱਤ ਇਕਾਗਰ ਤੇ ਨਿਰੰਤਰ ਲਗਨ, ਮਿਸ਼ਨਰੀ ਭਾਵਨਾ, ਸੰਕਲਪ ਦੀ ਦ੍ਰਿੜ੍ਹਤਾ, ਵਿਦਵਤਾ ਦੀ ਡੂੰਘਾਈ, ਸੁਹਿਰਦਤਾ, ਈਮਾਨਦਾਰੀ ਅਤੇ ਆਪਣੇ ਸਾਰੇ ਸੰਭਵ ਵਿਅਕਤੀਗਤ ਤੇ ਸਮਾਜਕ ਵਸੀਲੇ ਜੁਟਾ ਦੇਣ ਦੀ ਤਿਆਗਮਈ ਭਾਵਨਾ, ਉਸਦੇ ਵਿਸ਼ੇਸ਼ ਗੁਣ ਸਨ। ਉਹ ਵਿਰਕਤਤਾ ਅਤੇ ਗ੍ਰਹਿਸਥ ਦੇ ਦਰਮਿਆਨ ਗਤੀਸ਼ੀਲ ਵਿਅਕਤੀ ਸੀ। ਗ੍ਰਹਿਸਥੀ ਜੀਵਨ ਨੂੰ ਉਸਨੇ ਵਿੱਦਿਅਕ ਖੇਤਰ ਵਿਚ ਆਪਣੇ ਮਿਥੇ ਹੋਏ ਟੀਚਿਆਂ ਦੀ ਪੂਰਤੀ ਦੇ ਰਾਹ ਵਿਚ ਰੁਕਾਵਟ ਨਹੀਂ ਬਣਨ ਦਿੱਤਾ। ਜੀਵਨ ਦੇ ਅੰਤਲੇ ਸਾਹਾਂ ਤੱਕ ਉਹ ਪੰਜਾਬੀ ਭਾਸ਼ਾ ਦੀ ਪ੍ਰਾਚੀਨਤਾ ਅਤੇ ਸੰਸਾਰ ਭਰ ਦੇ ਪ੍ਰਸਿੱਧ ਧਰਮਾਂ ਦੇ ਸੰਦਰਭ ਵਿੱਚ ਗੁਰਮਤਿ ਦੀ ਸ੍ਰੇਸ਼ਟਤਾ ਅਤੇ ਵਿਲੱਖਣ ਹੋਂਦ ਦ੍ਰਿੜ੍ਹ ਕਰਵਾਣ ਲਈ ਯਤਨਸ਼ੀਲ ਅਣਥੱਕ ਖੋਜੀ ਅਤੇ ਲੇਖਕ ਸੀ। ਸਮੇਂ ਦੇ ਸੰਦਰਭ ਵਿੱਚ ਦੇਖਿਆਂ ਪਤਾ ਲੱਗਦਾ ਹੈ ਕਿ ਸਿੱਖੀ ਪ੍ਰਤੀ ਹੋ ਰਹੇ ਥੋਥੇ ਪ੍ਰਚਾਰ ਦਾ ਉਸਨੇ ਬੜੀ ਹੀ ਵਿਦਵਤਾ ਭਰਪੂਰ ਵਿਧੀ ਨਾਲ ਖੰਡਨ ਕੀਤਾ ਅਤੇ ਇਉਂ ਉਹ ਸਿੱਖ ਵਿਦਵਤਾ ਨੂੰ ਇੱਕ ਪੜਾਅ ਵਿੱਚੋਂ ਲੰਘਾਉਣ ਵਾਲਾ ਮਹਾਂਰਥੀ ਸੀ।

ਪੰਡਿਤ ਕਰਤਾਰ ਸਿੰਘ ਦਾਖਾ ਮੁੱਖ ਰੂਪ ਵਿੱਚ ਇੱਕ ਬੌਧਿਕ ਸ਼ਾਸਤ੍ਰਾਰਥੀ ਸੀ। ਆਪਣੇ ਮੱਤ ਦੀ ਪੁਸ਼ਟੀ ਉਹ ਢੇਰ ਸਾਰੀਆਂ ਵਜ਼ਨਦਾਰ ਮੰਤਕੀ ਦਲੀਲਾਂ ਦੇ ਆਧਾਰ ਤੇ ਕਰਿਆ ਕਰਦਾ ਸੀ। ਇਹ ਉਸ ਦੀ ਯਾਦਸ਼ਕਤੀ ਦਾ ਹੀ ਚਮਤਕਾਰ ਸੀ ਕਿ ਉਹ ਇੱਕੋ ਵੇਲੇ ਲਗਾਤਾਰ ਅਨੇਕਾਂ ਗ੍ਰੰਥਾਂ ਦੇ ਹਵਾਲੇ ਜ਼ਬਾਨੀ ਦੇ ਸਕਣ ਦੇ ਸਮਰੱਥ ਸੀ। ਆਪਣੀ ਇਸ ਕਰਤਾਰੀ ਯੋਗਤਾ ਕਾਰਨ ਹੀ ਉਸ ਨੇ ਸਿੱਖੀ ਅਤੇ ਇਸਦੀ ਮਰਿਆਦਾ ਤੇ ਕਿੰਤੂ ਕਰਨ ਵਾਲੇ ਹਰ ਵਿਅਕਤੀ ਦਾ ਬੜੀ ਤਰਕਸ਼ੀਲਤਾ, ਦਲੇਰੀ ਅਤੇ ਨਿਸ਼ੰਗਤਾ ਨਾਲ ਖੰਡਨ ਕੀਤਾ ਅਤੇ ਆਪਣੇ ਮੱਤ ਨੂੰ ਦਰੁਸਤ ਸਾਬਤ ਕੀਤਾ। ਉਸ ਦੁਆਰਾ ਕੀਤਾ ਗਿਆ ਇਹ ਖੰਡਨ ਕੇਵਲ ਭਾਵਨਾ ਮੂਲਕ ਹੀ ਨਹੀਂ ਹੈ, ਸਗੋਂ ਇਸ ਨੂੰ ਵਿਦਵਤਾ ਦੀ ਗੂੜ੍ਹੀ ਪਾਣ ਚੜ੍ਹੀ ਹੋਈ ਸੀ। ਗੁਰਮਤਿ ਦੇ ਬੁਨਿਆਦੀ ਸਿਧਾਂਤਾਂ, ਧਾਰਮਿਕ ਮਰਿਆਦਾਵਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ ਦੀ ਸਰਬੋਤਮਤਾ ਨੂੰ ਚੁਣੌਤੀ ਦੇਣ ਵਾਲੀਆਂ ਸੰਪ੍ਰਦਾਵਾਂ ਦੇ ਵਿਰੁੱਧ ਸਿੱਖ-ਸਮਾਜ ਨੇ ਹਮੇਸ਼ਾ ਹੀ ਰੋਹ-ਭਰਪੂਰ ਆਵਾਜ਼ ਉਠਾਈ ਹੈ। ਕਈ ਵਾਰ ਤਾਂ ਇਹ ਵਿਵਾਦ ਅਤੇ ਵਿਰੋਧ ਇੱਕ ਭਿਆਨਕ ਅਤੇ ਹਿੰਸਕ ਰੂਪ ਵੀ ਧਾਰਨ ਕਰ ਜਾਂਦਾ ਰਿਹਾ ਹੈ। ਇਸ ਨਿਰੰਤਰ ਅਤੇ ਰੋਹ-ਭਰਪੂਰ ਵਿਵਾਦ ਦੇ ਪਰਿਪੇਖ ਵਿੱਚ ਪੰਡਿਤ ਕਰਤਾਰ

ਸਿੰਘ ਦਾਖਾ ਰਚਿਤ ਸਾਹਿੱਤ ਦਾ ਵਿਸ਼ੇਸ਼ ਸਥਾਨ ਹੈ। ਅੱਜ ਵੀ ਇਸ ਸਾਹਿੱਤ ਨੂੰ ਮੁੜ ਵਿਆਪਕ ਪੱਧਰ ਉੱਤੇ ਪ੍ਰਕਾਸ਼ਿਤ ਕਰਵਾਇਆ ਜਾਵੇ ਤਾਂ ਨਿਸ਼ਚੇ ਹੀ ਸਿੱਖੀ ਦਾ ਪ੍ਰਚਾਰ ਬੜੇ ਕਾਰਗਰ ਰੂਪ ਵਿੱਚ ਹੋ ਸਕੇਗਾ" ਅਜੋਕੀ ਸਥਿਤੀ ਵਿੱਚ ਸਿੱਖ ਪੰਥ ਦੀ ਨਿਵੇਕਲੀ ਪਛਾਣ ਸੰਬੰਧੀ ਜਿਹੜੀ ਚਰਚਾ ਚੱਲ ਰਹੀ ਹੈ, ਉਸ ਦੇ ਸੰਦਰਭ ਵਿੱਚ ਪੰਡਿਤ ਕਰਤਾਰ ਸਿੰਘ ਦੀਆਂ ਰਚਨਾਵਾਂ ਵਿੱਚੋਂ ਚੋਖੀ ਮਹੱਤਵਪੂਰਨ ਸਾਮਗਰੀ ਅਤੇ ਲੋੜੀਂਦੀ ਸੇਧ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਗੱਲੋਂ ਉਹ ਨਿਸ਼ਚੇ ਹੀ ਗਿਆਨੀ ਦਿੱਤ ਸਿੰਘ ਦਾ ਵਾਰਿਸ ਹੈ। ਗੁਰਮਤਿ ਦੇ ਅਨੇਕ ਦਾਰਸ਼ਨਿਕ ਮੁਦੱਈਆਂ ਨੂੰ ਉਸਦੀ ਸੁਹਿਰਦ ਲੇਖਣੀ ਤੋਂ ਲਾਭ ਉਠਾਉਣਾ ਚਾਹੀਦਾ ਹੈ। ਉਹ ਗੁਰਮਤਿ ਵਿਰੋਧੀ ਵਿਧਾਨ ਸ਼ਕਤੀਸ਼ਾਲੀ ਅਤੇ ਅਮੋੜ ਨਿਵਾਰਕ ਸੀ।

ਪੰਡਿਤ 'ਦਾਖਾ' ਇਕ ਬੋਧਿਕ ਵਾਰਤਕਕਾਰ ਸੀ, ਭਾਵੇਂ ਕਦੀ-ਕਦੀ ਉਸ ਨੇ ਨਿਰੋਲ ਪਿੰਗਲ ਦੇ ਨਿਯਮਾਂ ਅਨੁਸਾਰ ਅਨੇਕ ਚੰਗੀਆਂ ਕਵਿਤਾਵਾਂ ਦੀ ਰਚਨਾ ਵੀ ਕੀਤੀ, ਪਰੰਤੂ ਮੁੱਖ ਰੂਪ ਵਿੱਚ ਉਸ ਦਾ ਕਾਰਜ-ਖੇਤਰ ਗਦ-ਰਚਨਾ ਹੀ ਰਹੀ। ਉਸਨੇ ਕੁੱਲ ਹਯਾਤੀ ਪਠਨ-ਪਾਠਨ ਵਿੱਚ ਹੀ ਗੁਜ਼ਾਰੀ ਹੋਣ ਕਰਕੇ ਉਹ ਇੱਕ ਪ੍ਰੌੜ੍ਹ ਸਿੱਖ ਸਾਹਿੱਤ ਅਚਾਰੀਆ ਪ੍ਰਸਿੱਧ ਹੋਇਆ। ਉਹ ਪੰਜਾਬੀ, ਹਿੰਦੀ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਗੂੜ੍ਹ ਗਿਆਤਾ ਸੀ। ਉਹ ਇਨ੍ਹਾਂ ਭਾਸ਼ਾਵਾਂ ਦੇ ਡੂੰਘੇ ਸ਼ਾਬਦਿਕ ਰਹੱਸਾਂ ਦਾ ਜਾਣਕਾਰ ਸੀ। ਉਸ ਦੀ ਇਹ ਯੋਗਤਾ ਉਸ ਦੁਆਰਾ ਕੀਤੀ ਗਈ 'ਜਪੁਜੀ ਸਾਹਿਬ' ਦੀ 'ਕਾਮਧੇਨ ਵਿਆਖਿਆ' ਤੋਂ ਭਲੀ ਭਾਂਤ ਉਜਾਗਰ ਹੁੰਦੀ ਹੈ। ਇਸ ਵਿਆਖਿਆ ਤੋਂ ਉਸ ਦੇ ਪ੍ਰਬੁੱਧ ਟੀਕਾਕਾਰ ਹੋਣ ਦਾ ਪ੍ਰਮਾਣ ਮਿਲਦਾ ਹੈ। ਟੀਕਾਕਾਰੀ ਤੇ ਸਾਹਿਤਿਕ-ਖੇਤਰ ਵਿੱਚ ਭਾਵੇਂ ਉਸਨੇ ਥੋੜ੍ਹਾ ਹੀ ਕੰਮ ਕੀਤਾ ਹੈ ਪਰ ਇਹ ਕੰਮ ਸਥਾਈ ਅਤੇ ਸਦੀਵੀ ਮਹੱਤਵ ਵਾਲ਼ਾ ਹੈ। ਸਾਰੇ ਵਿਦਵਾਨ ਉਸਦੀ ਤੱਤ-ਵਿਵੇਚਨੀ ਯੋਗਤਾ ਦਾ ਸਿੱਕਾ ਮੰਨਦੇ ਹਨ।

ਭਾਸ਼ਾ-ਵਿਗਿਆਨ ਦੇ ਖੇਤਰ ਵਿੱਚ ਵੀ ਇਸ ਵਿਦਵਾਨ ਲੇਖਕ ਨੇ ਸਲਾਹੁਣ ਯੋਗ ਕੰਮ ਕੀਤਾਂ ਹੈ। ਹੁਣ ਤੱਕ ਹੋਈ ਖੋਜ ਦੀ ਰੋਸ਼ਨੀ ਵਿੱਚ ਨਿਸ਼ਚੇ ਹੀ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਬੋਲੀ ਦੀ ਪ੍ਰਾਚੀਨਤਾ ਨੂੰ ਸਥਾਪਤ ਕਰਨ ਵਾਲ਼ਾ ਉਹ ਮੁਢੱਲਾ ਵਿਦਵਾਨ ਸੀ। ਉਸ ਨੇ ਪੰਜਾਬੀ ਦੀ ਯੂਨੀਵਰਸਿਟੀ ਪੱਧਰ ਦੀ ਉੱਚੀ ਅਕਾਦਮਿਕਤਾ ਦੇ ਸ਼ੁਰੂ ਹੋਣ ਤੋਂ ਤਿੰਨ ਦਹਾਕੇ ਪਹਿਲਾਂ ਹੀ ਇਹ ਕਾਰਜ ਪ੍ਰਾਰੰਭ ਕਰ ਦਿੱਤਾ ਸੀ। ਉਹ ਨਿਸ਼ਚੇ ਹੀ ਪੰਜਾਬੀ ਭਾਸ਼ਾ ਵਿਗਿਆਨ ਦਾ ਮੋਢੀ ਸੀ। ਉਸ ਨੇ ਪੰਜਾਬ ਵਿਸ਼ੇਸ਼ ਕਰਕੇ ਮਾਲਵੇ ਦੇ ਇਲਾਕੇ ਦੀ ਸ਼ਬਦਾਵਲੀ ਦੇ ਤਤੱਸਮੀ ਅਤੇ ਤਦਭਵੀ ਵਿਕਾਸ ਦੀ ਬੜੀ ਹੀ ਵਿਸਤ੍ਰਿਤ ,ਤਸਵੀਰ ਪੇਸ਼ ਕੀਤੀ ਹੈ। ਮਲਵਈ ਲੁਧਿਆਣਵੀਂ ਸ਼ਬਦਾਵਲੀ ਦਾ ਦੂਜਾ ਪ੍ਰਸਿੱਧ ਵਿਦਵਾਨ ਡਾ. ਬਨਾਰਸੀ ਦਾਸ ਜੈਨ ਸੀ, ਜਿਸ ਨੇ ਲੰਡਨ ਯੂਨੀਵਰਸਿਟੀ ਤੋਂ ਇਸ ਵਿਸ਼ੇ ਉੱਤੇ ਪੀ.ਐਚ.ਡੀ. ਕੀਤੀ ਸੀ। ਪੰਜਾਬੀ ਬੋਲੀ ਲਈ ਗੁਰਮੁਖੀ ਲਿੱਪੀਦੀ ਦਰੁਸਤ ਤੇ ਉੱਤਮ ਅਨੁਕੂਲਤਾ ਦਰਸਾਉਣ ਲਈ ਉਸ ਦੀਆਂ ਦਲੀਲਾਂ ਬੜੀਆਂ ਹੀ ਵਜ਼ਨਦਾਰ ਹਨ। ਸ਼ਬਦਾਵਲੀ ਦੇ ਵਿਸ਼ਲੇਸ਼ਣ ਦੇ ਆਧਾਰ ਤੇ ਉਸ ਦੁਆਰਾ ਕੀਤੀਆਂ ਤੁਲਨਾਤਮਿਕ ਸੂਚੀਆਂ ਨੂੰ ਪੰਜਾਬੀ ਭਾਸ਼ਾ ਦੀ ਪ੍ਰਗਤੀ ਦੇ ਇਤਿਹਾਸ

ਵਿੱਚ ਹਮੇਸ਼ਾ ਹੀ ਅਦੁਤੀ ਅਤੇ ਮਾਣਯੋਗ ਸਥਾਨ ਪ੍ਰਾਪਤ ਰਹੇਗਾ। ਉਹ-ਦਰਸ਼ਨ, ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ ਦਾ ਮਹਾਰਥੀ ਸੀ।

ਪੰਜਾਬੀ ਕਵਿਤਾ ਆਪਣੇ ਪ੍ਰਾਰੰਭਕ ਪੜਾਅ ਤੋਂ ਹੀ ਛੰਦਾਬੰਦੀ ਦੇ ਨਿਯਮਾਂ ਅਨੁਸਾਰ ਹੀ ਲਿਖੀਂਦੀ ਚਲੀ ਆ ਰਹੀ ਹੈ। ਕਾਵਿ-ਰਚਨਾ ਲਈ ਲੋੜੀਂਦੇ ਛੰਦਾਂ ਅਤੇ ਅਲੰਕਾਰਾਂ ਬਾਰੇ ਪੰਜਾਬੀ ਕਵੀ ਸੰਸਕ੍ਰਿਤ ਅਤੇ ਹਿੰਦੀ ਗ੍ਰੰਥਾਂ ਤੋਂ ਹੀ ਸੇਧ ਲੈਂਦੇ ਰਹੇ ਹਨ। ਪੰਡਿਤ ਕਰਤਾਰ ਸਿੰਘ ਦਾਖਾ' ਸਾਡੇ ਪਹਿਲੇ ਵਿਦਵਾਨਾਂ ਵਿੱਚੋਂ ਇੱਕ ਹੈ, ਜਿਨ੍ਹਾਂ ਨੇ ਪਿੰਗਲ ਨਿਰੋਲ ਪੰਜਾਬੀ ਵਿੱਚ ਅਤੇ ਪੰਜਾਬੀ ਕਵੀਆਂ ਲਈ ਲਿਖਿਆ। ਇਸ ਪੱਖੋਂ ਉਹ ਭਾਈ ਕਾਨ੍ਹ ਸਿੰਘ ਨਾਭਾ ਦੀ ਪਧੱਤੀ ਦਾ ਵਿਦਵਾਨ ਹੈ। ਇਸੇ ਪ੍ਰਕਾਰ ਹੀ ਗੌਤਮ ਮੁਨੀ ਦੇ 'ਨਯਾਯ-ਸ਼ਾਸਤਰ' ਦੇ ਪੰਜ ਸੌ ਤੀਹ ਸੂਤਰਾਂ ਵਿੱਚ ਸੰਚਿਤ ਹੋਈ ਚਿੰਤਨਸ਼ੀਲਤਾ ਨੂੰ ਉਸ ਨੇ ਸਰਲ ਪੰਜਾਬੀ ਵਿੱਚ ਅੰਕਿਤ ਕਰਨ ਦਾ ਆਪਣਾ ਪ੍ਰਾਥਮਿਕ ਪ੍ਰਕਾਸ਼ਨ ਯਤਨ ਹੈ। ਅਜਿਹਾ ਕਦਮ ਚੁੱਕਣ ਦਾ ਉਸ ਦਾ ਮੁੱਖ ਆਸ਼ਾ ਸਿੱਖਾਂ ਦੀ ਬੌਧਿਕਤਾ ਦਾ ਘੇਰਾ ਵਿਸ਼ਾਲ ਕਰਨਾ ਸੀ। ਇਸੇ ਅਧੀਨ ਹੀ ਉਸ ਨੇ ਸਾਰੇ ਵੈਦਿਕ ਸਾਹਿੱਤ ਨੂੰ ਸਿੱਖਾਂ ਲਈ ਗੁਰਮੁਖੀ ਲਿਪੀ ਰਾਹੀਂ ਪਰੀਚਿਤ ਕਰਵਾਉਣ ਦਾ ਉੱਦਮ ਕੀਤਾ। ਉਸ ਦੀ ਪੁਸਤਕ 'ਨਿਆਇ-ਪਰਿਭਾਸ਼ਾ' ਪੰਜਾਬੀ ਵਿੱਚ ਨਯਾਯ-ਸ਼ਾਸਤਰ ਦੇ ਖੇਤਰ ਵਿੱਚ ਇੱਕ ਮੀਲ-ਪੱਥਰ ਦੀ ਹੈਸੀਅਤ ਰੱਖਦੀ ਹੈ।

ਭਾਵੇਂ ਮੁੱਖ ਰੂਪ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ ਇੱਕ ਦਾਰਸ਼ਨਿਕ ਲੇਖਣੀ ਵਾਲਾ ਵਿਦਵਾਨ ਸੀ, ਪਰ ਉਸ ਦੁਆਰਾ ਲਿਖੇ ਗਏ ਕੁੱਝ ਗੁਰ-ਮਹਿਮਾਂ ਦੇ ਕਬਿੱਤ ਉਸ ਦੇ ਗੁਰੂ-ਉਪਾਸ਼ਨੀ ਕਵੀ ਹੋਣ ਦਾ ਸਾਬੂਤ ਦਿੰਦੇ ਹਨ। ਇੱਕ ਸਫਲ ਕਵੀ ਵਾਂਗ ਹੀ ਉਹ ਇੱਕ ਮਿਸ਼ਨਰੀ ਭਾਵਨਾ ਵਾਲਾ ਯੋਗ ਪੱਤਰਕਾਰ ਸੀ। 'ਗੁਰੂ ਕਾਸ਼ੀ ਪੱਤ੍ਰ' ਉਸ ਦੀ ਪੱਤਰਕਾਰੀ ਯੋਗਤਾ ਦਾ ਪ੍ਰਮਾਣ ਹੈ। ਮਾਲਵੇ ਦੀ ਪ੍ਰਾਚੀਨਤਾ ਅਤੇ ਸ੍ਰੇਸ਼ਟਤਾ ਦਰਸਾਉਣ ਲਈ ਲਿਖਿਆ 'ਮਾਲਵਾ ਇਤਿਹਾਸ' ਉਸਦੀ ਖੋਜੀ ਬਿਰਤੀ ਦਾ ਜੀਉਂਦਾ ਜਾਗਦਾ ਸਬੂਤ ਹੈ। ਮਾਲਵੇ ਸੰਬੰਧੀ ਉਸ ਦੀ ਕੀਤੀ ਖੋਜ ਵਿਗਿਆਨਕ ਸੰਤੁਲਨ ਦੀ ਘਾਟ ਦੇ ਬਾਵਜੂਦ ਵੀ ਇਤਿਹਾਸਿਕ ਥੇਹਾਂ ਅਤੇ ਦਰਿਆਈ ਵਹਿਣਾ ਦੀ ਨਿਸ਼ਾਨਦੇਹੀ ਕਰਨ ਵਿੱਚ ਸਹਾਇਕ ਸਿੱਧ ਹੁੰਦੀ ਹੈ।

ਸਪੱਸ਼ਟ ਹੈ ਪੰਡਿਤ ਕਰਤਾਰ ਸਿੰਘ ਦਾਖਾ ਵੈਦਿਕ ਅਤੇ ਸੰਸਕ੍ਰਿਤ ਸਾਹਿੱਤ ਦਾ ਪੰਜਾਬੀ ਭਾਸ਼ਾ ਵਿੱਚ ਅਨੁਵਾਦ ਕਰਨ, 'ਸ੍ਰੀ ਆਦਿ ਗ੍ਰੰਥ' ਦੀਆਂ ਚਣਵੀਆਂ ਰਚਨਾਵਾਂ ਦੀ ਸਰਲ ਵਿਆਖਿਆ ਕਰਨ, ਗੁਰਮਤਿ ਸੰਬੰਧੀ ਭਿੰਨ-ਭਿੰਨ ਭੁਲੇਖਿਆ ਦੀ ਯਥਾ-ਸੰਭਵ ਨਵਿਰਤੀ ਕਰਨ ਅਤੇ ਸਿੱਖ ਦਰਸ਼ਨ ਦੀ ਨਿਵੇਕਲੀ ਪਛਾਣ ਕਰਵਾਉਣ ਵਾਲਾ ਵਿਦਵਾਨ ਸ਼ਾਸਤਰੀ ਹੋਣ ਤੋਂ ਇਲਾਵਾ ਪੰਜਾਬੀ ਦਾ ਮੁਢਲਾ ਭਾਸ਼ਾ-ਵਿਗਿਆਨੀ, ਸੂਝਵਾਨ ਪਿੰਗਲ-ਸ਼ਾਸਤਰੀ, ਨਿਰਭਿਜਕ ਅਤੇ ਮਿਸ਼ਨਰੀ ਪੱਤਰਕਾਰ, ਅਣਥੱਕ ਖੋਜੀ ਅਤੇ ਇਤਿਹਾਸਕਕਾਰ ਸੀ।

□

# ਅੰਤਿਕਾ

ੴ ਵਾਹਿਗੁਰੂ ਜੀ ਕੀ ਫ਼ਤਹਿ

ਗੁਰਚਰਨ ਸਿੰਘ ਗਿਆਨੀ (ਮੁਕਤਸਰ)
ਰੀਸਰਚ ਸਕਾਲਰ,
ਸਿੱਖ ਧਰਮ ਵਿਸ਼ਵਕੋਸ਼ ।

ਗੁਰੂ ਗੋਬਿੰਦ ਸਿੰਘ ਭਵਨ,
ਪੰਜਾਬੀ ਯੂਨੀਵਰਸਿਟੀ,
ਪਟਿਆਲਾ ।

ਅਕਾਲ ਪੁਰਖ ਦੀ ਅੰਤਰ ਆਤਮੇ ਸਾਧਨਾ ਕਰਕੇ ਮਨ ਨੂੰ ਪ੍ਰਬੁੱਧ ਕਰਨ ਵਾਲੇ ਪੰਡਿਤ ਕਰਤਾਰ ਸਿੰਘ ਜੀ ਦਾਖਾ, ਸਿੰਘ ਸਭਾ ਲਹਿਰ ਦੇ ਇੱਕ ਜਾਗਰੂਕ ਚਿੰਤਕ ਅਤੇ ਬਾਣੀ ਦੇ ਵਿਆਖਿਆਕਾਰ ਸਨ । ਲਗਪਗ 40 ਪੁਸਤਕਾਂ ਦੇ ਲੇਖਕ ਪੰਡਿਤ ਜੀ ਦੀ ਸ਼ਖਸੀਅਤ ਵਿੱਚ ਇਹ ਇੱਕ ਅਦਭੁਤ ਵਿਲੱਖਣਤਾ ਸੀ ਕਿ ਉਹ ਇੱਕ ਪਾਸੇ-ਵੇਦਾਂਗ ਅਸ਼ਟਾਧਿਆਈ ਆਦਿ ਦੇ ਗਹਨ ਅਧਿਐਤਾ ਸਨ ਪਰ ਨਾਲ ਹੀ ਨਾਲ ਗੁਰਮਤਿ ਰਹਿਣੀ ਦੇ ਪੱਕੇ ਧਾਰਨੀ ਅਤੇ ਗੁਰਮਤਿ ਨੂੰ ਦ੍ਰਿੜ੍ਹਤਾ ਅਤੇ ਗੌਰਵਤਾ ਨਾਲ ਪੜ੍ਹਨ, ਸਮਝਣ ਅਤੇ ਸਮਝਾਉਣ ਵਿੱਚ ਵੀ ਨਿਪੁੰਨ ਸਨ । ਅਜਿਹੀ ਬਹੁਪੱਖੀ ਸ਼ਖਸੀਅਤ ਦੇ ਬਾਰੇ ਵਧੇਰੇ ਖੋਜ ਅਤੇ ਪੰਡਿਤ ਜੀ ਦੇ ਸਹੀ ਮੁਲੰਕਣ ਦੀ ਘਾਟ ਨੂੰ ਮੈਂ ਪਿਛਲੇ ਪੰਜਾਹ ਵਰ੍ਹਿਆਂ ਤੋਂ ਮਹਿਸੂਸ ਕਰਦਾ ਆ ਰਿਹਾ ਸਾਂ, ਪ੍ਰੰਤੂ ਮੇਰੇ ਲਈ ਇਹ ਇੱਕ ਸੰਤੋਖ ਦੀ ਗੱਲ ਹੈ ਕਿ ਪੰਡਿਤ ਜੀ ਨਾਲ ਸੰਬੰਧਿਤ ਹਥਲੀ ਪੁਸਤਕ ਦੇ ਲੇਖਕ ਸਰਦਾਰ ਜਸਵੰਤ ਸਿੰਘ (ਪਿੰਡ ਇਆਲ਼ੀ ਕਲਾਂ) ਨੇ ਪੰਡਿਤ ਜੀ ਦੀ ਰਚਿਤ ਪੁਸਤਕਾਂ ਨੂੰ ਸੂਖਮਤਾ ਨਾਲ ਘੋਖਿਆ, ਵਿਚਾਰਿਆ ਹੈ ਅਤੇ ਏਥੇ ਹੀ ਬੱਸ ਨਹੀਂ, ਇਸ ਪੁਸਤਕ ਨੂੰ ਪੂਰਨ ਕਰਨ ਲਈ, ਚੋਖੀ ਮਿਹਨਤ ਤੇ ਖ਼ਰਚ ਕਰਕੇ, ਹਰ ਉਸ ਥਾਂ ਤੇ ਵਿਅਕਤੀ ਕੋਲ ਖ਼ੁਦ ਪੁੱਜੇ ਹਨ ਜਿੱਥੋਂ ਵੀ ਇਹਨਾਂ ਨੂੰ ਪੰਡਿਤ ਜੀ ਨਾਲ ਸੰਬੰਧਿਤ ਸਮੱਗਰੀ ਮਿਲਣ ਦੀ ਆਸ ਸੀ । ਇਹ ਆਪਣੇ ਯਤਨਾਂ ਵਿੱਚ ਕਾਮਯਾਬ ਹੋਏ ਹਨ । ਮੈਂ ਇਸ ਗੱਲ ਦੀ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਅਤੇ ਵਿਸ਼ਵਾਸ ਕਰਦਾ ਹਾਂ ਕਿ ਇਹ ਪੁਸਤਕ ਵਰਤਮਾਨ ਚਿੰਤਕਾਂ, ਖੋਜੀਆਂ ਅਤੇ ਸਾਹਿੱਤਕਾਰਾਂ ਨੂੰ ਪੰਡਿਤ ਜੀ ਬਾਰੇ ਭਰਪੂਰ ਜਾਣਕਾਰੀ ਦੇਣ ਵਿੱਚ ਅਤਿਅੰਤ ਸਹਾਈ ਹੋਵੇਗੀ ।

ਗੁਰਚਰਨ ਸਿੰਘ ਗਿਆਨੀ (ਮੁਕਤਸਰ)
27-2-1986

ਸ਼ਮਸ਼ੇਰ ਸਿੰਘ ਅਸ਼ੋਕ
ਪਿੰਡ ਤੇ ਡਾ.—ਗੁਆਰਾ
Via—ਮਲੇਰਕੋਟਲਾ
Dated—5-6-1986

ਪੰਡਿਤ ਕਰਤਾਰ ਸੰਘ ਜੀ ਦਾਖਾ ਕਾਵਯ-ਸਾਹਿੱਤ ਸੰਬੰਧੀ ਮੇਰੇ ਮੁਢਲੇ ਉਸਤਾਦ ਸਨ। ਉਨ੍ਹਾਂ ਨਾਲ ਮੇਰਾ ਉਸਤਾਦੀ-ਸ਼ਾਗਿਰਦੀ ਦਾ ਸੰਬੰਧ ਸੰਨ 1925-26 ਤੋਂ ਬਣਿਆ ਹੋਇਆ ਸੀ। ਉਨ੍ਹਾਂ ਦਾ ਅਨੂਪਮ ਗ੍ਰੰਥ ਗੁਰੂ ਕਾਵਯ ਦਰਸਨ (ਪਿੰਗਲ) 1914, ਪੜ੍ਹ ਕੇ ਪੰਜਾਬੀ ਵਿੱਚ ਛੰਦ ਰਚਨਾ ਦਾ ਅਭਿਆਸ ਨੇਪਰੇ ਚਾੜ੍ਹਨ ਵਿਚੋਂ ਮੈਂ ਪੂਰੀ ਤਰ੍ਹਾਂ ਸਮਰਥ ਹੋਇਆ ਸੀ। ਇਸ ਤੋਂ ਅਲਾਵਾ ਉਨ੍ਹਾਂ ਦੇ ਗੁਰਮਤਿ-ਦਰਸ਼ਨ ਤੇ ਤਰਕ ਸ਼ਾਸਤਰ ਸੰਬੰਧੀ ਅਦੁਤੀ ਵਿਚਾਰਾਂ ਦਾ ਵੀ ਮੇਰੇ ਦਿਲ ਤੇ ਡੂੰਘਾ ਪ੍ਰਭਾਵ ਸੀ।

ਪੰਚ ਖਾਲਸਾ ਦੀਵਾਨ ਪੰਚਖੰਡ (ਭਸੌੜ) ਪਟਿਆਲਾ ਦੇ ਸਕੱਤਰ ਬਾਬੂ ਤੇਜਾ ਸਿੰਘ ਸੀ, ਜੋ ਖ਼ੁਦ ਵੀ ਬੜੇ ਤਰਕਵਾਦੀ ਵਕਤਾ ਸਨ, ਪੰਡਿਤ ਕਰਤਾਰ ਸਿੰਘ ਦਾਖਾ ਦੇ ਅਦੁਤੀ ਤਰਕਵਾਦ ਕਰਕੇ ਹੀ ਉਨ੍ਹਾਂ ਨੂੰ 'ਭੇੜੂ ਸਾਹਿਬ' ਕਿਹਾ ਕਰਦੇ ਸਨ। ਪੰਡਿਤ ਕੇਸ਼ਵਾਨੰਦ' ਤੇ ਗੰਗੇਸ਼ਵਰ ਨੰਦ ਆਦਿ ਤਰਕਵਾਦੀਆਂ ਨਾਲ ਟੱਕਰ ਲਈ ਤਾਂ ਪਹਿਲੀ ਝੜਪ ਵਿੱਚ ਹੀ ਉਨ੍ਹਾਂ ਨੂੰ ਚਾਰੋਂ ਸ਼ਾਨੇ ਚਿੱਤ ਉਲਟਾ ਮਾਰਦੇ ਸਨ। ਇਸ ਲਈ ਬਾਬੂ ਤੇਜਾ ਸਿੰਘ ਜੀ, ਜਦ ਕਦੇ ਕਿਸੇ ਮਹਿਫ਼ਲ ਵਿੱਚ ਪੰਡਿਤ ਕਰਤਾਰ ਸਿੰਘ ਦਾਖਾ ਦਾ ਜ਼ਿਕਰ ਆਉਂਦਾ ਤਾਂ ਉਹ ਪੂਰਾ ਨਾਂ ਲੈਣ ਦੀ ਥਾਂ ਉਨ੍ਹਾਂ ਨੂੰ ਹਮੇਸ਼ਾ 'ਭੇੜੂ ਸਾਹਿਬ' ਕਹਿ ਕੇ ਹੀ ਇਸ ਲਕਬ ਨਾਲ ਯਾਦ ਕਰਿਆ ਕਰਦੇ ਸਨ।

ਆਰੀਆ ਸਮਾਜੀ, ਉਦਾਸੀ, ਸਨਾਤਨੀ, ਪੰਡਿਤਾਂ ਤੋਂ ਅਲਾਵਾ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਵੱਲੋਂ ਚਲੀ 'ਕੂਕਾ ਕੁਫ਼ਰ ਤੋੜ' ਲਹਿਰ ਦੇ ਵੀ ਪੰਡਿਤ ਕਰਤਾਰ ਸਿੰਘ ਮੋਢੀ ਸਨ। ਕਿਸੇ ਕਾਰਨ ਨਾਮਧਾਰੀ ਆਗੂ ਸੰਤ ਇੰਦ੍ਰ ਸਿੰਘ 'ਚਕ੍ਰਵਰਤੀ' ਉਨ੍ਹਾਂ ਨਾਲ ਹਮੇਸ਼ਾ ਇੱਟ-ਖੜਕੇ ਦਾ ਵਿਰੋਧ ਕਰਿਆ ਰਖਦੇ ਸਨ। ਜਿਹੜਾ ਕਿ ਹੱਡ-ਵਿਰੋਧ ਦੀ ਸੀਮਾ ਤਕ ਪੁੱਜਾ ਹੋਇਆ ਸੀ। ਸੰਨ 1948-49 ਵਿਚ ਜਦ ਪਟਿਆਲੇ ਮਹਿਕਮਾ ਪੰਜਾਬੀ ਕਾਇਮ ਹੋਇਆ ਤਾਂ ਮੈਥੋਂ ਕੁੱਝ ਚਿਰ ਬਾਦ ਸ. ਗਿਆਨ ਸਿੰਘ ਰਾੜੇਵਾਲਾ (ਮੁੱਖ ਮੰਤਰੀ) ਦੇ ਆਦੇਸ਼ ਨਾਲ ਪੰਡਿਤ ਕਰਤਾਰ ਸਿੰਘ ਦਾਖਾ ਇਸ ਮਹਿਕਮੇ ਵਿਚ ਨਿਰੁਕਤਕਾਰ ਅਤੇ ਸੰਤ ਇੰਦ੍ਰ ਸਿੰਘ ਚਕਰਵਰਤੀ ਲਫ਼ਜ਼ੀ ਚੀਰਫਾੜ ਦੇ ਇਕ ਕੰਮ ਉੱਤੇ ਨਿਯੁਕਤ ਹੋਵੇ। ਦਰਅਸਲ ਪੰਡਿਤ ਕਰਤਾਰ ਸਿੰਘ ਜੀ ਦਾਖਾ ਤਾਂ ਸੰਸਕ੍ਰਿਤ ਦੇ ਮਾਹਿਰ ਹੋਣ ਕਰਕੇ ਇਸ ਅਹੁਦੇ ਲਈ ਹਰ ਤਰ੍ਹਾਂ ਯੋਗ ਸਨ। ਪਰ ਸੰਤ ਚਕ੍ਰਵਰਤੀ ਸੀ ਜਿਨ੍ਹਾਂ ਨੂੰ ਸੰਸਕ੍ਰਿਤ, ਉਰਦੂ, ਫਾਰਸੀ ਆਦਿ ਨਾਲ ਉੱਕਾ ਹੀ ਕੋਈ ਲਗਾਉ ਨਹੀਂ ਸੀ। ਇਸ ਲਈ ਉਨ੍ਹਾਂ ਦੀ ਇਸ ਨਿਯੁਕਤੀ ਦਾ ਸਰਟੀਫ਼ੀਕੇਟ ਇਹੋ ਸੀ ਕਿ ਉਹ ਇਕ ਕਾਂਗਰਸੀ

ਵਰਕਰ ਸਨ, ਹੋਰ ਕੋਈ ਪ੍ਰਸੰਸਾ ਪੜ੍ਹ ਨਹੀਂ ਸੀ। ਪਰ ਖ਼ੈਰ ਫੇਰ ਵੀ ਜਿਵੇਂ ਕਿਵੇਂ ਕੰਮ ਚਲਦਾ ਰਿਹਾ।

ਲਗਪਗ ਦੋ ਸਾਲ ਲੰਘਣ ਤੇ ਇੱਕ ਦਿਨ ਭਾਣਾ ਕੁਦਰਤ ਦਾ ਇਹ ਵਰਤਿਆ ਕਿ ਸੰਤ ਇੰਦ੍ਰ ਸਿੰਘ ਚਕਰਵਰਤੀ ਨੇ ਪੰਡਿਤ ਕਰਤਾਰ ਸਿੰਘ ਨੂੰ ਖ਼ਿਟਕਾ ਕੇ ਇਸ ਬਹਾਨੇ ਕਿ ਤਨਖ਼ਾਹ ਥੋੜ੍ਹੀ ਹੈ, ਸਰਕਾਰੀ ਸਰਵਿਸ ਤੋਂ ਅਸਤੀਫ਼ਾ ਲਿਖ ਦਿੱਤਾ ਅਤੇ ਉਸ ਵੇਲੇ ਜੋਸ਼ ਵਿਚ ਆ ਕੇ ਕਰਤਾਰ ਸਿੰਘ ਨੇ ਵੀ ਅਸਤੀਫ਼ਾ ਲਿਖ ਮਾਰਿਆ। ਸੰਤ ਚਕ੍ਰਵਰਤੀ ਤਾਂ ਆਪਣਾ ਉਹ ਅਸਤੀਫ਼ਾ ਕਿਸੇ ਤਰੀਕੇ ਦਫ਼ਤਰੋਂ ਖਿਸਕਾ ਲਿਆਇਆ ਤੇ ਪੰਡਿਤ ਕਰਤਾਰ ਸਿੰਘ ਦਾ ਅਸਤੀਫ਼ਾ ਡਾ. ਗੰਡਾ ਸਿੰਘ ਨੇ ਮਨਜ਼ੂਰ ਕਰ ਲਿਆ। ਫੇਰ ਪਿਛੋਂ ਪਤਾ ਲੱਗਣ ਤੇ ਮਹਿਕਮੇ ਵਾਲਿਆਂ ਨੂੰ ਅਫ਼ਸੋਸ। ਅਸਲ ਸ਼ਰਾਰਤ ਦੀ ਜੜ੍ਹ ਸੰਤ ਚਕਰਵਰਤੀ ਤਾਂ ਵਾਲ੍-ਵਾਲ੍ ਬਚ ਗਏ ਅਤੇ ਪੰਡਿਤ ਦਾਖਾ ਹੋਰੀਂ ਸਚਾਈ ਉੱਤੇ ਅੜੇ ਰਹਿਣ ਕਰਕੇ ਨੌਕਰੀ ਤੋਂ ਵਿਹਲੇ ਹੋ ਗਏ। ਫੇਰ ਕੁੱਝ ਚਿਰ ਪਿਛੋਂ ਦਾਖਾ ਹੋਰਾਂ ਦਾ ਦੇਹਾਂਤ ਹੋ ਗਿਆ। ਇਹ ਉਨ੍ਹਾਂ ਦੀ ਅੰਤਿਮ ਜੀਵਨ ਝਲਕ ਹੈ।

# ਪੰਡਿਤ ਕਰਤਾਰ ਸਿੰਘ ਦਾਖਾ

ਗਿਆਨੀ ਕੁੰਦਨ ਸਿੰਘ ਪਤੰਗ,
ਉਪ ਮੰਤਰੀ
ਸਿਹਤ ਵਿਭਾਗ ਪੰਜਾਬ—
ਚੰਡੀਗੜ੍ਹ

ਸੰਨ 1934 ਈ: ਵਿਚ ਪਹਿਲੀ ਵਾਰ ਮੈਂ ਪੰਡਿਤ ਜੀ ਦੇ ਦਰਸ਼ਨ ਪਿੰਡ ਭਵਾਨੀਗੜ (ਰਿਆਸਤ ਪਟਿਆਲਾ (ਹੁਣ ਜ਼ਿਲ੍ਹਾ ਸੰਗਰੂਰ) ਗੁਰਦੁਆਰਾ ਪਾਤਸ਼ਾਹੀ ਨੌਵੀਂ ਵਿਖੇ ਕੀਤੇ। ਮੈਂ ਉਥੇ ਸ੍ਰੀ ਗੁਰੂ ਤੇਗ ਬਹਾਦਰ ਪੰਜਾਬੀ ਕਾਲਜ ਵਿਚ ਗਿਆਨੀ ਕਾਲਜ ਵਿਚ ਗਿਆਨੀ ਕਲਾਸ ਨੂੰ ਪੜ੍ਹਾਉਂਦਾ ਹੁੰਦਾ ਸੀ। ਉਥੋਂ ਦੋ ਕੁ ਮੀਲ ਤੇ ਪਿੰਡ ਫੱਗੂਵਾਲ ਸ੍ਰੀ ਮਾਨ ਸ: ਸਾਧੂ ਸਿੰਘ ਜੀ ਨਾਲ ਪੰਡਿਤ ਜੀ ਦਾ ਤਕੜਾ ਮੇਲ-ਜੋਲ ਸੀ। ਉਹਨਾਂ ਨਾਲ ਪੰਡਿਤ ਜੀ ਗੁਰਦੁਆਰਾ ਪਾਤਸ਼ਾਹੀ ਨੌਵੀਂ, ਭਵਾਨੀਗੜ੍ਹ ਆਏ। ਉਹਨਾਂ ਰਾਹੀਂ ਪੰਡਿਤ ਜੀ ਨਾਲ ਗੱਲਬਾਤ ਹੋਈ, ਜੋ ਬੜੀ ਹੀ ਮੇਰੇ ਲਈ ਲਾਹੇਵੰਦ ਸੀ। ਗੁਰਦੁਆਰਾ ਸਾਹਿਬ ਪੰਡਿਤ ਜੀ ਨੇ ਇੱਕ ਸ਼ਬਦ ਦੀ ਵਿਚਾਰ ਕੀਤੀ, ਜੋ ਮੈਨੂੰ ਅੱਜ ਤੱਕ ਨਹੀਂ ਭੁੱਲੀ। ਸ਼ਬਦ ਸੀ, "ਮੋਨ ਭਵਿਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ"। ਇਸ ਵਿੱਚ 'ਕਰਪਾਤੀ' ਦੇ ਅਰਥ ਬੜੇ ਮੁੰਦਰ ਤੇ ਖੋਹਲ ਕੇ ਕੀਤੇ, ਜੋ ਮੇਰੇ ਦਿਲ ਵਿਚ ਵਸਦੇ ਹਨ।

ਉਸ ਦਿਨ ਦੇ ਮਿਲੇ ਫਿਰ ਪ੍ਰੇਮ ਗੂੜ੍ਹਾ ਹੋ ਗਿਆ। ਜਦ ਭੀ ਪੰਡਿਤ ਜੀ ਫੱਗੂਵਾਲ ਆਉਂਦੇ ਤਾਂ ਸ. ਸਾਧੂ ਸਿੰਘ ਜੀ (ਜੋ ਆਪ ਭੀ ਬੜੇ ਵਿਦਵਾਨ ਸਨ) ਪੰਡਿਤ ਜੀ ਨੂੰ ਭਵਾਨੀਗੜ੍ਹ ਲੈ ਆਉਂਦੇ ਜਾਂ ਪਤਾ ਲੱਗਣ ਤੇ ਮੈਂ ਜਾ ਦਰਸ਼ਨ ਕਰਦਾ। ਇੱਕ ਦਿਨ ਜਪਜੀ ਸਾਹਿਬ ਦੀ ਤੁਕ "ਗਾਵੈ ਕੋ ਗੁਣ ਵਡਿਆਈਆ ਚਾਰ" ਦਾ ਪਾਠ ਮੈਂ ਪੁਛਿਆ ਤਾ ਪੰਡਿਤ ਜੀ ਨੇ ਦੱਸਿਆ "ਵਡਿਆਈ ਅੱਗੇ ਹੀ ਸੁੰਦਰ ਹੈ, ਉਸਨੂੰ ਦੁਬਾਰਾ ਸੁੰਦਰ (ਚਾਰ) ਕਹਿਣਾ ਠੀਕ ਨਹੀਂ, ਇਸ ਲਈ ਪਾਠ "ਗਾਵੈ ਕੋ ਗੁਣ ਵਡਿਆਈ ਆਚਾਰ ਹੈ।'

ਪੰਡਿਤ ਜੀ ਬੜੇ ਵਿਦਵਾਨ ਸਨ। ਉਨ੍ਹਾਂ ਨੂੰ 'ਪੰਡਿਤ' ਕਰਕੇ ਸੱਦਣਾ ਹੀ ਬੜੀ ਭਾਰੀ ਵਿਦਵਤਾ ਦਾ ਚਿਨ੍ਹ ਹੈ, ਜੋ ਸੰਸਕ੍ਰਿਤ ਦੇ ਵਿਦਵਾਨ ਸਨ। ਆਪਣੇ ਰਿਸਾਲੇ 'ਗੁਰੂ ਕਾਸ਼ੀ ਪੱਤਰ' ਵਿੱਚ ਉਨ੍ਹਾਂ 'ਰਿਗ ਵੇਦ, ਦਾ ਟੀਕਾ ਕਰਨਾ ਅਰੰਭ ਕੀਤਾ ਸੀ, ਜੋ ਕਈ ਕਾਰਨਾਂ ਕਰਕੇ ਅਧਵਾਟੇ ਰਹਿ ਗਿਆ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਰਚੇ ਗ੍ਰੰਥਾਂ ਤੋਂ ਪ੍ਰਗਟ ਹੋ ਰਹੀ ਹੈ। ਸ਼ੋਕ ! ਇਸ ਗੱਲ ਦਾ ਹੈ ਕਿ ਉਹਨਾਂ ਦੀ ਕਦਰ ਸਿੱਖ ਕੌਮ ਨੇ ਨਹੀਂ ਕੀਤੀ। ਸਗੋਂ ਕਈਆਂ ਨੇ ਉਨ੍ਹਾਂ ਦਾ ਬੁਰਾ ਕੀਤਾ ਹੈ। ਕਿਸੇ ਨੇ ਵਿਦਵਾਨਾਂ ਦੀ ਨਿਕਦਰੀ ਬਾਰੇ ਇੱਕ ਕਬਿੱਤ ਬੜਾ ਸੋਹਣਾ ਲਿਖਿਆ ਹੈ ਜੈਸੇ ਕਿ :

"ਕਰਤਾ ਵਿਆਕਰਣ ਹੀ ਕੋ ਹੁਤੋ; ਮੁਨੀ ਪਾਵਿਨੀ,
ਜੋ ਤਾਂ ਕੋ ਪ੍ਰਿਆ ਪ੍ਰਧਾਨ ਕੋ ਨਾਹਰ ਨੇ ਗਹਿਓ ਹੈ ।
ਮਾਰ ਦੀਨਾ ਜੈਮਿਨੀ ਜੋ ਹਸਤੀਬਨ ਮਾਝ,
ਦਰਸ਼ਨ ਮੀਮਾਂਸਾ, ਦੋ ਜਾਨੇ ਰਚ ਧਰਿਓ ਹੈ ॥
ਛੰਦ ਕੇ ਸਮੁੰਦਰ ਮੁਨੀ ਪਿੰਗਲ ਕੋ ਸਿੰਧ ਤੀਰ,
ਮਕਰ ਨੇ ਭਖਿਉ ਅਗਿਆਨੀ ਨਹੀਂ ਡਰਿਉ ਹੈ ॥
ਇਨੋ ਇੱਨੋ ਵਿਦਵਾਨ ਕਦਰ ਨ ਕਾਹੂ ਕੇਰੁ,
ਦੇਖੋਂ ਵਿਦਵਾਨਨ ਕੋ ਪਸ਼ੂਓ ਨੇ ਚਰਿਓ ਹੈ ।

ਪੰਡਿਤ ਜੀ ਨੇ ਸਿੱਖ ਕੌਮ ਨੂੰ ਬੜੀਆਂ ਪੁਸਤਕਾਂ ਦਿੱਤੀਆਂ, ਆਉਣ ਵਾਲੀਆਂ ਨਸਲਾਂ ਇਨਾਂ ਨੂੰ ਯਾਦ ਹੀ ਨਹੀਂ ਕਰਨਗੀਆਂ, ਬਲਕਿ ਧੰਨਵਾਦ ਕਰਨਗੀਆਂ ।

ਇੱਕ ਵਾਰ ਪੰਡਿਤ ਮੇਰੇ ਘਰ ਭੀ ਆਏ । ਅਫ਼ਸੋਸ ਕਿ ਮੈਂ ਘਰ ਨਹੀਂ ਸੀ । ਘਰ ਭੀ ਇਕ ਰਾਤ ਇਸ ਲਈ ਅਟਕੇ । ਉਨਾਂ ਨੇ ਮੇਰੀਆਂ ਪੁਸਤਕਾਂ ਦੇਖਣੀਆ ਸਨ । ਸੁਭਾਅ ਦੇ ਬੜੇ ਸਾਦੇ ਸਨ, ਸਿਰ ਤੇ ਛੋਟੀ ਜਿਹੀ ਚਿੱਟੀ ਦਸਤਾਰ ਹੁੰਦੀ ਸੀ । ਛਕਣ ਛਕਾਉਣ ਵਿੱਚ ਭੀ ਬੜੀ ਸਾਦਗੀ ਸੀ ।

ਆਪ ਕਵੀ ਭੀ ਸਨ, ਕਵਿੱਤ ਬਹੁਤਾ ਲਿਖਦੇ ਸਨ । ਇਹ ਤਿੰਨ ਗੁਣ ਕਿਸੇ ਸਖਸ਼ ਵਿੱਚ ਇਕੱਠੇ ਘੱਟ ਹੀ ਹੁੰਦੇ ਹਨ । ਪੰਡਿਤ ਜੀ ਵਿੱਚ ਤਿੰਨੇ ਸਨ । ਕਵੀ, ਵਾਰਤਿਕ ਲਿਖਾਰੀ ਤੇ ਸਟੇਜ ਤੇ ਬਲਣਾ, ਤਿੰਨਾਂ ਵਿੱਚ ਹੀ ਸਫਲ ਸਨ । ਆਪ ਜੀ ਦਾ ਉਪ ਨਾਮ 'ਕੇਹਰਿ' ਸੀ । ਵਿਦਵਤਾ ਦੇ ਹਰ ਮੈਦਾਨ ਵਿੱਚ 'ਕੇਹਰਿ' ਸਨ ।

ਮੈਨੂੰ ਇੱਕ ਦਿਨ ਪੰਡਿਤ ਜੀ ਨੇ ਪੁੱਛਿਆ ਕਿ 'ਤੁਸੀਂ ਕਿਤਨੇ ਸਾਲ ਪੜ੍ਹਦੇ ਰਹੇ ?" ਮੈਂ ਦੱਸਿਆ ਤਿੰਨ-ਚਾਰੀ ਸਾਲ ਮਸਤੂਆਣੇ (ਜ਼ਿਲ੍ਹਾ ਸੰਗਰੂਰ) ਵਿੱਚ ਪੜ੍ਹਿਆ ਹਾਂ । ਅਗੋਂ ਉਨ੍ਹਾਂ ਫੁਰਮਾਇਆ ਕਿ ਤੁਸੀਂ ਪਿਛਲੇ ਜਨਮ ਭੀ ਆਦਮੀ ਜੂਨ ਵਿੱਚ ਹੋਵੋਗੇ ਤੇ ਪੜ੍ਹੇ ਲਿਖੇ ਹੋਣਗੇ । ਪਿਛਲੇ ਸੰਸਕਾਰ ਨਾਲ ਆਏ, ਨਹੀਂ ਤਾਂ ਇਤਨੇ ਸਮੇਂ ਵਿੱਚ ਕੋਈ ਇਤਨੀ ਵਿੱਦਿਆ ਪੜ੍ਹ ਨਹੀਂ ਸਕਦਾ ।

ਅੰਤ ਵਿੱਚ ਮੈਂ ਸ. ਜਸਵੰਤ ਸਿੰਘ ਸਪਰਾ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ, ਕਿਉਂ ਕਿ ਆਪਣੇ ਇਸ ਵਿਦਵਾਨ ਦਾ ਜੀਵਨ ਲਿਖਕੇ ਉਨ੍ਹਾਂ ਦੀ ਕਦਰ ਕੀਤੀ ਹੈ ।

(ਗਿਆਨੀ ਕੁੰਦਨ ਸਿੰਘ ਪਤੰਗ)
ਉਪ-ਮੰਤਰੀ ਸਿਹਤ, ਪੰਜਾਬ

ਮਿਤੀ 9-3-87

# ਸਾਡੀਆਂ ਕੁਝ ਪ੍ਰਕਾਸ਼ਨਾਵਾਂ

| | | | |
|---|---|---|---|
| 1. | ਵਾਰ ਸ਼ਾਹ ਮੁਹੰਮਦ | ਸੀਤਾ ਰਾਮ ਕੋਹਲੀ, ਸੇਵਾ ਸਿੰਘ | 12.00 |
| 2. | ਸੰਖਿਆ ਕੋਸ਼ | ਗੁਰਬਖ਼ਸ਼ ਸਿੰਘ ਕੇਸਰੀ | 15,00 |
| 3. | ਲੋਕ ਆਖਦੇ ਹਨ | ਵਣਜਾਰਾ ਬੇਦੀ | 12.00 |
| 4. | ਗੁਰੂ ਨਾਨਕ ਸਿਧਾਂਤ | ਡਾ: ਵਜ਼ੀਰ ਸਿੰਘ | 7.00 |
| 5. | ਨੀਲੀ ਤੇ ਰਾਵੀ | ਸ੍ਰ: ਕਰਤਾਰ ਸਿੰਘ ਸਮਸ਼ੇਰ | 20.00 |
| 6. | ਜੀਵਨ ਤੰਦਾਂ | ਡਾ: ਖੇਮ ਸਿੰਘ | 8.00 |
| 7. | ਅਭਿਨੰਦਨ ਗ੍ਰੰਥ ਗੁਰਬਖ਼ਸ਼ ਸਿੰਘ | — | 40.00 |
| 8. | ਅਭਿਨੰਦਨ ਗ੍ਰੰਥ ਭਾਈ ਜੋਧ ਸਿੰਘ | ਡਾ: ਗੰਡਾ ਸਿੰਘ | 15.00 |
| 9. | ਪੰਜਾਬ | ਡਾ: ਗੰਡਾ ਸਿੰਘ | 40.00 |
| 10. | ਮੋਹਨ ਸਿੰਘ ਦੀ ਕਾਵਿ-ਕਲਾ | ਸੰਪ. ਪ੍ਰੋ: ਪ੍ਰੀਤਮ ਸਿੰਘ | 10.00 |
| 11. | ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ | — ਸੰ. ਪ੍ਰੋ. ਪ੍ਰੀਤਮ ਸਿੰਘ | 20.00 |
| 12. | ਕਲਿ ਤਾਰਕ | ਸੰਪ: ਪ੍ਰੋ: ਪ੍ਰੀਤਮ ਸਿੰਘ | 20.00 |
| 13. | ਗੁਰੂ ਗੋਬਿੰਦ ਸਿੰਘ | ਸੰਪ. ਪ੍ਰੋ: ਪ੍ਰੀਤਮ ਸਿੰਘ | 15.00 |
| 14. | ਚੜ੍ਹਿਆ ਸੋਧਣ ਧਰਮ ਲੋਕਾਈ | ਸ੍ਰ. ਗੁਰਚਰਨ ਸਿੰਘ ਜਸੂਜਾ | 6.00 |
| 15. | ਜਪੁਜੀ ਦਾ ਵਿਸ਼ਾ ਤੇ ਰੂਪ | ਪ੍ਰੋ: ਰਾਮ ਸਿੰਘ | 15,00 |
| 16. | ਸਿੱਖ ਇਨਕਲਾਬ ਦਾ ਮੋਢੀ ਗੁਰੂ ਨਾਨਕ | ਪ੍ਰੋ: ਕਿਸ਼ਨ ਸਿੰਘ | 12.00 |
| 17. | ਯਥਾਰਥਵਾਦ | ਪ੍ਰੋ: ਕਿਸ਼ਨ ਸਿੰਘ | 5.00 |
| 18. | ਜਨਮ ਸਾਖੀਆਂ ਦਾ ਤਾਰਕਿਕ ਅਧਿਐਨ | ਡਾ: ਜਗਜੀਤ ਸਿੰਘ | 12 00 |
| 19. | ਸ਼ਹੀਦ ਬਿਲਾਸ ਭਾਈ ਮਨੀ ਸਿੰਘ ਜੀ | ਗਿਆਨੀ ਗਰਜਾ ਸਿੰਘ | 20.00 |
| 20. | ਸਮੀਖਿਆ ਦ੍ਰਿਸ਼ਟੀਆਂ | ਡਾ: ਗੁਰਚਰਨ ਸਿੰਘ ਅਰਸ਼ੀ | 20.00 |
| 21. | ਪ੍ਰਮੁੱਖ ਪੰਜਾਬੀ ਕਵੀਆਂ ਦੇ ਬਿੰਬ ਵਿਧਾਨ | ਡਾ: ਦਲੀਪ ਸਿੰਘ ਦੀਪ | 40.00 |
| 22. | ਪੰਜਾਬੀ ਭਾਸ਼ਾ ਤੇ ਸਾਹਿੱਤ ਦੀ ਦਸ਼ਾ ਤੇ ਦਿਸ਼ਾ | ਸੰਪਾ. ਡਾ: ਪਰਮਿੰਦਰ ਸਿੰਘ | 30.00 |
| 23. | ਡਾ: ਸ਼ੇਰ ਸਿੰਘ-ਜੀਵਨ ਤੇ ਰਚਨਾ | ਸ੍ਰੀਮਤੀ ਰਾਜਿੰਦਰ ਕੌਰ | 24.00 |
| 24. | ਸਾਹਿੱਤ-ਆਚਾਰੀਆ ਪੰਡਿਤ ਕਰਤਾਰ ਸਿੰਘ ਦਾਖਾ | ਪ੍ਰੋ: ਜਸਵੰਤ ਸਿੰਘ ਸਪਰਾ | 50.00 |
| 25. | ਪ੍ਰਗਤੀਵਾਦੀ ਪੰਜਾਬੀ ਸਾਹਿੱਤ ਦੇ ਪੰਜਾਹ ਸਾਲ-ਇੱਕ ਪੁਨਰ ਮੁਲਾਂਕਣ | ਸੰਪਾ, ਡਾ: ਪਰਮਿੰਦਰ ਸਿੰਘ | 30.00 |


ਪੁਸਤਕਾਂ ਮਿਲਣ ਦਾ ਪਤਾ

ਜਨਰਲ ਸਕੱਤਰ

**ਪੰਜਾਬੀ ਸਾਹਿੱਤ ਅਕਾਡਮੀ**

**ਪੰਜਾਬੀ ਭਵਨ, ਲੁਧਿਆਣਾ।**